# ਪੰਜਾਬੀ ਦੀਆਂ ਜੜ੍ਹਾਂ ਵਿਚ ਤੇਲ



ਪ੍ਰੋ. ਪ੍ਰੀਤਮ ਸਿੰਘ

## ਏਸੇ ਕਲਮ ਦੀਆਂ ਕੁੱਝ ਹੋਰ ਰਚਨਾਵਾਂ :

*ਮੌਲਿਕ :*

*ਖ਼ੁਸ਼ਹਾਲ ਖ਼ਾਨ ਖ਼ਟੱਕ—ਜੀਵਨ ਤੇ ਰਚਨਾ* (ਅਨੁਵਾਦ ਸਮੇਤ; 1974); *ਪੰਜਾਬ ਤੇ ਪੰਜਾਬੀ ਉੱਤੇ ਪਏ ਬਦੇਸ਼ੀ ਪ੍ਰਭਾਵ* (1978); *ਭਾਈ ਕਾਨ੍ਹ ਸਿੰਘ ਨਾਭਾ—ਜੀਵਨ ਤੇ ਰਚਨਾ* (1989); *ਮੂਰਤਾਂ* (1997); *ਪੰਜਾਬ, ਪੰਜਾਬੀ, ਪੰਜਾਬੀਅਤ* (1998); *ਅਹੀਆਪੁਰ ਵਾਲੀ ਪੋਥੀ* (1998); *ਦਸਵਾਂ ਗੁਰੂ ਨਾਨਕ* (1999); *ਝਰੋਖੇ* (2000); ਕੱਚੀਆਂ, ਪੱਕੀਆਂ ਦੇ ਭਾਅ (2001).

*ਸੰਕਲਨ/ਸੰਪਾਦਨ :*

*ਨਉ-ਨਿਧਿ (1976); ਨਿਰਮਲ ਸੰਪਰਦਾਇ* (1981); *ਸ਼ਕਰਗੰਜ* (1982); *ਪੂਰਨ ਵਾਲਾ ਸ਼ਾਸਤਰੀ* (1989); *ਸੰਤ ਸਿੰਘ ਸੇਖੋਂ* (1991); *ਪੰਜਾਬੀ ਸਾਹਿੱਤ ਦੀ ਇਤਿਹਾਸਕਾਰੀ* (ਸੇਰੇਬ੍ਰਿਆਕੋਵ ਬਾਰੇ; 1993).

*ਅਨੁਵਾਦ :*

*ਸ੍ਰੇਸ਼ਟ ਗੋਸ਼ਟਾਂ* (ਫ਼ਾਰਸੀ ਤੋਂ; 1974); *ਰਾਗ ਦਰਬਾਰੀ* (ਹਿੰਦੀ ਤੋਂ; 1976); *ਪ੍ਰੇਮ ਚੰਦ ਦੀਆਂ ਪ੍ਰਤਿਨਿਧ ਕਹਾਣੀਆਂ* (ਹਿੰਦੀ ਤੋਂ; 1982); *ਰਾਜਿੰਦਰ ਸਿੰਘ ਬੇਦੀ ਦੀਆਂ ਕਹਾਣੀਆਂ* (ਉਰਦੂ ਤੋਂ; 1998); *ਤਮਿਲਨਾਡੂ : ਲੋਕ-ਸਭਿਆਚਾਰ ਤੇ ਲੋਕ-ਸਾਹਿੱਤ* (ਅੰਗਰੇਜ਼ੀ ਤੋਂ; 2000).

*ਬਾਲ-ਸਾਹਿੱਤ :*

*ਮਹਾਰਾਜਾ ਰਣਜੀਤ ਸਿੰਘ* (1989); *ਵੱਡੇ ਰਾਜੇ ਦੇ ਮੱਥੇ ਵਿਚ ਵੱਟਾ* (1989; 1995); *ਲੋਹੇ ਦਾ ਸੋਨਾ* (1989; 1996); *ਇਕ ਦੀ ਥਾਂ ਦੋ* (1990; 1996); *ਵੱਡੇ ਰਾਜੇ ਦੇ ਸਿਰ ਉੱਤੇ ਪੰਡ* (1990; 1996); *ਮੁਸਲਮਾਨਾਂ ਦੀ ਬਾਂਗ* (1990; 1995).

*ਅੰਗਰੇਜ਼ੀ :*

*Sikh Concept of The Divine* (1984; ed.); *Bhai Gurdas* (1991).

# ਪੰਜਾਬੀ ਦੀਆਂ ਜੜ੍ਹਾਂ ਵਿਚ ਤੇਲ

## [ਪਹਿਲੀ ਤੋਂ ਅੰਗਰੇਜ਼ੀ ਦੀ ਸਿੱਖਿਆ]

ਪ੍ਰੋ. ਪ੍ਰੀਤਮ ਸਿੰਘ

ਸਿੰਘ ਬ੍ਰਦਰਜ਼
ਅੰਮ੍ਰਿਤਸਰ

PANJABI DIAN JARAN VICH TEL

(Pehli Ton Angrezi Di Sikhia)

*by*

PROF. PRITAM SINGH
2, PREET NAGAR, LOWER MALL,
PATIALA - 147 001
TELE : (0175) 204204
E-mail : pritam@glide.net.in



ISBN 81-7205-268-5

ਪਹਿਲੀ ਵਾਰ ਫ਼ਰਵਰੀ 2002

ਮੁੱਲ : 150-00

*ਪ੍ਰਕਾਸ਼ਕ :*

**ਸਿੰਘ ਬ੍ਰਦਰਜ਼**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ - 143 006

S.C.O. 98, ਸਿਟੀ ਸੈਂਟਰ, ਅੰਮ੍ਰਿਤਸਰ - 143 001
E-mail : singhbro@vsnl.com
Website : www.singhbrothers.com

*ਪ੍ਰਿੰਟਰਜ਼ :*

ਪ੍ਰਿੰਟਵੈੱਲ, 146, ਇੰਡਸਟ੍ਰੀਅਲ਼ ਫ਼ੋਕਲ ਪੁਆਇੰਟ, ਅੰਮ੍ਰਿਤਸਰ

# ਸਮਰਪਣ

ਡਾ. ਟੀ.ਆਰ. ਸ਼ਰਮਾ, ਪ੍ਰੋ. ਗੁਰਦਿਆਲ ਸਿੰਘ

ਤੇ

ਜਗਮੋਹਨ ਕੌਸ਼ਲ

ਦੇ ਨਾਂ

# ਤਤਕਰਾ

# ਭੂਮਿਕਾ

1947 ਈਸਵੀ ਤੋਂ ਬਾਅਦ, ਆਜ਼ਾਦ ਭਾਰਤ ਦੀ ਕੇਂਦਰੀ ਸਰਕਾਰ ਦਾ ਸਿੱਖਿਆ ਦਾ ਮਹਿਕਮਾ, ਸਿੱਖਿਆ ਦੇ ਖੇਤਰ ਵਿਚ ਚੱਲ ਰਹੀਆਂ ਨੀਤੀਆਂ ਉੱਤੇ ਵਿਚਾਰ ਤੇ ਪੁਨਰ-ਵਿਚਾਰ ਕਰਦੇ ਰਹਿਣ ਵਿਚ, ਬੜਾ ਉੱਦਮੀ ਸਾਬਤ ਹੋਇਆ। ਅੱਗੇ-ਦਿੱਤੀ ਸਾਰਣੀ ਇਸ ਕਥਨ ਦੀ ਸ਼ਾਹਦੀ ਭਰਦੀ ਹੈ:

1. 1948 ਵਿਚ ਡਾ. ਸਰਵਪੱਲੀ ਰਾਧਾਕ੍ਰਿਸ਼ਣਨ ਦੀ ਸਰਬਰਾਹੀ ਹੇਠ 'ਯੂਨੀਵਰਸਿਟੀ ਐਜੂਕੇਸ਼ਨ ਕਮਿਸ਼ਨ' ਕਾਇਮ ਕੀਤਾ ਗਿਆ, ਜਿਸ ਦੀ ਰਪੋਟ ਛਪੀ ਹੋਈ ਮਿਲਦੀ ਹੈ।
2. 1952 ਵਿਚ ਸੈਕਿੰਡਰੀ ਪੱਧਰ ਦੀ ਸਿੱਖਿਆ-ਪੱਧਤੀ ਨੂੰ ਵਿਚਾਰ-ਅਧੀਨ ਲਿਆਉਣ ਲਈ ਸ੍ਰੀ ਲਕਸ਼ਮਣ ਸ੍ਵਾਮੀ ਮੁਦਾਲੀਅਰ ਦੀ ਪ੍ਰਧਾਨਗੀ ਹੇਠ 'ਸੈਕਿੰਡਰੀ ਐਜੂਕੇਸ਼ਨ ਕਮਿਸ਼ਨ' ਬਿਠਾਇਆ ਗਿਆ। ਇਸ ਕਮਿਸ਼ਨ ਦੀ ਰਪੋਟ ਵੀ ਛਪੀ ਹੋਈ ਮਿਲਦੀ ਹੈ।
3. 1964 ਵਿਚ ਯੂ.ਜੀ.ਸੀ. ਦੇ ਮੁਖੀ ਡਾ. ਡੀ.ਐਸ. ਕੋਠਾਰੀ ਦੀ ਅਧਿਅੱਖਤਾ ਹੇਠ ਕਾਇਮ ਕੀਤੇ ਕਮਿਸ਼ਨ ਨੂੰ, ਹੇਠੋਂ ਲੈ ਕੇ ਉੱਪਰ ਤਕ ਸਿੱਖਿਆ ਦਾ ਸਾਰਾ ਢਾਂਚਾ ਨਵੇਂ ਸਿਰਿਓਂ ਤਿਆਰ ਕਰਨ ਲਈ, ਇਕ ਇਕਾਗਰ ਯੋਜਨਾ ਗਠਿਤ ਕਰਨ ਦੀ ਸੇਵਾ ਬਖ਼ਸ਼ੀ ਗਈ। ਇਸ ਕਮਿਸ਼ਨ ਦੀ ਬੜੀ ਲਾਭਦਾਇਕ ਰਪੋਟ ਵੀ ਛਪੀ ਹੋਈ ਮਿਲ ਜਾਂਦੀ ਹੈ।
4. ਕੋਠਾਰੀ ਕਮਿਸ਼ਨ ਦੀ ਰਪੋਟ ਵਿਚ ਕੀਤੀਆਂ ਗਈਆਂ ਸਿਫ਼ਾਰਸ਼ਾਂ ਦੇ ਆਧਾਰ ਉੱਤੇ ਸਰਕਾਰ ਵੱਲੋਂ 1968 ਵਿਚ 'ਨੈਸ਼ਨਲ ਪੌਲਿਸੀ ਔਨ ਐਜੂਕੇਸ਼ਨ' ਪ੍ਰਕਾਸ਼ਿਤ ਕੀਤੀ ਗਈ। ਇਸ ਨੀਤੀ ਦਾ ਏਲਾਨ ਕਰਨ ਤੋਂ ਪਹਿਲਾਂ ਲੋਕ-ਸਭਾ ਵਿਚ ਇਸ ਨੂੰ ਵਿਚਾਰਿਆ ਵੀ ਗਿਆ।
5. ਮੁਰਾਰਜੀ ਦੇਸਾਈ ਦੀ 'ਜਨਤਾ ਸਰਕਾਰ' ਵੇਲੇ, 1979 ਵਿਚ, ਇਕ ਹੋਰ ਨਵੀਂ ਸਿੱਖਿਆ-ਨੀਤੀ ਦਾ ਖਰੜਾ ਤਿਆਰ ਕੀਤਾ ਗਿਆ ਤੇ ਭਿੰਨ-ਭਿੰਨ ਰਾਜ-ਸਰਕਾਰਾਂ ਦੇ ਪ੍ਰਤਿਕਰਮ ਜਾਣਨ ਲਈ ਰਾਜਾਂ ਨੂੰ ਭੇਜਿਆ ਵੀ ਗਿਆ। ਪਰ ਸਰਕਾਰ ਦੇ ਡਿੱਗ ਜਾਣ ਕਾਰਨ ਇਸ ਖਰੜੇ ਦੀਆਂ ਸਿਫ਼ਾਰਸ਼ਾਂ ਉੱਤੇ ਅਮਲ ਨਾ ਹੋ ਸਕਿਆ। ਇਸ ਲਈ, ਉਸ ਸਰਕਾਰ ਦੀ ਨਵੀਂ ਵਿਦਿਅਕ ਨੀਤੀ, ਖਰੜੇ ਦੇ ਰੂਪ ਵਿਚ, ਫ਼ਾਈਲਾਂ ਦੇ ਅੰਦਰ ਬੰਦ ਦੀ ਬੰਦ ਹੀ ਪਈ ਰਹੀ।
6. 1986 ਵਿਚ 'ਨੈਸ਼ਨਲ ਪੌਲਿਸੀ ਔਨ ਐਜੂਕੇਸ਼ਨ' ਦਾ ਏਲਾਨ ਕੀਤਾ ਗਿਆ। ਸਿਆਸੀ ਉਤਾਰ-ਚੜ੍ਹਾ ਅਨੁਸਾਰ, ਇਸ ਨੀਤੀ ਵਿਚ ਕੁੱਝ ਤਬਦੀਲੀਆਂ ਵਾਪਰਦੀਆਂ ਰਹੀਆਂ।

7. ਜਨਾਬ ਵੀ.ਪੀ. ਸਿੰਘ ਦੀ ਸਰਕਾਰ ਵੇਲੇ, 1986 ਦੀ ਨਵੀਂ ਵਿਦਿਅਕ ਨੀਤੀ ਉੱਤੇ ਨਵੇਂ ਸਿਰਿਓਂ ਵਿਚਾਰ ਕਰਨ ਲਈ, 'ਰਾਮਮੂਰਤੀ ਸਮੀਖਿਆ ਕਮੇਟੀ' ਮੁਕੱਰਰ ਕੀਤੀ ਗਈ। ਰਾਮਮੂਰਤੀ ਕਮੇਟੀ ਦੀ ਰਪੋਟ ਵੀ ਛਪੀ ਹੋਈ ਮਿਲਦੀ ਹੈ।
8. ਸ੍ਰੀ ਨਰਸਿਹੁੰ ਰਾਓ ਦੀ ਸਰਕਾਰ ਵੇਲੇ ਪਾਰਲੀਮੈਂਟ ਨੇ ਸ੍ਰੀ ਜਨਾਰਧਨ ਰੈੱਡੀ ਦੀ ਪ੍ਰਧਾਨਗੀ ਹੇਠ ਇਕ ਹੋਰ ਕਮੇਟੀ ਥਾਪੀ, ਜਿਸ ਨੂੰ 'ਆਚਾਰੀਆ ਰਾਮਮੂਰਤੀ ਕਮੇਟੀ' ਦੀ ਰਪੋਟ ਦੀ ਲੋ ਵਿਚ, 1986 ਵਾਲੀ ਨੀਤੀ ਦੀ ਸੋਧ-ਸੁਧਾਈ ਦਾ ਕੰਮ ਸੌਂਪਿਆ ਗਿਆ।
9. ਇਸ ਦੇ ਨਤੀਜੇ ਵਜੋਂ, 1992 ਵਿਚ 1986 ਵਾਲੀ ਨੀਤੀ ਦੀ ਕੁੱਝ ਨੋਕ-ਪਲਕ ਸਵਾਰੀ ਗਈ ਤੇ 'ਪਲੈਨ ਔਵ ਐਕਸ਼ਨ' (1992) ਦੇ ਨਾਂ ਹੇਠ ਇਕ ਦਸਤਾਵੇਜ਼ ਤਿਆਰ ਕੀਤੀ ਗਈ, ਜਿਸ ਉੱਤੇ ਇਸ ਵੇਲੇ ਅਮਲ ਹੋ ਰਿਹਾ ਹੈ।

ਭਾਰਤ ਸਰਕਾਰ ਨੇ ਆਪਣੀ ਪੱਕੀ ਸਿੱਖਿਆ-ਨੀਤੀ ਜਾਰੀ ਕਰਨ ਤੋਂ ਪਹਿਲਾਂ ਕਿੰਨੇ ਸਿੱਖਿਆ-ਕਮਿਸ਼ਨ ਬਿਠਾਏ, ਸਿੱਖਿਆ ਦੇ ਖੇਤਰ ਵਿਚ ਗੁੜ੍ਹੇ ਹੋਏ ਕਿੰਨਿਆਂ ਵਿਦਵਾਨਾਂ ਤੇ ਬੁੱਧੀਮਾਨਾਂ ਤੇ ਵਿਸ਼ੇਸ਼ੱਗਾਂ ਦੀ ਯੋਗਤਾ ਦਾ ਫ਼ਾਇਦਾ ਉਠਾਇਆ, ਤੇ, ਆਪਣੇ ਦੇਸ ਦੇ ਪ੍ਰਸੰਗ ਵਿਚ, ਸਿੱਖਿਆ ਦੇ ਸਮੁੱਚੇ ਵਿਧਾਨ ਨੂੰ ਵੱਧ ਤੋਂ ਵੱਧ ਲੋਕ-ਹਿਤੈਸ਼ੀ, ਉੱਨਤੀ-ਮੁਖੀ ਤੇ ਸਾਰਥਕ ਬਣਾਉਣ ਖ਼ਾਤਰ ਕਿਵੇਂ ਲਗਾਤਾਰ ਇਸ ਨੂੰ ਆਪਣੇ ਏਜੰਡੇ ਉੱਤੇ ਰੱਖੀ ਰੱਖਿਆ ਹੈ, ਇਸ ਦਾ ਅਨੁਮਾਨ ਉਪਰੋਕਤ ਸੂਚੀ ਤੋਂ ਬਖ਼ੂਬੀ ਲੱਗ ਸਕਦਾ ਹੈ। ਇਕ ਧਿਆਨਜੋਗ ਗੱਲ ਇਹ ਹੈ ਕਿ ਹਰ ਕਮਿਸ਼ਨ ਨੇ ਆਪਣੀ ਰਪੋਟ ਵਿਚ, ਸਿੱਖਿਆ ਦੇ ਖੇਤਰ ਵਿਚ ਭਾਸ਼ਾ ਦੇ ਅਸਥਾਨ ਬਾਰੇ ਵਿਸਤਾਰ ਨਾਲ ਆਪਣੇ ਵਿਚਾਰ ਪ੍ਰਗਟਾਏ ਹਨ।

ਭਾਰਤ ਸਰਕਾਰ ਦੀ ਨੀਤੀ ਹੁਣ ਤਕ ਸੱਚ-ਮੁੱਚ ਲੋਕ-ਹਿਤੈਸ਼ੀ ਰਹੀ ਹੈ ਕਿ ਸਮੇਂ ਸਮੇਂ ਰਾਜ-ਸੱਤਾ ਉੱਤੇ ਕਾਬਜ਼ ਪਾਰਟੀਆਂ ਦੇ ਹਿਤ ਪੂਰਨ ਵਾਲੀ ਬਣਦੀ ਰਹੀ ਹੈ, ਇਸ ਵੇਲੇ ਮੇਰੇ ਸਾਹਮਣੇ ਇਹ ਮਸਲਾ ਨਹੀਂ ਹੈ। ਮੈਂ ਤਾਂ ਉਪਰੋਕਤ ਕਹਾਣੀ ਇਸ ਇਰਾਦੇ ਨਾਲ ਛੋਹੀ ਹੈ ਕਿ ਭਾਰਤ ਸਰਕਾਰ ਦੀ ਕਾਰਵਾਈ ਦੇ ਮੁਕਾਬਲੇ ਵਿਚ, ਇਨ੍ਹਾਂ ਹੀ ਸਾਲਾਂ ਦੇ ਅੰਦਰ, ਪੰਜਾਬ ਸਰਕਾਰ ਦੇ ਸਿੱਖਿਆ ਵਿਭਾਗ ਵੱਲੋਂ ਕੀਤੀ ਗਈ ਕਾਰਗੁਜ਼ਾਰੀ ਦਾ ਲੇਖਾ-ਜੋਖਾ ਕਰਨਾ ਸੌਖਾ ਹੋ ਜਾਏ। ਮੇਰਾ ਮੰਤਵ ਤਾਂ ਇਹ ਵੇਖਣਾ ਹੈ ਕਿ ਪੰਜਾਬ ਵਿਚ ਜਿੰਨੀਆਂ ਵੀ ਵੱਖ-ਵੱਖ ਸਿਆਸੀ ਰੰਗ ਦੀਆਂ ਸਰਕਾਰਾਂ ਬਣਦੀਆਂ ਰਹੀਆਂ, ਉਨ੍ਹਾਂ ਨੂੰ ਪੰਜਾਬ ਦੇ ਬੱਚਿਆਂ ਦੀ ਸਿੱਖਿਆ ਵਿਚ ਸੁਧਾਰ ਲਿਆਉਣ ਬਾਰੇ ਕਿੰਨੀ ਕੁ ਚਿੰਤਾ ਰਹੀ ਹੈ ?

ਘੋਖ ਉਪਰੰਤ, ਜਿੱਥੋਂ ਤਕ ਮੈਨੂੰ ਪਤਾ ਲੱਗ ਸਕਿਆ ਹੈ, ਪੰਜਾਬ ਸਰਕਾਰ ਵੱਲੋਂ ਇਸ ਖੇਤਰ ਵਿਚ, ਹੁਣ ਤਕ, ਕੇਵਲ ਇਕ ਕਮਿਸ਼ਨ ਬਿਠਾਇਆ ਗਿਆ ਸੀ ਤੇ ਇਕ ਕਮੇਟੀ ਥਾਪੀ ਗਈ ਸੀ।

'ਦ ਪੰਜਾਬ ਐਜੂਕੇਸ਼ਨ ਰੀਫ਼ੌਰਮਜ਼ ਕਮਿਸ਼ਨ' ਪੰਜਾਬ ਸਰਕਾਰ ਦੇ ਗਜ਼ਟ ਵਿਚ ਛਪੇ ਨੋਟੀਫ਼ੀਕੇਸ਼ਨ ਨੰਬਰ 19/2/82-3-Edu-(3)-641 ਮਿਤੀ 20 ਫ਼ਰਵਰੀ, 1982 ਅਨੁਸਾਰ ਹੋਂਦ ਵਿਚ ਆਇਆ। ਇਸ ਕਮਿਸ਼ਨ ਦੇ ਪੰਜ ਮੈਂਬਰ ਸਨ, ਜਿਨ੍ਹਾਂ ਵਿਚ ਇਕ ਇੰਜੀਨੀਅਰ, ਇਕ ਇਤਿਹਾਸਕਾਰ, ਦੋ ਹਿਸਾਬਦਾਨ ਤੇ ਇਕ ਅੰਗਰੇਜ਼ੀ ਮਾਧਿਅਮ ਵਾਲੇ ਸਕੂਲ ਦਾ ਪ੍ਰਿੰਸੀਪਲ ਸੀ। ਇਸ ਕਮਿਸ਼ਨ ਦੇ ਮੁਖੀ ਥਾਪੇ ਗਏ ਸ੍ਰੀ ਆਰ. ਐਨ. ਡੋਗਰਾ

ਜੋ ਪੇਸ਼ੇ ਵਜੋਂ ਇੰਜੀਨੀਅਰ ਸਨ। ਪੰਜਾਬੀ ਭਾਸ਼ਾ, ਸਾਹਿੱਤ ਜਾਂ ਸਭਿਆਚਾਰ ਨਾਲ ਸਿੱਧਾ ਸੰਬੰਧ ਰੱਖਣ ਵਾਲਾ ਕੋਈ ਵੀ ਵਿਦਵਾਨ ਕਮਿਸ਼ਨ ਦਾ ਮੈਂਬਰ ਨਹੀਂ ਸੀ ਬਣਾਇਆ ਗਿਆ। ਕਾਰਨ ਸ਼ਾਇਦ ਇਹ ਸੀ ਕਿ ਕਮਿਸ਼ਨ ਨੂੰ ਜਿਹੜੀਆਂ ਸੇਧਾਂ ਦਿੱਤੀਆਂ ਗਈਆਂ ਸਨ, ਉਨ੍ਹਾਂ ਵਿਚ ਪੰਜਾਬੀ ਭਾਸ਼ਾ ਤੇ ਸਾਹਿੱਤ ਜਾਂ ਇਨ੍ਹਾਂ ਦੀ ਸਿੱਖਿਆ ਨਾਲ ਸੰਬੰਧ ਰੱਖਣ ਵਾਲਾ ਕੋਈ ਦੂਰ ਦਾ ਮਸਲਾ ਵੀ ਸ਼ਾਮਿਲ ਨਹੀਂ ਸੀ। ਕਮਿਸ਼ਨ ਨੂੰ ਦਿੱਤੀਆਂ ਗਈਆਂ ਸੇਧਾਂ ਤੋਂ ਸਪਸ਼ਟ ਹੈ ਕਿ ਕਮਿਸ਼ਨ ਦੀ ਕਾਇਮੀ ਵੇਲੇ ਪੰਜਾਬੀ ਭਾਸ਼ਾ ਦੇ ਕਿਸੇ ਵੀ ਪੱਖ ਵਿਚ ਸੁਧਾਰ ਲਿਆਉਣ ਦੀ ਜਾਂ ਇਸ ਦੀ ਬਿਹਤਰੀ ਵਾਲੇ ਪਾਸੇ ਉੱਚ-ਪੱਧਰੀ ਧਿਆਨ ਦੇਣ ਦੀ ਲੋੜ ਦਾ ਮਸਲਾ ਜਾਂ ਇਸ ਮਸਲੇ ਦੀ ਹੋਂਦ ਦੀ ਚੇਤਨਾ-ਮਾਤਰ ਵੀ ਪੰਜਾਬ ਸਰਕਾਰ ਦੇ ਮੱਥੇ ਵਿਚ ਮੌਜੂਦ ਨਹੀਂ ਸੀ। ਜੇ ਇਹ ਨਹੀਂ ਤਾਂ ਅੱਗੇ-ਦਿੱਤੀਆਂ ਸੇਧਾਂ ਤੋਂ ਹੋਰ ਕੀ ਨਤੀਜਾ ਨਿਕਲਦਾ ਹੈ ?

1. To critically assess the functioning of the present education system and to pin-point its inadequacies.
2. To suggest specific changes in the structure and content of education at all levels and incorporate in it ideals of democracy, secularism and national integration.
3. To suggest concrete steps to give education a vocational bias with the objective of reducing the incidence of unemployment among the educated persons.
4. To suggest specific changes in the administration of educational system with particular reference to qualifications, conduct, pre and in-service training and re-orientation programme of teachers.
5. To review the syllabus at all levels of Primary, Middle, High/ Higher Secondary Schools and also suggest course content for encouraging values of national intergration, democracy, secularism, socialism and development of universal humanitarian values.
6. To examine availability of essential facilities to the schools such as seating arrangements, drinking water, sanitary conditions, text-books and stationery items at controlled rates within the premises of educational institutions.
7. To suggest measures for inculcating respect for manual labour with particular emphasis on self-employment.
8. To suggest schemes for providing incentives for children of the weaker section.
9. To suggest special schemes to encourage girls' education.

11. To review teaching methods, their evalution and examination methods.
11. To suggest measures for improving social control over education in Punjab.

ਕਮਿਸ਼ਨ ਨੂੰ, ਜਿਵੇਂ ਕਿ ਉਪਰੋਕਤ ਸੂਚੀ ਤੋਂ ਸਪਸ਼ਟ ਹੈ, ਭਾਸ਼ਾਵਾਂ ਦੀ ਸਿੱਖਿਆ ਬਾਰੇ, ਖ਼ਾਸ ਕਰ ਕੇ ਪੰਜਾਬੀ ਦੀ ਸਿੱਖਿਆ ਬਾਰੇ, ਕੋਈ ਸੇਧ ਨਹੀਂ ਸੀ ਦਿੱਤੀ ਗਈ ਪਰ ਪਾਠ-ਕ੍ਰਮ ਬਾਰੇ ਸਿਫ਼ਾਰਸ਼ ਕਰਦਿਆਂ, ਭਾਸ਼ਾਵਾਂ ਬਾਰੇ ਅੱਖਾਂ ਬੰਦ ਨਹੀਂ ਸਨ ਕੀਤੀਆਂ ਜਾ ਸਕਦੀਆਂ, ਸੋ ਹੋਰ ਮਜ਼ਮੂਨਾਂ ਦੇ ਨਾਲ, ਭਾਸ਼ਾਵਾਂ ਨੂੰ ਪਾਠ-ਕ੍ਰਮ ਵਿਚ ਥਾਂ ਦੇਣ ਬਾਰੇ ਰਪੋਟ ਦੇ ਚੌਥੇ ਕਾਂਡ ਦੇ 14ਵੇਂ ਪੈਰੇ ਵਿਚ ਜਿਹੜੀ ਸਿਫ਼ਾਰਸ਼ ਕੀਤੀ ਗਈ, ਉਸ ਅਨੁਸਾਰ ਪਹਿਲੀ ਜਮਾਤ ਤੋਂ ਮਾਂ-ਬੋਲੀ, ਅਰਥਾਤ ਪੰਜਾਬੀ, ਜਾਰੀ ਕੀਤੀ ਜਾਣੀ ਸੀ ਤੇ ਅੰਗਰੇਜ਼ੀ ਦੀ ਸਿੱਖਿਆ ਛੇਵੀਂ ਜਮਾਤ ਤੋਂ ਸ਼ੁਰੂ ਕੀਤੀ ਜਾਣੀ ਸੀ, ਜਿਵੇਂ ਕਿ ਓਸ ਵੇਲੇ ਹੋ ਰਿਹਾ ਸੀ।

ਮੈਨੂੰ ਨਹੀਂ ਪਤਾ ਇਸ ਕਮਿਸ਼ਨ ਦੀ ਰਪੋਟ ਨੂੰ ਪੰਜਾਬ ਸਰਕਾਰ ਨੇ ਕਿੰਨੀ ਕੁ ਗੰਭੀਰਤਾ ਨਾਲ ਗੌਲਿਆ ਤੇ ਇਸ ਦੀ ਕਿਸ ਕਿਸ ਸਿਫ਼ਾਰਸ਼ ਨੂੰ ਪੰਜਾਬ ਦੇ ਸਿੱਖਿਆ-ਪ੍ਰਬੰਧ ਵਿਚ ਲਾਗੂ ਕੀਤਾ, ਪਰ ਇਹ ਜ਼ਰੂਰ ਪਤਾ ਹੈ ਕਿ ਸਾਡੀ ਹੁਣ ਦੀ ਸਰਕਾਰ ਨੇ ਅੰਗਰੇਜ਼ੀ ਬਾਰੇ ਸਿਆਣਿਆਂ ਦੀ ਸੋਚ-ਸਮਝ ਕੇ ਪੇਸ਼ ਕੀਤੀ ਸਿਫ਼ਾਰਸ਼ ਨੂੰ ਛਿੱਕੇ ਉੱਤੇ ਟੰਗ ਕੇ, ਪਹਿਲੀ ਜਮਾਤ ਤੋਂ ਚਾਲੂ ਕਰਨ ਵਾਲੀ ਸਰਾਸਰ ਗ਼ਲਤ ਨੀਤੀ ਨੂੰ ਤਰਜੀਹ ਦਿੱਤੀ ਹੈ।

ਹੁਣ ਲਈਏ 'ਕਮੇਟੀ' ਜਿਸ ਨੂੰ ਥਾਪਿਆ ਸੀ ਪੰਜਾਬ ਸਰਕਾਰ ਦੇ ਟੈਕਨੀਕਲ ਐਜੂਕੇਸ਼ਨ ਤੇ ਇੰਡਸਟ੍ਰੀਅਲ ਐਜੂਕੇਸ਼ਨ ਵਿਭਾਗ ਨੇ, 'ਵੋਕੇਸ਼ਨਲ ਐਜੂਕੇਸ਼ਨ ਕਮੇਟੀ' ਦੇ ਨਾਂ ਹੇਠ। ਇਸ ਦਾ ਗਠਨ ਪੱਤਰ ਨੰਬਰ 11/131/97-5TE/1138 ਮਿਤੀ 6/3/1998 ਅਨੁਸਾਰ ਹੋਇਆ। ਪ੍ਰਧਾਨ ਸਮੇਤ, ਕਮੇਟੀ ਦੇ 26 ਮੈਂਬਰ ਸਨ। ਪ੍ਰਧਾਨ ਸਨ ਡਾ. ਅਮਰੀਕ ਸਿੰਘ, ਸਾਬਕਾ ਵਾਈਸ-ਚਾਂਸਲਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ। ਕਮੇਟੀ ਨੇ ਸੌਂਪਿਆ ਹੋਇਆ ਕੰਮ—ਸਕੂਲਾਂ ਦੇ ਪਾਠ-ਕ੍ਰਮ ਨੂੰ ਕਿੱਤਾ-ਮੁਖੀ ਬਣਾਉਣ—ਮੁਕਾ ਕੇ ਆਪਣੀ ਰਪੋਟ ਮਿਤੀ 27/9/1998 ਨੂੰ ਪੰਜਾਬ ਸਰਕਾਰ ਪਾਸ ਪਹੁੰਚਾ ਦਿੱਤੀ। ਸਾਰੀ ਰਪੋਟ ਵਿਚ ਕਿਤੇ ਵੀ ਸਕੂਲਾਂ ਵਿਚ ਪੰਜਾਬੀ ਭਾਸ਼ਾ, ਸਾਹਿੱਤ ਜਾਂ ਸਭਿਆਚਾਰ ਦੀ ਵਰਤਮਾਨ ਦੁਰਦਸ਼ਾ ਨੂੰ ਸਵਾਰਨ-ਸੁਧਾਰਨ ਬਾਰੇ ਇਕ ਸ਼ਬਦ ਵੀ ਨਹੀਂ ਲੱਭਦਾ, ਕਿਉਂਕਿ ਇਹ ਮਸਲਾ ਸਰਕਾਰ ਵੱਲੋਂ ਕਮੇਟੀ ਦੇ ਸਾਹਮਣੇ ਵਿਚਾਰ ਲਈ ਪੇਸ਼ ਹੀ ਨਹੀਂ ਸੀ ਕੀਤਾ ਗਿਆ। ਕਮੇਟੀ ਦੀ ਰਪੋਟ ਪੰਜਾਬ ਸਕੂਲ ਐਜੂਕੇਸ਼ਨ ਬੋਰਡ, ਐਸ.ਏ.ਐਸ. ਨਗਰ, ਮੋਹਾਲੀ ਵੱਲੋਂ 1999 ਵਿਚ ਛਪ ਚੁੱਕੀ ਹੈ। ਇਨ੍ਹਾਂ ਸਤਰਾਂ ਦੇ ਲੇਖਕ ਨੇ ਜਦੋਂ ਡਾ. ਅਮਰੀਕ ਸਿੰਘ ਨਾਲ ਉਨ੍ਹਾਂ ਦੀ ਰਪੋਟ ਉੱਤੇ ਹੋਏ ਅਮਲ ਦੀ ਗੱਲ ਕੀਤੀ ਤਾਂ ਉਨ੍ਹਾਂ ਦਾ ਜਵਾਬ ਸੀ, "ਪੰਜਾਬ ਸਰਕਾਰ ਪਾਸ ਵਿਹਲ ਕਿੱਥੇ ਹੈ ?"

ਮੈਂ ਹਾਸੇ ਨਾਲ ਕਿਹਾ,

"ਤੁਹਾਡੀ ਰਪੋਟ ਦੇ ਬਾਅਦ ਸਰਕਾਰ ਨੇ ਸਾਰੇ ਸਰਕਾਰੀ ਸਕੂਲਾਂ ਵਿਚ ਪਹਿਲੀ ਜਮਾਤ ਤੋਂ ਅੰਗਰੇਜ਼ੀ ਚਾਲੂ ਕਰ ਦਿੱਤੀ ਸੀ ਤਾਂ ਜੋ ਬੱਚਿਆਂ ਨੂੰ ਰੁਜ਼ਗਾਰ ਛੇਤੀ ਮਿਲ ਜਾਇਆ ਕਰੇ। ਸੋ ਮੈਨੂੰ ਡਰ ਹੈ ਕਿ ਸਕੂਲਾਂ ਦੇ 'ਅੰਗਰੇਜ਼ੀਕਰਨ' ਨੂੰ ਹੀ 'ਕਿੱਤਾਕਰਨ' ਮੰਨ ਕੇ, ਤੁਹਾਡੀ ਰਪੋਟ ਉੱਤੇ ਅਮਲ ਨੂੰ ਖੂਹ-ਖਾਤੇ ਨਾ ਪਾ ਦਿੱਤਾ ਗਿਆ ਹੋਵੇ।"

ਖ਼ੈਰ, ਇਸ ਰਪੋਟ ਉੱਤੇ ਅਮਲ ਹੋਵੇ ਜਾਂ ਨਾ, ਇਸ ਦਾ ਸਾਡੇ ਪ੍ਰਸੰਗ ਨਾਲ ਕੋਈ ਤੱਲਕ ਨਹੀਂ। ਭਾਰਤ ਸਰਕਾਰ ਦੇ ਸਿੱਖਿਆ ਮਹਿਕਮੇ ਦੀ ਕਾਰਵਾਈ ਦਾ ਵੇਰਵਾ ਅਸੀਂ ਵੇਖ ਚੁੱਕੇ ਹਾਂ। ਉਸ ਦੇ ਮੁਕਾਬਲੇ ਵਿਚ ਪੰਜਾਬ ਸਰਕਾਰ ਦੇ ਸਿੱਖਿਆ ਵਿਭਾਗ ਦੀ ਕਾਰਵਾਈ, ਸਿੱਖਿਆ, ਭਾਸ਼ਾ, ਸਾਹਿੱਤ ਤੇ ਸਭਿਆਚਾਰ ਦਿਆਂ ਖੇਤਰਾਂ ਵਿਚ, ਜੋ ਇਸ ਦੇ ਖ਼ਾਸ ਆਪਣੇ ਖੇਤਰ ਹਨ, ਬਿਲਕੁਲ ਸਿਫ਼ਰ ਰਹੀ ਹੈ। ਪੰਜਾਬ ਸਰਕਾਰ ਲਈ ਕਲਚਰ ਨਾਲ ਸੰਬੰਧ ਰੱਖਣ ਵਾਲਾ ਕੋਈ ਮਸਲਾ, ਗੰਭੀਰ ਵਿਚਾਰ ਦੇ ਯੋਗ ਨਹੀਂ ਬਣਦਾ। ਇਹ ਵੀ ਸਪਸ਼ਟ ਹੈ ਕਿ ਸਰਕਾਰ ਭਾਵੇਂ, ਅਕਾਲੀਆਂ ਦੀ ਹੋਵੇ ਭਾਵੇਂ ਕਾਂਗਰਸ ਦੀ, ਪੰਜਾਬ ਦੀ ਸਿੱਖਿਆ, ਭਾਸ਼ਾ, ਕਲਚਰ, ਆਦਿ ਬਾਰੇ ਉਸ ਦਾ ਵਤੀਰਾ, ਹੁਣ ਤਕ, ਸਮਾਨ ਉਪੇਖਿਆ ਵਾਲਾ ਹੀ ਰਿਹਾ ਹੈ।

ਉਪਰੋਕਤ ਰਵਈਏ ਦੀ ਪ੍ਰੋੜ੍ਹਤਾ ਇਕ ਬੜੀ ਸੁਆਦਲੀ ਘਟਨਾ ਤੋਂ ਹੁੰਦੀ ਹੈ।

ਇਹ ਘਟਨਾ ਵਾਪਰੀ ਪੰਜਾਬੀ ਯੂਨੀਵਰਸਿਟੀ ਦੇ ਸਾਬਕਾ ਵਾਈਸ ਚਾਂਸਲਰ ਡਾ. ਸਰਦਾਰਾ ਸਿੰਘ ਜੌਹਲ ਨਾਲ। ਆਪਣੇ ਆਪ ਵਿਚ ਇਹ ਘਟਨਾ, ਪੰਜਾਬ ਦੇ ਉੱਚ ਆਸਣਾਂ ਉੱਤੇ ਬਿਰਾਜਮਾਨ ਨੌਕਰਸ਼ਾਹੀ ਤੇ ਉਨ੍ਹਾਂ ਦੇ ਸਿਰਾਂ ਉੱਤੇ ਸਜੇ ਵਜ਼ੀਰ ਸਾਹਿਬਾਨ ਵੱਲੋਂ ਸਿੱਖਿਆ ਦੇ ਖੇਤਰ ਨੂੰ ਅਸਲੋਂ ਕੋਈ ਅਹਿਮੀਅਤ ਨਾ ਦਿੱਤੇ ਜਾਣ ਦੀ ਬਹੁਤ ਤਿੱਖੀ ਸਮੀਖਿਆ ਹੈ। ਇਹ ਲਤੀਫ਼ਾ ਡਾਕਟਰ ਜੌਹਲ ਨੇ ਮੈਨੂੰ ਆਪਣੀ 22 ਅਗਸਤ, 2000 ਦੀ ਚਿੱਠੀ ਵਿਚ ਇਉਂ ਲਿਖ ਭੇਜਿਆ ਹੈ :

> ਨਵੀਂ ਨਵੀਂ ਅਕਾਲੀਆਂ ਦੀ ਸਰਕਾਰ ਬਣੀ ਤਾਂ ਸ. ਮਨਜੀਤ ਸਿੰਘ ਕਲਕੱਤਾ (ਉਸ ਵੇਲੇ ਦੇ ਸਿੱਖਿਆ ਮੰਤਰੀ) ਇਕ ਮੀਟਿੰਗ ਵਿਚ ਮਿਲੇ ਤੇ ਕਹਿਣ ਲੱਗੇ ਤੁਹਾਡੇ ਨਾਲ ਤਸੱਲੀ ਨਾਲ ਵਿੱਦਿਆ ਨੀਤੀ 'ਤੇ ਵਿਚਾਰ-ਵਟਾਂਦਰਾ ਕਰਨਾ ਹੈ। ਮੈਂ ਕੱਲ੍ਹ ਤੁਹਾਡੇ ਘਰ ਆਵਾਂਗਾ ਤਾਂ ਜੁ ਸਾਨੂੰ ਕੋਈ ਡਿਸਟਰਬ ਨਾ ਕਰੇ। ਤੁਸੀਂ ਕੋਈ ਲਿਖਤੀ ਨੋਟ ਬਣਾ ਰੱਖਣਾ। ਮੈਂ ਕਾਫ਼ੀ ਸਮਾਂ ਲਾ ਕੇ 4 ਸਫ਼ੇ ਦਾ ਕੋਈ 40 ਦੇ ਕਰੀਬ ਨੁਕਤਿਆਂ ਵਾਲਾ ਨੋਟ ਟਾਈਪ ਕਰ ਕੇ ਬਣਾਇਆ ਤੇ ਮੇਰੀ ਸਾਰੀ ਦਿਹਾੜੀ ਲੱਗ ਗਈ। ਦੂਜੇ ਦਿਨ ਸਾਰਾ ਦਿਨ ਉਡੀਕਦਾ ਰਿਹਾ, ਪਰ ਸਰਦਾਰ ਜੀ ਨੇ ਦਰਸ਼ਨ ਹੀ ਨਾ ਦਿੱਤੇ ਅਤੇ ਨਾ ਕੋਈ ਸਨੇਹਾ ਨਾ ਟੈਲੀਫ਼ੋਨ! ਪੰਦਰਾਂ ਕੁ ਦਿਨਾਂ ਬਾਅਦ ਮੈਂ ਟੌਹੜਾ ਸਾਹਿਬ ਨੂੰ ਆਪਣੇ ਕਾਲਜ ਸੱਦਿਆ ਤਾਂ ਸਰਦਾਰ ਕਲਕੱਤਾ ਵੀ ਆਏ। ਮੈਂ ਕਾਫ਼ੀ ਹਿਰਖ ਕੀਤਾ ਕਿ ਮੈਨੂੰ ਤੁਸੀਂ ਟੰਗੀ ਰੱਖਿਆ ਤੇ ਆਪ ਨੇ "ਸੌਰੀ" ਤਕ ਵੀ ਨਹੀਂ ਕਿਹਾ। ਖ਼ੈਰ, ਮੈਂ ਕਿਹਾ ਮੈਂ ਉਹ ਨੋਟ ਜੋ ਤੁਸੀਂ ਕਿਹਾ ਸੀ, ਬਣਾ ਲਿਆ ਹੈ। ਬੜੇ ਹੀ ਉਤਸੁਕ ਹੋ ਕੇ ਕਹਿਣ ਲੱਗੇ ਕਿ ਉਹ ਨੋਟ ਪਲੀਜ਼ ਮੈਨੂੰ ਦੇ ਦਿਓ, ਮੈਂ ਪੜ੍ਹ ਕੇ ਤੁਹਾਡੇ ਨਾਲ ਵਿਚਾਰ-ਵਟਾਂਦਰਾ ਕਰਾਂਗਾ। ਮੈਂ ਉਹ ਚਾਰ ਸਫ਼ੇ ਦਾ ਨੋਟ ਉਨ੍ਹਾਂ ਨੂੰ ਦੇ ਦਿੱਤਾ। ਜਦ ਮੈਂ ਵਾਪਸ ਘਰ ਆਇਆ ਤਾਂ ਵੇਖਿਆ ਕਿ ਉਨ੍ਹਾਂ ਚਾਰ ਸਫ਼ਿਆਂ 'ਚੋਂ ਤੀਜਾ ਸਫ਼ਾ ਘਰ ਹੀ ਪਿਆ ਰਹਿ ਗਿਆ ਸੀ ਤੇ ਪਹਿਲਾ, ਦੂਜਾ ਅਤੇ ਚੌਥਾ ਸਫ਼ਾ ਹੀ ਸਰਦਾਰ ਕਲਕੱਤਾ ਕੋਲ ਗਿਆ ਸੀ। ਉਸ ਤੋਂ ਬਾਅਦ ਕਿਸੇ ਨੇ ਮੈਨੂੰ ਕਦੀ ਨਹੀਂ ਪੁੱਛਿਆ ਕਿ ਤੀਜਾ ਸਫ਼ਾ ਕਿਥੇ ਹੈ, ਵਿਚਾਰ-ਵਟਾਂਦਰਾ ਤਾਂ ਦੂਰ ਦੀ ਗੱਲ ਹੈ। ਵੈਸੇ, ਇਹ ਸਿੱਖਿਆ ਨੀਤੀ ਦਾ ਨੋਟ ਬਾਅਦ ਵਿਚ ਬਾਦਲ ਸਾਹਿਬ ਤੋਂ ਲੈ ਕੇ ਡੀ. ਪੀ. ਆਈ. ਤੇ ਡਿਪਟੀ ਡੀ. ਪੀ. ਆਈ. ਤਕ

ਸਾਰਿਆਂ ਨੂੰ ਕਈ ਵਾਰ ਦਿੱਤਾ, ਉਨ੍ਹਾਂ ਦੇ ਮੰਗਣ 'ਤੇ ਵੀ ਦਿੱਤਾ, ਪਰ ਕਦੀ ਕਿਸੇ ਨੇ ਲੋੜ ਨਹੀਂ ਸਮਝੀ ਕਿ ਸਿੱਖਿਆ ਨਾਲ ਸੰਬੰਧਤ ਕੁੱਝ ਸੋਚਵਾਨਾਂ ਨਾਲ ਕੋਈ ਮਸ਼ਵਰਾ ਕੀਤਾ ਜਾਏ।

## 2.

ਅਣਵੰਡੇ ਪੰਜਾਬ ਵਿਚ ਸਿੱਖਿਆ ਦਾ ਇਕ ਪੂਰਾ ਵੱਖਰਾ ਮਹਿਕਮਾ ਹੁੰਦਾ ਸੀ। ਦੇਸ ਦੀ ਵੰਡ ਤੋਂ ਬਾਅਦ ਦੇ ਛੋਟੇ ਰਹਿ ਗਏ ਪੂਰਬੀ ਪੰਜਾਬ ਵਿਚ ਵੀ ਸਿੱਖਿਆ ਦੇ ਮਹਿਕਮੇ ਨੂੰ ਹੋਰ ਵੱਡੇ ਮਹਿਕਮਿਆਂ ਵਾਂਗ, ਸਰਕਾਰ ਦੇ ਪ੍ਰਬੰਧਕੀ ਢਾਂਚੇ ਵਿਚ ਪੂਰਾ ਤੇ ਵੱਖਰਾ ਅਸਥਾਨ ਮਿਲਿਆ ਰਿਹਾ। ਇਸ ਮਹਿਕਮੇ ਦਾ ਆਪਣਾ ਵੱਖਰਾ ਵਜ਼ੀਰ, ਵੱਖਰਾ ਸਕੱਤਰ, ਵੱਖਰਾ ਡਿਪਟੀ ਸਕੱਤਰ, ਵੱਖਰਾ ਸਹਾਇਕ ਸਕੱਤਰ, ਵੱਖਰਾ ਡੀ.ਪੀ.ਆਈ., ਵੱਖਰਾ ਡਿਪਟੀ ਡੀ.ਪੀ.ਆਈ., ਵੱਖਰੇ ਸਹਾਇਕ ਡੀ.ਪੀ.ਆਈ. ਤੇ ਅੱਗੋਂ ਸਕੂਲਾਂ ਲਈ ਸਰਕਲ ਸਿੱਖਿਆ ਅਫ਼ਸਰ, ਜ਼ਿਲਾ ਸਿੱਖਿਆ ਅਫ਼ਸਰ ਤੇ ਹਰ ਬਲਾਕ ਲਈ ਵੱਖਰੇ ਵੱਖਰੇ ਸਿੱਖਿਆ ਅਫ਼ਸਰ। ਸਰਕਾਰ ਨੇ ਇਹ ਸਾਰੇ ਅਫ਼ਸਰ ਏਸ ਕਰਕੇ ਰੱਖੇ ਸਨ ਕਿ ਇਹ ਲੋਕ ਆਪਣੇ ਮਾਤਹਿਤਾਂ ਦੇ ਕੰਮ ਦੀ ਨਿਗਰਾਨੀ ਕਰ ਕੇ ਪੰਜਾਬ ਦੇ ਲੱਖਾਂ ਬੱਚਿਆਂ ਨੂੰ ਪੜ੍ਹਾ-ਲਿਖਾ ਕੇ, ਆਪ ਸੋਚ ਸਕਣ ਜੋਗੇ, ਭਲੇ-ਬੁਰੇ ਦੀ ਤਮੀਜ਼ ਕਰ ਸਕਣ ਵਾਲੇ ਅੱਛੇ ਸ਼ਹਿਰੀ ਬਣਾ ਦੇਣਗੇ, ਪਰ ਸਕੂਲ ਵਾਲਿਆਂ ਨੇ ਸ਼ੋਰ ਮਚਾਇਆ ਕਿ ਜਿੰਨਾ ਚਿਰ ਸਕੂਲਾਂ ਦਾ ਡਾਇਰੈਕਟਰ ਵੱਖਰਾ ਨਹੀਂ ਬਣਾਇਆ ਜਾਂਦਾ, ਓਨਾ ਚਿਰ ਬੱਚਿਆਂ ਦੀ ਉੱਨਤੀ ਲਈ ਮਿੱਥਿਆ ਹੋਇਆ ਪ੍ਰੋਗਰਾਮ ਸਿਰੇ ਨਹੀਂ ਚੜ੍ਹ ਸਕਦਾ। ਸਰਕਾਰ ਨੇ 1975 ਵਿਚ ਇਹ ਮੰਗ ਮੰਨ ਕੇ ਸਕੂਲਾਂ ਲਈ ਵੱਖਰੇ ਡਾਇਰੈਕਟਰ ਦੀ ਅਸਾਮੀ ਕਾਇਮ ਕਰ ਦਿੱਤੀ ਪਰ ਜਦੋਂ ਬੱਚਿਆਂ ਦੀ ਸਿੱਖਿਆ ਵਿਚ ਕੋਈ ਗੁਣਾਤਮਕ ਫ਼ਰਕ ਪੈਂਦਾ ਨਾ ਦਿੱਸਿਆ ਤਾਂ ਪ੍ਰਾਇਮਰੀ-ਪੱਧਰ ਦੇ ਅਧਿਆਪਕਾਂ ਨੇ ਦਲੀਲ ਦਿੱਤੀ ਕਿ ਜਦੋਂ ਸਕੂਲਾਂ ਤੇ ਕਾਲਜਾਂ ਦਾ ਸਾਂਝਾ ਇੱਕੋ ਡਾਇਰੈਕਟਰ ਹੁੰਦਾ ਸੀ, ਓਦੋਂ ਉਸ ਵਾਲੀ ਕੁਰਸੀ ਹਮੇਸ਼ਾ ਕਾਲਜਾਂ ਵਾਲੇ ਸਾਂਭਦੇ ਰਹੇ, ਜਿਸ ਕਰਕੇ ਡਾਇਰੈਕਟਰ ਦਾ ਧਿਆਨ ਕਾਲਜਾਂ ਵੱਲ ਰਹਿੰਦਾ ਸੀ ਤੇ ਸਕੂਲ ਧਿਆਨ ਤੋਂ ਵਾਂਝੇ ਰਹਿ ਜਾਂਦੇ ਸਨ। ਹੁਣ ਸਕੂਲਾਂ ਦਾ ਵੱਖਰਾ ਡਾਇਰੈਕਟਰ ਬਣਾ ਦਿੱਤਾ ਗਿਆ ਹੈ ਤਾਂ ਇਸ ਕੁਰਸੀ ਨੂੰ ਹਾਈ ਤੇ ਹਾਇਰ ਸੈਕੰਡਰੀ ਸਕੂਲਾਂ ਵਾਲੇ ਮੱਲੀ ਰੱਖਦੇ ਹਨ। ਉਨ੍ਹਾਂ ਨੂੰ ਪ੍ਰਾਇਮਰੀ ਸਕੂਲਾਂ ਦੇ ਮਸਲਿਆਂ ਦਾ ਪਤਾ ਹੀ ਨਹੀਂ ਹੁੰਦਾ, ਇਸ ਲਈ ਪ੍ਰਾਇਮਰੀ ਦੇ ਕਾਡਰ ਦਾ ਵੱਖਰਾ ਡਾਇਰੈਕਟਰ ਹੀ ਪ੍ਰਾਇਮਰੀ ਦੀ ਸਿੱਖਿਆ ਵਿਚ ਗੁਣਾਤਮਕ ਤਬਦੀਲੀ ਲਿਆ ਸਕਦਾ ਹੈ। ਸਰਕਾਰ ਨੇ ਇਸ ਦਲੀਲ ਨੂੰ ਮਾਨਤਾ ਦੇ ਕੇ 1978 ਵਿਚ ਪ੍ਰਾਇਮਰੀ ਦੀ ਸਿੱਖਿਆ ਲਈ ਵੱਖਰੇ ਡਾਇਰੈਕਟਰ ਦੀ ਅਸਾਮੀ ਪੈਦਾ ਕਰ ਦਿੱਤੀ ਤੇ ਲੱਗੀ ਕੁਆਲਿਟੀ ਵਿਚ ਵਾਧੇ ਦੀ ਉਡੀਕ ਕਰਨ। ਮੌਜੂਦਾ ਬਾਦਲ ਸਰਕਾਰ ਨੇ ਤਾਂ, ਸਕੂਲਾਂ ਦੀ ਸਿੱਖਿਆ ਦੇ ਮਿਆਰ ਨੂੰ ਉਚੇਰਾ ਚੁੱਕਣ ਦੇ ਖ਼ਿਆਲ ਨਾਲ, ਸਕੂਲ-ਸਿੱਖਿਆ ਦਾ ਮਹਿਕਮਾ ਹੀ ਉਚੇਰੀ ਸਿੱਖਿਆ ਤੋਂ ਅਲੱਗ ਕਰ ਦਿੱਤਾ ਤੇ ਇਕ ਵੱਖਰੇ ਮੰਤਰੀ ਨੂੰ ਇਸ ਨਵੇਂ ਮਹਿਕਮੇ ਦੀ ਜ਼ਿੰਮੇਵਾਰੀ ਸੌਂਪ ਦਿੱਤੀ। ਹੁਣ ਪ੍ਰਾਇਮਰੀ ਸਿੱਖਿਆ ਸਮੇਤ, ਸਕੂਲਾਂ ਦੀ ਦੇਖ-ਭਾਲ ਲਈ ਇਕ ਕੈਬਨਿਟ ਮੰਤਰੀ, ਇਕ ਛੋਟਾ ਮੰਤਰੀ, ਪੂਰਾ ਸਕੱਤਰ, ਛੋਟੇ ਸਕੱਤਰ, ਤਿੰਨ ਡਾਇਰੈਕਟਰ ਤੇ ਉਨ੍ਹਾਂ ਦੇ ਅਧੀਨ ਡਿਪਟੀ ਤੇ ਸਹਾਇਕ ਡਾਇਰੈਕਟਰਾਂ ਤੋਂ ਸ਼ੁਰੂ ਹੋ ਕੇ ਬਲਾਕਾਂ ਦੇ ਸਿੱਖਿਆ ਅਫ਼ਸਰਾਂ ਤਕ ਅਫ਼ਸਰਾਂ ਦਾ ਗਾਹ ਪਿਆ ਹੋਇਆ ਹੈ।

ਮੈਂ ਪਿੱਛੇ ਕਹਿ ਆਇਆ ਹਾਂ ਕਿ ਪੰਜਾਬ ਦੀ ਕੋਈ ਵੀ ਸਰਕਾਰ ਸਿੱਖਿਆ ਦੇ ਮਾਮਲੇ ਵਿਚ ਬਹੁਤ ਫ਼ਿਕਰਮੰਦ ਨਹੀਂ ਰਹੀ, ਪਰ ਵਿਭਾਗ ਦੇ ਪ੍ਰਬੰਧਕੀ ਢਾਂਚੇ ਦੀ ਵੰਡ, ਅਮਲੇ ਦੀਆਂ ਤਰੱਕੀਆਂ, ਉਚੇਰੇ ਆਸਣਾਂ ਉੱਤੇ ਨਿਯੁਕਤੀਆਂ ਤੇ ਤਨਖ਼ਾਹਾਂ ਵਿਚ ਢੇਰ ਵਾਧਿਆਂ ਵੱਲ ਵੇਖਿਆ ਜਾਏ ਤਾਂ ਮੇਰੇ ਇਲਜ਼ਾਮ ਨੂੰ ਕੋਈ ਵੀ ਠੀਕ ਮੰਨਣ ਲਈ ਤਿਆਰ ਨਹੀਂ ਹੋਵੇਗਾ। ਇਸ ਸਾਰੀ ਕਾਰਵਾਈ ਦੇ ਪਿੱਛੇ ਡੂੰਘੀ ਸੋਚ ਕੰਮ ਕਰਦੀ ਅਨੁਭਵ ਕੀਤੀ ਜਾ ਸਕਦੀ ਹੈ। ਇਸ ਦੇ ਬਾਵਜੂਦ, ਮੇਰਾ ਅਲਜ਼ਾਮ ਅਜੇ ਵੀ ਜਿਉਂ ਦਾ ਤਿਉਂ ਕਾਇਮ ਹੈ। ਇਸ ਦਾ ਕਾਰਨ ਇਹ ਹੈ ਕਿ ਅਮਰੀਕੀ ਵਿਦਵਾਨ ਪਾਰਕਿਨਸਨ ਦੇ ਲੱਭੇ ਨੇਮ ਅਨੁਸਾਰ, ਨੌਕਰਸ਼ਾਹੀ ਨੇ ਤਾਂ ਹਮੇਸ਼ਾ ਅਸਾਮੀਆਂ ਵਿਚ ਵਾਧਾ ਕਰਵਾਉਣਾ ਹੀ ਹੁੰਦਾ ਹੈ, ਸੋ ਪੰਜਾਬ ਸਰਕਾਰ ਦੀ ਅਫ਼ਸਰਵਾਧੇ ਵਾਲੀ ਕਾਰਗੁਜ਼ਾਰੀ ਨੂੰ ਤਾਂ ਮੈਂ ਕੋਈ ਨਵੀਂ ਜਾਂ ਵੱਡੀ ਪ੍ਰਾਪਤੀ ਨਹੀਂ ਮੰਨਦਾ। ਅਸਲ ਪ੍ਰਾਪਤੀ ਹੁੰਦੀ ਜੇ ਉੱਪਰਲੇ ਅਫ਼ਸਰਵਾਧੇ ਦਾ ਲਾਭ, ਥੱਲੇ ਤਕ, ਅਰਥਾਤ ਸਿਖਿਆਰਥੀਆਂ ਤਕ ਵੀ ਪਹੁੰਚਦਾ, ਪਰ ਜਿਵੇਂ ਕਿ ਪਾਠਕ ਅੱਗੇ ਚੱਲ ਕੇ ਇਸ ਕਿਤਾਬ ਵਿਚ ਪੜ੍ਹ ਹੀ ਲੈਣਗੇ, ਹਰ ਅਫ਼ਸਰ ਵੱਲੋਂ ਆਪਣੇ ਜ਼ਿੰਮੇ ਲੱਗੇ ਕੰਮ ਵਿਚ ਗੰਭੀਰ ਕੋਤਾਹੀ ਦੇ ਕਾਰਨ, ਬੱਚਿਆਂ ਦੇ ਪੂਰਾਂ ਦੇ ਪੂਰ ਆਪਣੇ ਭਵਿੱਖ ਮਿੱਟੀ ਵਿਚ ਰੋਲ ਬੈਠੇ ਹਨ। ਇਹ ਸ਼ਿਕਾਇਤ ਆਮ ਹੈ ਕਿ ਕਈ ਥਾਂ, ਖ਼ਾਸ ਕਰ ਕੇ ਸਰਹੱਦੀ ਇਲਾਕਿਆਂ ਵਿਚ, ਉਸਤਾਦਾਂ ਨੇ ਥੋੜੀਆਂ ਪੜ੍ਹੀਆਂ ਹੋਈਆਂ ਬੇਕਾਰ ਫਿਰਦੀਆਂ ਕੁੜੀਆਂ ਜਾਂ ਮੁੰਡੇ, ਠੇਕੇ ਜਾਂ ਦਿਹਾੜੀਆਂ ਉੱਤੇ ਰੱਖੇ ਹੋਏ ਹਨ। ਅਧਿਆਪਕ ਆਪ ਖੇਤੀ ਕਰਾਉਂਦੇ, ਵਪਾਰ ਕਰਦੇ ਜਾਂ ਖੱਟੀ ਦੇ ਹੋਰ ਸਾਧਨ ਜੁਟਾਉਣ ਵਿਚ ਲੱਗੇ ਰਹਿੰਦੇ ਹਨ ਤੇ ਉਨ੍ਹਾਂ ਦੀ ਥਾਂ ਦਿਹਾੜੀਦਾਰ ਮਜ਼ਦੂਰ ਡੰਗ-ਟਪਾਈ ਕਰਦੇ ਵੇਖੇ ਜਾ ਸਕਦੇ ਹਨ। ਸਰਕਾਰੀ ਸਕੂਲਾਂ ਦੀਆਂ ਪਹਿਲੀਆਂ ਪੰਜ ਜਮਾਤਾਂ ਵਿਚ ਕੋਈ ਗੰਭੀਰ ਇਮਤਿਹਾਨ ਨਹੀਂ ਹੁੰਦਾ। ਅਧਿਆਪਕਾਂ ਨੇ ਇਸ ਦੇ ਅਰਥ ਇਹ ਕੱਢ ਰੱਖੇ ਹਨ ਕਿ ਪਹਿਲੀਆਂ ਪੰਜ ਜਮਾਤਾਂ ਨੂੰ ਪੜ੍ਹਾਉਣ ਦੀ ਉੱਕਾ ਕੋਈ ਲੋੜ ਨਹੀਂ। ਇਸੇ ਕਰਕੇ ਜਦੋਂ ਬੱਚੇ ਛੇਵੀਂ ਵਿਚ ਦਾਖ਼ਲਾ ਲੈਂਦੇ ਹਨ ਤਾਂ ਕਰੀਬ-ਕਰੀਬ ਸਾਰੇ ਪੜ੍ਹਨ-ਲਿਖਣ ਦੀ ਯੋਗਤਾ ਵੱਲੋਂ ਕੋਰੇ ਹੁੰਦੇ ਹਨ! ਹੋਰ ਤਾਂ ਹੋਰ ਪੰਜਾਬੀ ਲਿਖ ਸਕਣ ਦੀ ਖਮਤਾ ਤੋਂ ਵੀ ਅਸਲੋਂ ਬੇਲਾਗ ਹੀ ਹੁੰਦੇ ਹਨ। ਪੰਜਾਬ ਸਕੂਲ ਸਿੱਖਿਆ ਬੋਰਡ ਦੇ ਸਕੱਤਰ ਵੱਲੋਂ 1980 ਵਿਚ ਪੰਜਵੀਂ ਜਮਾਤ ਦੇ 4179 ਚੋਣਵੇਂ ਬੱਚਿਆਂ ਦੇ ਇਮਤਿਹਾਨ ਤੋਂ ਜੋ ਭਿਆਨਕ ਨਕਸ਼ਾ ਸਾਹਮਣੇ ਆਇਆ ਸੀ, ਉਸ ਤੋਂ ਤ੍ਰਹਿ ਕੇ ਬੋਰਡ ਨੇ ਅੱਗੋਂ ਲਈ ਪੜਤਾਲ ਦਾ ਕੰਮ ਹੀ ਠੱਪ ਕਰ ਦਿੱਤਾ ਲੱਗਦਾ ਹੈ। ਪੰਜਵੀਂ ਦੇ ਸੌ ਬੱਚਿਆਂ ਵਿੱਚੋਂ ਪੰਜਾਬੀ ਵਿਚ 81.79 ਬੱਚੇ ਫ਼ੇਲ੍ਹ ਹੋਣ ਤਾਂ ਪ੍ਰਾਇਮਰੀ ਦੇ ਅਧਿਆਪਕਾਂ ਵੱਲੋਂ ਕਰਵਾਈ ਮਿਹਨਤ ਦਾ ਪਾਜ ਆਪਣੇ ਆਪ ਖੁੱਲ੍ਹ ਜਾਂਦਾ ਹੈ। ਜੇ ਇਹੋ ਜਿਹੇ ਨਤੀਜਿਆਂ ਵੱਲੋਂ ਅੱਖਾਂ ਬੰਦ ਕਰ ਲਈਏ ਤਾਂ ਸਭ ਕੁੱਝ ਆਪੇ ਠੀਕ ਲੱਗਣ ਲੱਗ ਪਏਗਾ। ਇਹ ਗੱਲ ਨਿਰਸੰਦੇਹ ਤੇ ਨਿਰਵਿਵਾਦ ਹੈ ਕਿ ਜਿਸ ਮੰਤਵ ਦੀ ਪੂਰਤੀ ਲਈ ਵਜ਼ੀਰ ਵੱਖਰਾ ਲਾਇਆ ਗਿਆ, ਮਹਿਕਮਾ ਵੱਖਰਾ ਬਣਾਇਆ ਗਿਆ, ਹੇਠੋਂ ਲੈ ਕੇ ਉੱਪਰ ਤਕ ਅਫ਼ਸਰਾਂ ਦੀ ਵੱਡੀ ਸਾਰੀ ਪੌੜੀ ਕਾਇਮ ਕੀਤੀ ਗਈ ਤੇ ਹਜ਼ਾਰਾਂ ਦੀ ਗਿਣਤੀ ਵਿਚ ਉਸਤਾਦ ਭਰਤੀ ਕੀਤੇ ਗਏ, ਉਹ ਮੰਤਵ ਬਿਲਕੁਲ ਪੂਰਾ ਨਹੀਂ ਹੋ ਰਿਹਾ। ਇਸ ਵੇਲੇ ਅਸੀਂ ਕਿਉਂਕਿ ਕੇਵਲ ਪ੍ਰਾਇਮਰੀ ਦੀ ਗੱਲ ਹੀ ਕਰ ਰਹੇ ਹਾਂ, ਜੋ ਉੱਪਰਲੀ ਸਾਰੀ ਵਿਦਿਅਕ ਉਸਾਰੀ ਦੀ ਨੀਂਹ ਹੈ, ਤਾਂ ਦ੍ਰਿਸ਼ ਬੇਹੱਦ ਦਿਲ-ਤੋੜਵਾਂ ਦਿੱਸਦਾ ਹੈ। ਜੇ ਸਕੂਲ ਦੀ ਇਮਾਰਤ ਨਹੀਂ ਹੈ ਤਾਂ ਨਾ ਸਹੀ, ਰੁੱਖਾਂ ਥੱਲੇ ਬੈਠ ਕੇ ਕੰਮ ਸਾਰ ਲਿਆ

ਜਾ ਸਕਦਾ ਹੈ; ਬਲੈਕ-ਬੋਰਡ ਨਹੀਂ ਹਨ ਤਾਂ ਨਾ ਸਹੀ, ਬੱਚਿਆਂ ਦੀਆਂ ਫੱਟੀਆਂ ਜਾਂ ਕਾਪੀਆਂ ਉੱਤੇ, ਨਹੀਂ ਤਾਂ ਧਰਤੀ ਉੱਤੇ ਅੱਖਰ ਵਾਹ ਕੇ ਪੜ੍ਹਾਇਆ ਜਾ ਸਕਦਾ ਹੈ, ਪਰ ਜੇ ਹਮਦਰਦੀ ਨਾਲ ਪੜ੍ਹਾਉਣ ਵਾਲਾ ਉਸਤਾਦ ਨਾ ਹੋਵੇ, ਅਤੇ ਜੇ ਹੋਵੇ ਤੇ ਪੜ੍ਹਾਏ ਨਾ, ਤਾਂ ਬੱਚੇ ਦੇ ਅੰਦਰ ਸੁੱਤੀ ਪਈ ਯੋਗਤਾ ਦਾ ਵਿਕਾਸ ਕਿਵੇਂ ਹੋਵੇ ? ਉਸਤਾਦ ਪੰਜਾਬੀ-ਭਾਸ਼ੀ ਹਨ, ਬੱਚੇ ਵੀ ਪੰਜਾਬੀ-ਭਾਸ਼ੀ ਹਨ। ਜਦੋਂ ਪੰਜ ਛੇ ਸਾਲ ਦੀ ਉਮਰ ਵਿਚ ਬੱਚੇ ਪੜ੍ਹਨੇ ਪੈਂਦੇ ਹਨ ਤਾਂ ਉਸਤਾਦ ਉਨ੍ਹਾਂ ਨੂੰ ਤੇ ਬੱਚੇ ਉਸਤਾਦ ਨੂੰ, ਆਪਣੀ ਗੱਲ ਆਪਣੀ ਮਾਂ-ਬੋਲੀ ਵਿਚ ਚੰਗੀ ਤਰ੍ਹਾਂ ਸਮਝ-ਸਮਝਾ ਸਕਦੇ ਹਨ ਤੇ ਹੋਰ ਸਾਰੇ ਮਜ਼ਮੂਨਾਂ ਤੋਂ ਕਿਤੇ ਛੇਤੀ, ਪੰਜਾਬੀ ਦੀ ਪੜ੍ਹਾਈ-ਲਿਖਾਈ ਸਿੱਖ ਸਕਦੇ ਹਨ। ਅਫ਼ਸੋਸ ਇਹ ਹੈ ਕਿ ਇਹ ਕੰਮ ਵੀ ਪੰਜਾਬ ਦੇ ਪ੍ਰਾਇਮਰੀ ਸਕੂਲਾਂ ਵਿਚ ਨਾ ਪਹਿਲਾਂ ਹੋਇਆ ਹੈ, ਨਾ ਹੁਣ ਹੋ ਰਿਹਾ ਹੈ।

ਸਰਕਾਰ ਨੇ ਸਕੂਲੀ ਖੇਤਰ ਵਿਚ ਅਧਿਕਾਰੀਆਂ ਤੇ ਕਰਮਚਾਰੀਆਂ ਦਾ ਕੁੱਝ ਨਾ ਕੁੱਝ ਵਾਧਾ ਤਾਂ ਜ਼ਰੂਰ ਕੀਤਾ ਹੈ, ਪਰ ਬੱਚਿਆਂ ਦੀ ਪੜ੍ਹਾਈ-ਲਿਖਾਈ ਦੇ ਮਿਆਰ ਵਿਚ ਕਿਸੇ ਤਰ੍ਹਾਂ ਦੇ ਸੁਧਾਰ ਬਾਰੇ ਸਰਕਾਰ ਵੱਲੋਂ ਚੁੱਕੇ ਗਏ ਕਿਸੇ ਅਜਿਹੇ ਕਦਮ ਦੀ ਜਾਣਕਾਰੀ ਅਜੇ ਤਕ ਲੋਕਾਂ ਤਕ ਨਹੀਂ ਪਹੁੰਚੀ, ਜਿਸ ਦੀ ਕਿਰਪਾ ਨਾਲ ਬੱਚੇ ਦੇ ਰੂਹਾਨੀ, ਦਿਮਾਗੀ, ਮਾਨਸਿਕ, ਜਜ਼ਬਾਤੀ, ਆਚਰਣਕ ਜਾਂ ਵਿਹਾਰਕ ਵਿਕਾਸ ਵਿਚ ਜਾਂ ਹੋਰ ਕੁੱਝ ਨਹੀਂ ਤਾਂ ਆਮ ਵਾਕਫ਼ੀ ਵਿਚ ਹੀ, ਕੋਈ ਵਰਣਨਜੋਗ ਤਰੱਕੀ ਹੋਈ ਹੋਵੇ, ਜਿਸ ਨੂੰ ਆਧਾਰ ਬਣਾ ਕੇ ਸਰਕਾਰੀ ਪ੍ਰਾਪਤੀਆਂ ਦੀ ਜੈ-ਜੈਕਾਰ ਕੀਤੀ ਜਾ ਸਕੇ। ਮਾਮਲਾ ਸਗੋਂ ਅੱਗੇ ਨਾਲੋਂ ਨਿਘਾਰ ਵਾਲੇ ਪਾਸੇ ਗਿਆ ਹੈ—ਇਹ ਸਿੱਖਿਆ ਦੇ ਵਿਸ਼ੇਸ਼ੱਗਾਂ ਦਾ ਸਮਾਨ ਦੁਖਦਾਇਕ ਅਨੁਭਵ ਹੈ।

## 3.

ਸਰਕਾਰੀ ਸਕੂਲਾਂ ਵਿਚ ਸਿੱਖਿਆ ਦੇ ਮਿਆਰਾਂ ਤੇ ਟੀਚਿਆਂ ਦੀ ਘੋਰ ਬੇਪਤੀ ਦਾ ਇਕ ਨਤੀਜਾ ਇਹ ਨਿਕਲਿਆ ਕਿ ਲੋਕ ਬੜੀ ਤੇਜ਼ੀ ਨਾਲ ਸਰਕਾਰੀ ਸਕੂਲਾਂ ਵੱਲੋਂ ਬੇਮੁਖ ਹੋਣ ਲੱਗ ਪਏ, ਜਦ ਕਿ ਦੇਸ ਦੀ ਵੰਡ ਤੋਂ ਪਹਿਲਾਂ ਇਨ੍ਹਾਂ ਹੀ ਸਰਕਾਰੀ ਸਕੂਲਾਂ ਵਿਚ ਬੱਚੇ ਦੇ ਦਾਖ਼ਲੇ ਉੱਤੇ ਫ਼ਖ਼ਰ ਨਹੀਂ, ਤਾਂ ਸੁਖ ਜ਼ਰੂਰ ਮਹਿਸੂਸ ਕੀਤਾ ਜਾਂਦਾ ਸੀ। ਦੇਸ ਦੀ ਵੰਡ ਤੋਂ ਬਾਅਦ ਸਰਕਾਰੀ ਸਕੂਲ, ਖ਼ਾਸ ਕਰ ਕੇ ਪ੍ਰਾਇਮਰੀ ਸਕੂਲ, ਸਿੱਖਿਆ ਦੇ ਅਸਲੋਂ ਨਖਿੱਧ ਕੇਂਦਰ ਬਣਦੇ ਗਏ। ਜਿਨ੍ਹਾਂ ਕੋਲ ਚਾਰ ਛਿੱਲੜ ਹੁੰਦੇ, ਉਹ ਤਾਂ ਸਰਕਾਰੀ ਸਕੂਲਾਂ ਤੋਂ ਇਉਂ ਭੱਜਦੇ, ਜਿਵੇਂ ਓਥੋਂ ਕਿਸੇ ਛੂਤ ਦੇ ਰੋਗ ਦੇ ਲੱਗਣ ਦਾ ਡਰ ਹੁੰਦਾ ਹੋਵੇ। ਸ਼ਹਿਰੀਆਂ ਨੇ ਤਾਂ ਸਰਕਾਰੀ ਸਕੂਲਾਂ ਵੱਲੋਂ ਉਪਰਾਮ ਹੋਣਾ ਹੀ ਸੀ, ਪਿੰਡਾਂ ਦੇ ਖਾਂਦੇ-ਪੀਂਦੇ ਲੋਕਾਂ ਨੇ ਵੀ ਸਰਕਾਰੀ ਸਕੂਲਾਂ ਵੱਲ ਪਿੱਠ ਕਰਨੀ ਸ਼ੁਰੂ ਕਰ ਦਿੱਤੀ। ਲੋਕਾਂ ਵਿਚ, ਜਿਨ੍ਹਾਂ ਵਿਚ ਸਰਕਾਰੀ ਸਕੂਲਾਂ ਦੇ ਅਧਿਆਪਕ ਵੀ ਸ਼ਾਮਿਲ ਹਨ, ਇਹ ਖ਼ਿਆਲ ਆਮ ਹੋ ਗਿਆ ਕਿ ਜੇ ਸਕੂਲ ਸਰਕਾਰੀ ਹੈ ਤਾਂ ਤੱਪੜ-ਮਾਰਕਾ ਹੀ ਹੋਵੇਗਾ ਤੇ ਜੇ ਸਰਕਾਰੀ ਨਹੀਂ ਤਾਂ ਸਰਕਾਰੀ ਨਾਲੋਂ ਤਾਂ ਹਰ ਹਾਲਤ ਵਿਚ ਚੰਗਾ ਹੀ ਹੋਵੇਗਾ। ਵਪਾਰੀ ਰੁਚੀ ਵਾਲੇ ਲੋਕਾਂ ਨੇ, ਮੌਕਾ ਤਾੜ ਕੇ, ਗਲੀ-ਗਲੀ ਵਿਚ ਪ੍ਰਾਈਵੇਟ ਸਕੂਲ ਖੋਲ੍ਹ ਲਏ ਤੇ ਵੱਧ ਪੈਸੇ ਬਟੋਰਨ ਲਈ 'ਅੰਗਰੇਜ਼ੀ ਮਾਧਿਅਮ' ਵਾਲੇ ਵੱਡੇ ਵੱਡੇ ਫੱਟੇ ਟੰਗ ਲਏ ਅਤੇ ਲੱਗ ਪਏ ਇਸ਼ਤਿਹਾਰਬਾਜ਼ੀ ਰਾਹੀਂ ਬੱਚਿਆਂ ਨੂੰ ਖਿੱਚਣ। ਇਹ ਲੋਕ ਪਿੰਡਾਂ ਵਿਚ ਵੀ ਪਹੁੰਚ ਗਏ, ਬਲਕਿ ਕਈ ਪਿੰਡਾਂ ਵਾਲਿਆਂ ਨੇ ਆਪ ਪਲੋਸ-ਪਲਾਸ ਕੇ ਜਾਂ ਬੁਲਾਵੇ ਭੇਜ ਭੇਜ ਕੇ

ਤੇ ਰਿਆਇਤਾਂ ਦੇ ਲਾਲਚ ਦੇ ਦੇ ਕੇ, ਇਨ੍ਹਾਂ ਨੂੰ ਜੀ-ਆਇਆਂ ਕਿਹਾ। ਜਿਸ ਤਰ੍ਹਾਂ ਦੀ ਥੋਕ ਭਰਤੀ ਪ੍ਰਾਈਵੇਟ ਸਕੂਲਾਂ ਵਿਚ ਹੋ ਰਹੀ ਸੀ, ਅਸਲ ਵਿਚ, ਉਹ ਸਰਕਾਰੀ ਸਕੂਲਾਂ ਵੱਲੋਂ ਥੋਕ ਹਿਜਰਤ ਦੇ ਤੁੱਲ ਸੀ। ਇਹੋ ਜਿਹੀ ਘਟਨਾ ਕਿਸੇ ਪ੍ਰਾਈਵੇਟ ਸੰਸਥਾ ਦੇ ਸਕੂਲਾਂ ਨਾਲ ਵਾਪਰਨ ਲੱਗਦੀ ਤਾਂ ਪ੍ਰਬੰਧਕਾਂ ਦਿਆਂ ਕੰਨਾਂ ਵਿਚ ਬਹੁਤ ਚਿਰ ਪਹਿਲਾਂ ਹੀ ਖ਼ਤਰੇ ਦੀਆਂ ਘੰਟੀਆਂ ਵੱਜਣੀਆਂ ਸ਼ੁਰੂ ਹੋ ਜਾਣੀਆਂ ਸਨ ਤੇ ਉਨ੍ਹਾਂ ਨੇ ਆਪਣੇ ਸਿੱਖਿਆ-ਕੇਂਦਰਾਂ ਦੀਆਂ ਘਾਟਾਂ ਤੇ ਕਮਜ਼ੋਰੀਆਂ ਨੂੰ ਦੂਰ ਕਰਨ ਲਈ ਪੂਰਾ ਤਾਣ ਲਾ ਦੇਣਾ ਸੀ ਤੇ ਮੁੜ ਕੇ ਆਪਣਿਆਂ ਸਕੂਲਾਂ ਵਿਚ ਗਹਿਮਾ-ਗਹਿਮੀ ਕਰਾ ਲੈਣੀ ਸੀ, ਹਾਲਾਂਕਿ ਇਨ੍ਹਾਂ ਦੇ ਸਕੂਲਾਂ ਦੀ ਬਹੁ-ਗਿਣਤੀ ਕੋਲ ਨਾ ਚੱਜ ਦੀ ਇਮਾਰਤ ਸੀ, ਨਾ ਕੋਈ ਸਿਖਲਾਈ-ਯਾਫ਼ਤਾ ਸਟਾਫ਼, ਨਾ ਕੋਈ ਫ਼ਰਨੀਚਰ, ਨਾ ਖੇਡਣ ਲਈ ਕੋਈ ਥਾਂ, ਨਾ ਲਾਇਬ੍ਰੇਰੀ ਤੇ ਨਾ ਹੀ ਲਿਬਾਰੇਟਰੀ ਹੀ ਹੁੰਦੀ ਸੀ। ਬੱਸ, ਬਹੁਤੀ ਫ਼ੀਸ ਉਗਰਾਹੁਣ ਲਈ ਅੰਗਰੇਜ਼ੀ ਮਾਧਿਅਮ ਦੇ ਫੱਟੇ ਸਨ ਜਾਂ ਜ਼ਬਤ ਦਰਸਾਉਣ ਵਾਲੀਆਂ ਲੁਭਾਇਮਾਨ ਰੰਗ-ਬਰੰਗੀਆਂ ਵਰਦੀਆਂ ਸਨ। ਪਰ ਪੰਜਾਬ ਦੀ ਬਦਕਿਸਮਤੀ ਸਮਝੋ ਕਿ ਸਕੂਲ-ਸਿੱਖਿਆ ਨਾਲ ਜੁੜੇ ਕਿਸੇ ਉੱਚ ਅਧਿਕਾਰੀ ਨੂੰ ਆਪਣਿਆਂ ਸਕੂਲਾਂ ਵਿਚ ਵਾਪਰ ਰਹੀ ਵਿਦਿਅਕ ਸੁੰਞ ਦੇ ਕਾਰਨਾਂ ਦਾ ਪਤਾ ਹੀ ਨਾ ਲੱਗ ਸਕਿਆ! ਇਨ੍ਹਾਂ ਅਧਿਕਾਰੀਆਂ ਨੇ ਖੁੰਬਾਂ ਦੀ ਤਰ੍ਹਾਂ, ਥਾਓਂ-ਥਾਈਂ ਉੱਗ ਰਹੇ ਪ੍ਰਾਈਵੇਟ ਸਕੂਲਾਂ ਉੱਤੇ ਇਮਾਰਤਾਂ, ਵਿਦਿਅਕ ਸਾਜ਼-ਸਾਮਾਨ, ਖੇਡ ਦੇ ਮੈਦਾਨਾਂ, ਲਾਇਬ੍ਰੇਰੀਆਂ ਅਤੇ ਮਨਜ਼ੂਰਸ਼ੁਦਾ ਗ੍ਰੇਡਾਂ ਵਾਲੇ ਸਿਖਲਾਈ-ਯਾਫ਼ਤਾ ਸਟਾਫ਼ ਵਰਗੀ ਇਕ ਵੀ ਕਾਨੂੰਨੀ ਸ਼ਰਤ ਨਾ ਲਾਈ। ਇਹ ਸ਼ਰਤ ਵੀ ਨਾ ਲਾਈ ਕਿ ਪੰਜਾਬੀ ਦੀ ਪੜ੍ਹਾਈ ਦਾ ਤਸੱਲੀਬਖ਼ਸ਼ ਪ੍ਰਬੰਧ ਜ਼ਰੂਰ ਹੋਵੇ। ਹਾਂ, ਮਨਜ਼ੂਰੀਆਂ ਦਬਾ-ਸੱਟ ਦੇਈ ਗਏ, ਦੇਈ ਗਏ। ਸਪਸ਼ਟ ਹੈ ਕਿ ਅੰਗਰੇਜ਼ੀ ਮਾਧਿਅਮ ਦੇ ਵੱਡੇ ਫੱਟਿਆਂ, ਬੱਚਿਆਂ ਦੀਆਂ ਵਰਦੀਆਂ, ਵੱਡੀਆਂ ਫ਼ੀਸਾਂ ਤੇ ਅੰਗਰੇਜ਼ੀ ਪੜ੍ਹਾ ਕੇ ਅਫ਼ਸਰ ਬਣਾ ਦੇਣ ਦੇ ਲਾਲਚ ਦੀ ਕਿਰਪਾ ਨਾਲ, ਹਾਕਾਂ-ਮਾਰਦੇ ਲਿਸ਼ਕਦੇ ਭਵਿੱਖ ਦੇ ਵੱਡੇ ਵੱਡੇ ਦਾਅਵਿਆਂ ਵਾਲੇ ਪ੍ਰਾਈਵੇਟ ਸਕੂਲ, ਵਧਦੇ-ਫੁੱਲਦੇ ਗਏ। ਕਿਸੇ ਨੇ ਇਹ ਨਾ ਸੋਚਿਆ ਕਿ ਪੰਜਾਬ ਦੇ ਇਨ੍ਹਾਂ ਸਕੂਲਾਂ ਵਿੱਚੋਂ, ਪਹਿਲੀ ਜਮਾਤ ਤੋਂ ਹੀ, ਪੰਜਾਬ ਦੇ ਲੱਖਾਂ ਬੱਚਿਆਂ ਦੀ ਮਾਂ-ਬੋਲੀ ਤੇ ਪੰਜਾਬ ਦੀ ਰਾਜ-ਭਾਸ਼ਾ ਪੰਜਾਬੀ ਨੂੰ, ਅਮਲੀ ਤੌਰ ਉੱਤੇ, ਬੇਦਖ਼ਲ ਕੀਤਾ ਹੋਇਆ ਹੈ। ਆਪਣੇ ਆਪ ਵਿਚ ਰਾਜ ਦੇ ਸਕੂਲ ਬੋਰਡ ਦੇ ਸਿੱਖਿਆ-ਅਧਿਕਾਰੀਆਂ ਵੱਲੋਂ ਇਹ ਇਕ ਬੇਹੱਦ ਵੱਡੀ ਕੋਤਾਹੀ ਸੀ, ਪਰ ਸਰਕਾਰ ਵੱਲੋਂ ਇਸ ਤੋਂ ਵੀ ਚੜ੍ਹਦੀ ਕੋਤਾਹੀ ਇਹ ਹੋਈ ਕਿ ਆਪਣੇ ਸਰਕਾਰੀ ਪ੍ਰਾਇਮਰੀ ਸਕੂਲਾਂ ਦੀ ਹਾਲਤ ਸੁਧਾਰਨ ਵੱਲ ਉੱਕਾ ਕੋਈ ਧਿਆਨ ਨਾ ਦਿੱਤਾ। ਓਧਰ, ਜਿਉਂ ਜਿਉਂ ਸਮਾਂ ਬੀਤਦਾ ਗਿਆ, ਪੇਂਡੂ ਜਨਤਾ ਵਿਚ, ਬੱਚਿਆਂ ਲਈ ਸਿੱਖਿਆ ਦੇ ਵਧੀਆ ਸਰਕਾਰੀ ਪ੍ਰਬੰਧ ਦੀ ਲੋੜ ਦੀ ਚੇਤਨਾ ਤਿੱਖੀ ਹੁੰਦੀ ਗਈ। ਸਰਕਾਰ, ਬਹੁਤ ਵਾਰ ਸਿਆਸੀ ਲਾਭ ਦੀ ਆਸ ਵਿਚ, ਪਿੰਡ ਵਿਚ ਸਕੂਲ ਤਾਂ ਖੋਲ੍ਹ ਦੇਂਦੀ ਰਹੀ ਜਾਂ ਅੱਗੇ ਬਣੇ ਛੋਟੀ ਪੱਧਰ ਦੇ ਸਕੂਲਾਂ ਨੂੰ ਉਤਲੇ ਦਰਜੇ ਦੇ ਸਕੂਲ ਬਣਾ ਦੇਂਦੀ ਰਹੀ ਪਰ ਇਨ੍ਹਾਂ ਸਕੂਲਾਂ ਲਈ ਚਾਹੀਦੀਆਂ ਇਮਾਰਤਾਂ, ਅਧਿਆਪਕਾਂ ਤੇ ਹੋਰ ਸਾਜ਼-ਸਾਮਾਨ ਦਾ ਕੋਈ ਪ੍ਰਬੰਧ ਵੇਲੇ ਸਿਰ ਨਾ ਕਰਦੀ ਰਹੀ, ਜਿਸ ਕਰਕੇ ਝੁੱਗਾ ਅੱਗੇ ਨਾਲੋਂ ਵਧ ਚੌੜ ਹੁੰਦਾ ਗਿਆ। ਜਿਉਂ ਜਿਉਂ ਏਸ ਪਾਸੇ ਦਾ ਨਿਘਾਰ ਵਧਦਾ ਗਿਆ, ਤਿਉਂ ਤਿਉਂ ਅੰਗਰੇਜ਼ੀ ਦੇ ਫੱਟਿਆਂ ਵਾਲੇ ਸਕੂਲਾਂ ਵੱਲ ਜਾਂਦੀਆਂ ਵਹੀਰਾਂ ਵਿਚ ਵਾਧਾ ਹੁੰਦਾ ਗਿਆ।

ਸਰਕਾਰ ਵੱਲੋਂ ਪੰਜਾਬੀ ਭਾਸ਼ਾ ਨੂੰ ਪੰਜਾਬ ਦੀ ਸਰਕਾਰੀ ਭਾਸ਼ਾ ਬਣਾਉਣ ਦਾ ਏਲਾਨ ਤਾਂ ਸ. ਲਛਮਣ ਸਿੰਘ ਦੇ ਵੇਲੇ ਹੀ, ਸੰਨ 1967 ਵਿਚ ਹੋ ਚੁੱਕਾ ਸੀ, ਪਰ ਕਿਸੇ ਸਰਕਾਰ ਨੇ ਪਬਲਿਕ ਸਰਵਿਸ ਕਮਿਸ਼ਨ ਵੱਲੋਂ ਉਚੇਰੀਆਂ ਪਦਵੀਆਂ ਉੱਤੇ ਭਰਤੀ ਕੀਤੇ ਜਾਣ ਵਾਲੇ ਉਮੀਦਵਾਰਾਂ ਲਈ ਨਿਸਚਿਤ ਕੀਤੇ ਗਏ ਇਮਤਿਹਾਨਾਂ ਲਈ ਪੰਜਾਬੀ ਮਾਧਿਅਮ ਲਾਜ਼ਮੀ ਬਣਾਉਣ ਵੱਲ ਧਿਆਨ ਨਾ ਦਿੱਤਾ। ਨਤੀਜੇ ਵਜੋਂ, ਪੰਜਾਬ ਦੇ ਵੱਡੇ ਸਰਕਾਰੀ ਅਫ਼ਸਰ, ਆਮ ਤੌਰ ਉੱਤੇ, ਅੰਗਰੇਜ਼ੀ ਮਾਧਿਅਮ ਰਾਹੀਂ ਇਮਤਿਹਾਨ ਪਾਸ ਕਰਨ ਵਾਲੇ ਹੀ ਭਰਤੀ ਹੁੰਦੇ ਰਹੇ। ਉੱਚੀਆਂ ਨੌਕਰੀਆਂ ਅੰਗਰੇਜ਼ੀ ਮਾਧਿਅਮ ਰਾਹੀਂ ਮਿਲਦੀਆਂ ਹੋਣ ਤਾਂ ਉਮੀਦਵਾਰ ਅੰਗਰੇਜ਼ੀ ਵੱਲ ਕਿਉਂ ਨਾ ਖਿੱਚੇ ਜਾਣ ? ਸਰਕਾਰੀ ਬੋਲੀ ਏਲਾਨੇ ਜਾਣ ਦੇ ਬਾਅਦ ਵੀ ਸਕੱਤਰੇਤ ਦੇ ਉੱਚ-ਦੁਮਾਲੀਏ ਅਫ਼ਸਰਾਂ ਨੇ ਪੰਜਾਬੀ ਦੀ ਥਾਂ ਅੰਗਰੇਜ਼ੀ ਦੀ ਵਰਤੋਂ ਜਾਰੀ ਰੱਖੀ। ਵਜ਼ੀਰ ਸਾਹਿਬਾਨ ਦਾ ਫ਼ਰਜ਼ ਬਣਦਾ ਸੀ ਕਿ ਪੰਜਾਬੀ ਦੀ ਥਾਂ ਅੰਗਰੇਜ਼ੀ ਦੀ ਵਰਤੋਂ ਕਰਨ ਵਾਲੇ ਅਫ਼ਸਰਾਂ ਉੱਤੇ ਕੁੰਡਾ ਰੱਖਦੇ, ਜਿਵੇਂ ਸ. ਲਛਮਣ ਸਿੰਘ ਨੇ ਕੀਤਾ ਸੀ, ਪਰ ਇਉਂ ਨਾ ਹੋ ਸਕਿਆ ਕਿਉਂਕਿ ਬਹੁਤੇ ਵਜ਼ੀਰ, ਕਾਨੂੰਨ ਅਨੁਸਾਰ ਜਾਂ ਬੇਕਨੂੰਨੇ ਫ਼ੈਸਲੇ ਕਰਨ ਲਈ, ਆਪਣੇ ਸਕੱਤਰਾਂ ਉੱਤੇ ਨਿਰਭਰ ਕਰਦੇ ਸਨ। ਅਸਲ ਵਿਚ ਪੰਜਾਬ ਸਰਕਾਰ ਪੰਜਾਬੀ ਬਾਰੇ ਕੋਈ ਦ੍ਰਿੜ੍ਹ ਨੀਤੀ ਅਮਲ ਵਿਚ ਲਿਆ ਹੀ ਨਾ ਸਕੀ। ਫੋਕੇ ਦਾਅਵੇ ਜ਼ਰੂਰ ਕਰਦੀ ਰਹੀ।

ਏਸ ਸਾਰੇ ਸਮੇਂ ਦੌਰਾਨ ਅਸੀਂ ਲੋਕ, ਜਿਹੜੇ ਕਾਲਜਾਂ, ਯੂਨੀਵਰਸਿਟੀਆਂ ਵਿਚ ਪੜ੍ਹਾਉਂਦੇ ਸਾਂ, ਯੂਨੀਵਰਸਿਟੀਆਂ ਵਿਚ ਪੰਜਾਬੀ ਦੇ ਅਸਥਾਨ ਲਈ ਸ਼ੋਰ ਮਚਾਉਂਦੇ ਰਹੇ; ਪ੍ਰੋਫ਼ੈਸਰਾਂ ਤੇ ਰੀਡਰਾਂ ਦੀਆਂ ਅਸਾਮੀਆਂ ਵਧਾਉਣ ਉੱਤੇ ਜ਼ੋਰ ਦੇਂਦੇ ਰਹੇ; ਸਕੱਤਰੇਤ ਦੇ ਉਚੇਰੇ ਆਸਣਾਂ ਉੱਤੇ ਪੰਜਾਬੀ ਵਰਤਾਉਣ ਲਈ ਅੰਦੋਲਨ ਕਰਦੇ ਰਹੇ; ਪੰਜਾਬ ਵਿਚ ਰੇਡੀਓ ਤੇ ਟੀ.ਵੀ. ਦੇ ਪੰਜਾਬੀਕਰਨ ਲਈ ਧਰਨੇ ਮਾਰਦੇ ਰਹੇ, ਪਰ ਸਕੂਲਾਂ ਵਿਚ, ਖ਼ਾਸ ਕਰਕੇ ਪ੍ਰਾਇਮਰੀ ਸਕੂਲਾਂ ਵਿਚ, ਪੰਜਾਬੀ ਦੀ ਖ਼ਸਤਾ ਹਾਲਤ ਬਾਰੇ, ਕਿਸੇ ਤਰ੍ਹਾਂ ਦਾ ਰੋਸ ਪ੍ਰਗਟਾਉਣ ਦਾ ਕਦੀ ਖ਼ਿਆਲ ਤਕ ਵੀ ਨਾ ਆਇਆ, ਕਿਉਂਕਿ ਅਸੀਂ ਸਾਰੇ ਪੰਜਾਬੀ-ਹਿਤੈਸ਼ੀ, ਏਨੇ ਨਾਲ ਹੀ ਸੰਤੁਸ਼ਟ ਸਾਂ ਕਿ ਸਕੂਲਾਂ ਵਿਚ ਪੰਜਾਬੀ ਲਾਜ਼ਮੀ ਬਣ ਚੁੱਕੀ ਹੈ। ਪਰ ਇਸ ਦੇ ਲਾਜ਼ਮੀ ਹੋਣ ਦੇ ਬਾਵਜੂਦ, ਇਸ ਦੀ ਪੜ੍ਹਾਈ ਦੀ ਅਸਲ ਹਾਲਤ ਕੀ ਹੈ, ਇਸ ਬਾਰੇ ਕਦੇ ਪੰਜਾਬੀ ਦੇ ਕਿਸੇ ਵਿਦਵਾਨ ਜਾਂ ਪੰਜਾਬੀ ਦਾ ਭਲਾ ਲੋਚਣ ਵਾਲੀ ਕਿਸੇ ਸਭਾ ਨੇ ਘੋਖਣ ਦੀ ਖੇਚਲ ਨਾ ਕੀਤੀ। ਜੇ ਕਿਸੇ ਵਿਅਕਤੀ ਨੇ ਨਰਮ ਜਿਹੀ ਸ਼ਿਕਾਇਤ ਕੀਤੀ ਵੀ ਤਾਂ ਗੌਲੀ ਨਾ ਗਈ। ਪ੍ਰਾਇਮਰੀ ਦੀਆਂ ਜਮਾਤਾਂ ਨੂੰ ਪੜ੍ਹਾਉਣ ਵਾਲੇ ਅਧਿਆਪਕ, ਜੋ ਇਸ ਦੁਰਦਸ਼ਾ ਦੇ ਪੂਰੇ ਨਹੀਂ ਤਾਂ ਅੱਧ-ਪਚੱਧ ਜ਼ਿੰਮੇਵਾਰ ਕਹੇ ਜਾ ਸਕਦੇ ਸਨ, ਬਿਲਕੁਲ ਕੁਸਕੇ ਹੀ ਨਾ। ਨਾ ਉਨ੍ਹਾਂ ਦੇ ਕੰਮ ਦੀ ਨਿਗਰਾਨੀ ਕਰਨ ਵਾਲੇ, ਉਨ੍ਹਾਂ ਵਿੱਚੋਂ ਹੀ ਤਰੱਕੀ ਕਰ ਕੇ ਬਣੇ ਅਫ਼ਸਰਾਂ ਵਿੱਚੋਂ ਹੀ ਕਿਸੇ ਨੇ ਮੂੰਹ ਖੋਲ੍ਹਿਆ। ਇਸ ਲਈ, ਬੁਨਿਆਦੀ ਪੱਧਰ ਉੱਤੇ ਵਾਪਰ ਰਹੇ ਵਿਆਪਕ ਨਿਘਾਰ ਬਾਰੇ ਗੰਭੀਰ ਚਿੰਤਾ ਕਿਵੇਂ ਤੇ ਕਿਥੋਂ ਉਪਜਦੀ ? ਇਸ ਨੂੰ ਠੱਲ੍ਹ ਪਾਉਣ ਲਈ ਕੋਈ ਗੌਲਣਜੋਗ ਆਵਾਜ਼ ਬੁਲੰਦ ਹੁੰਦੀ ਤਾਂ ਕਿਵੇਂ ਹੁੰਦੀ ? ਪਰ ਜਦੋਂ ਇਕ ਦਿਨ ਅਚਾਨਕ, ਅਖ਼ਬਾਰ ਵਿਚ ਇਹ ਖ਼ਬਰ ਛਪੀ ਕਿ ਪੰਜਾਬ ਸਰਕਾਰ ਆਪਣੇ ਸਕੂਲਾਂ ਵਿਚ ਕੱਚੀ ਪਹਿਲੀ ਜਮਾਤ ਤੋਂ ਅੰਗਰੇਜ਼ੀ ਦੀ ਪੜ੍ਹਾਈ ਚਾਲੂ ਕਰ ਰਹੀ ਹੈ ਤਾਂ ਇਕਦਮ ਪੰਜਾਬੀ-ਹਿਤੈਸ਼ੀਆਂ ਦਾ ਧਿਆਨ, ਸਮੇਤ ਮੇਰੇ, ਛੋਟੀਆਂ ਜਮਾਤਾਂ ਵਿਚ ਪੰਜਾਬੀ ਦੀ ਦਸ਼ਾ ਵੱਲ ਪਰਤਿਆ। ਬਹੁਤ

ਦੀ ਲੋੜ ਨਾ ਪਈ ਤੇ ਛੇਤੀ ਹੀ ਪਤਾ ਲੱਗ ਗਿਆ ਕਿ ਸਰਕਾਰੀ ਸਕੂਲਾਂ ਵਿਚ ਪੰਜਾਬੀ ਦਾ ਅਧਿਆਪਨ ਧੁਰ ਰਸਾਤਲ ਉੱਤੇ ਪਹੁੰਚਿਆ ਪਿਆ ਹੈ। ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੇ ਸਿੱਖਿਆ ਵਿਭਾਗ ਦੇ ਸਾਬਕਾ ਮੁਖੀ. ਡਾ. ਟੀ. ਆਰ. ਸ਼ਰਮਾ, ਪਹਿਲਾਂ ਪੰਜਾਬ ਦੇ ਸਿੱਖਿਆ ਵਿਭਾਗ ਵਿਚ ਸਹਾਇਕ ਡਾਇਰੈਕਟਰ ਰਹਿ ਚੁੱਕੇ ਸਨ ਤੇ ਸਰਕਾਰੀ ਸਕੂਲਾਂ ਦੀ ਹਾਲਤ ਉਨ੍ਹਾਂ ਤੋਂ ਗੁੱਝੀ ਨਹੀਂ ਸੀ। ਪਦਮ ਸ਼੍ਰੀ ਪ੍ਰੋ. ਗੁਰਦਿਆਲ ਸਿੰਘ, ਪੰਜਾਬੀ ਯੂਨੀਵਰਸਿਟੀ ਦੇ ਸਾਬਕਾ ਪੰਜਾਬੀ ਦੇ ਪ੍ਰੋਫ਼ੈਸਰ ਨੇ, ਆਪਣਾ ਪੇਸ਼ਾਵਰਾਨਾ ਜੀਵਨ ਪ੍ਰਾਇਮਰੀ ਸਕੂਲਾਂ ਵਿਚ ਅਧਿਆਪਨ ਤੋਂ ਸ਼ੁਰੂ ਕੀਤਾ ਸੀ। ਉਨ੍ਹਾਂ ਪਾਸੋਂ ਵੀ ਕੋਈ ਗੱਲ ਲੁਕੀ-ਛਿਪੀ ਨਹੀਂ ਸੀ। ਇਹੋ ਜਿਹੇ ਵਿਦਵਾਨਾਂ ਨੂੰ ਭਾਵੇਂ ਪਹਿਲਾਂ ਹੀ ਪਤਾ ਸੀ ਕਿ ਪ੍ਰਾਇਮਰੀ ਸਕੂਲਾਂ ਵਿਚ ਕਿਹੋ ਜਿਹੀ ਕੜ੍ਹੀ ਘੁਲ ਰਹੀ ਹੈ, ਪਰ ਇਨ੍ਹਾਂ ਨੂੰ ਵੀ, ਸਰਕਾਰ ਵੱਲੋਂ ਪ੍ਰਾਇਮਰੀ ਸਕੂਲਾਂ ਵਿਚ ਅੰਗਰੇਜ਼ੀ ਨੂੰ ਵਿਖਾਈ ਜਾ ਰਹੀ ਹਰੀ ਝੰਡੀ ਨੇ ਝੰਜੋੜ ਕੇ ਰੱਖ ਦਿੱਤਾ। ਮੈਨੂੰ ਪੰਜਾਬੀ ਦੀ ਬੁਨਿਆਦੀ ਪੱਧਰ ਦੀ ਪੜ੍ਹਾਈ ਦੀ ਦੁਰਦਸ਼ਾ ਵੱਲੋਂ ਅਸਲੋਂ ਬੇਖ਼ਬਰ ਤੇ ਬੇ-ਆਵਾਜ਼ ਰਹਿ ਜਾਣ ਉੱਤੇ ਬੜਾ ਅਫ਼ਸੋਸ ਹੋਇਆ। ਫੇਰ ਖ਼ਿਆਲ ਆਇਆ ਕਿ ਜਦੋਂ ਰਾਜਸੀ ਤੇ ਰਾਜਕੀ ਪਦਵੀਦਾਰਾਂ ਪਾਸੋਂ, ਸਾਡੇ ਚੁਣੇ ਹੋਏ ਵਿਧਾਨਕ, ਆਪਣਿਆਂ ਪਿੰਡਾਂ ਵਿਚ ਡੰਗਰਾਂ ਦਿਆਂ ਵਾੜਿਆਂ ਨਾਲੋਂ ਵੀ ਗਏ-ਗੁਜ਼ਰੇ ਬੇਸਮਾਨ ਸਰਕਾਰੀ ਸਕੂਲ ਖੁਲ੍ਹਵਾ ਕੇ ਤਰੱਕੀ ਦੀਆਂ ਫੜ੍ਹਾਂ ਮਾਰਦੇ ਹਨ ਤਾਂ ਸਾਡੇ ਭੋਲੇ ਲੋਕ ਇਨ੍ਹਾਂ ਨੂੰ ਫੇਰ ਵੋਟਾਂ ਦੇਣ ਲਈ ਕਿਵੇਂ ਰਾਜ਼ੀ ਹੋ ਜਾਂਦੇ ਹਨ ? ਸਰਕਾਰ ਪਾਸੋਂ ਬੱਚਿਆਂ ਦੀਆਂ ਸ਼ਖ਼ਸੀਅਤਾਂ ਨੂੰ ਪ੍ਰਫੁੱਲਤ ਕਰਨ ਵਾਲੀ ਸਿੱਖਿਆ ਦੀ ਪ੍ਰਾਪਤੀ ਸਾਡਾ ਹੱਕ ਹੈ ਤੇ ਇਸ ਦਾ ਤਸੱਲੀਬਖ਼ਸ਼ ਪ੍ਰਬੰਧ ਕਰਨਾ ਹਰ ਸਰਕਾਰ ਦਾ ਫ਼ਰਜ਼ ਹੁੰਦਾ ਹੈ। ਇਸ ਪ੍ਰਾਪਤੀ ਲਈ ਸਾਡੇ ਲੋਕਾਂ ਨੂੰ ਮਿੰਨਤਾਂ ਕਿਉਂ ਕਰਨੀਆਂ ਪੈਣ ? ਮੈਂ ਇਹੋ ਜਿਹੀਆਂ ਵਿੱਕੋਲਿੱਤਰੀਆਂ ਸੋਚਾਂ ਵਿਚ ਉਲਝਿਆ ਹੋਇਆ ਸਾਂ ਕਿ ਕਿਹੜਾ ਕਦਮ ਚੁੱਕਿਆ ਜਾਏ ਜਿਸ ਨਾਲ ਪੰਜਾਬੀ ਮਾਪਿਆਂ ਵਿਚ ਉਨ੍ਹਾਂ ਦੀਆਂ ਅੱਖਾਂ ਦੇ ਸਾਹਮਣੇ ਹੋ ਰਹੇ ਘੋਰ ਵਿਦਿਅਕ ਅਨਿਆਂ ਬਾਰੇ ਚੇਤਨਾ ਜਾਗ ਪਏ, ਤਾਂ ਜੋ ਘੂਕ ਸੁੱਤੀ ਹੋਈ ਸਾਡੀ ਸਰਕਾਰ ਵੀ ਜਾਗ ਪਏ, ਕਿ ਇਕ ਦਿਨ ਅਚਾਨਕ ਖ਼ਿਆਲ ਆਇਆ ਬਈ ਸਰਕਾਰ ਵੱਲੋਂ ਸਿੱਖਿਆ ਦੇ ਮੁੱਢਲੇ ਪੜਾ ਉੱਤੇ ਅੰਗਰੇਜ਼ੀ ਦੀ ਪੜ੍ਹਾਈ ਚਾਲੂ ਹੋਣ ਤੋਂ ਪਹਿਲਾਂ ਪਹਿਲਾਂ, ਇਸ ਤੋਂ ਹੋਣ ਵਾਲੇ ਨੁਕਸਾਨ ਨਾਲ ਸਰਕਾਰ ਨੂੰ ਤੇ ਆਪਣੇ ਲੋਕਾਂ ਨੂੰ ਖ਼ਬਰਦਾਰ ਕਰਨ ਦੀ ਲੋੜ ਹੈ। ਮੇਰਾ ਅੰਦਰਲਾ ਕਹਿੰਦਾ ਸੀ ਕਿ ਇਸ ਨਵੀਂ ਯੋਜਨਾ ਦੇ ਪਿੱਛੇ, ਕਿਸੇ ਸੋਚੀ-ਸਮਝੀ ਵਿਦਿਅਕ ਨੀਤੀ ਨਾਲੋਂ, ਕੱਚਾ-ਪਿੱਲਾ ਸਿਆਸੀ ਪੈਂਤੜਾ ਵਧੇਰੇ ਕਾਰਜਸ਼ੀਲ ਹੈ, ਇਸ ਲਈ ਮੁੱਖ ਮੰਤਰੀ ਸ. ਪਰਕਾਸ਼ ਸਿੰਘ ਬਾਦਲ ਜੀ ਦੇ ਨਾਂ ਇਕ ਖੁੱਲ੍ਹੀ ਚਿੱਠੀ ਲਿਖੀ, ਜੋ 28 ਸਤੰਬਰ, 1997 ਨੂੰ ਪੰਜਾਬੀ ਦੇ ਪੰਜ ਰੋਜ਼ਾਨਾ ਅਖ਼ਬਾਰਾਂ, 'ਅਜੀਤ', ਜਲੰਧਰ; 'ਨਵਾਂ ਜ਼ਮਾਨਾ', ਜਲੰਧਰ; 'ਅਕਾਲੀ ਪੱਤ੍ਰਿਕਾ', ਜਲੰਧਰ; 'ਪੰਜਾਬੀ ਟ੍ਰਿਬਿਊਨ', ਚੰਡੀਗੜ੍ਹ ਤੇ 'ਦੇਸ ਸੇਵਕ', ਚੰਡੀਗੜ੍ਹ ਵਿਚ ਛਪੀ ਤੇ ਬਾਅਦ ਵਿਚ ਕਈ ਹੋਰ ਪਰਚਿਆਂ ਨੇ ਵੀ ਛਾਪੀ। ਇਸ ਚਿੱਠੀ ਨੇ, ਜੋ ਹਥਲੀ ਕਿਤਾਬ ਵਿਚ, ਜਿਉਂ ਦੀ ਤਿਉਂ, ਛਾਪੀ ਜਾ ਰਹੀ ਹੈ, ਅਖ਼ਬਾਰਾਂ ਵਿਚ ਕਾਫ਼ੀ ਚਰਚਾ ਛੇੜੀ। ਕੁੱਝ ਚਿੱਠੀਆਂ ਹੱਕ ਵਿਚ, ਕੁੱਝ ਵਿਰੋਧ ਵਿਚ ਛਪੀਆਂ ਪਰ ਬਹੁਤ ਕਰ ਕੇ ਲੋਕ-ਰਾਏ ਦਾ ਰੁਖ਼ ਮੇਰੇ ਹੱਕ ਵਿਚ ਤੇ ਸਰਕਾਰ ਦੀ ਪ੍ਰਸਤਾਵਿਤ ਕਾਰਵਾਈ ਦੇ ਉਲਟ ਹੀ ਰਿਹਾ। ਅੰਗਰੇਜ਼ੀ ਦੇ ਅਖ਼ਬਾਰ 'ਦ ਟ੍ਰਿਬਿਊਨ' (2/12/2001) ਵਿਚ ਇਕ ਪੱਤਰਕਾਰ ਸ੍ਰੀ ਗੋਬਿੰਦ ਠੁਕਰਾਲ ਦੀ ਇਕ ਪੁੱਛ ਦੇ ਉੱਤਰ ਵਿਚ ਸ. ਪਰਕਾਸ਼

ਸਿੰਘ ਬਾਦਲ ਵੱਲੋਂ ਦਿੱਤੇ ਗਏ ਉੱਤਰ ਤੋਂ ਇਹ ਪਤਾ ਲੱਗਦਾ ਸੀ ਕਿ ਮੇਰੀ ਗੋਲੀ ਨਿਸ਼ਾਨੇ ਉੱਤੇ ਜਾ ਵੱਜੀ ਹੈ। ਸ. ਪਰਕਾਸ਼ ਸਿੰਘ ਨੇ ਮੰਨਿਆ ਕਿ ਉਹ ਪਹਿਲੀ ਜਮਾਤ ਤੋਂ ਅੰਗਰੇਜ਼ੀ ਚਾਲੂ ਕਰਨ ਦੇ ਹੱਕ ਵਿਚ ਨਹੀਂ ਹਨ ਤੇ ਨਾ ਉਸ ਵੇਲੇ ਤਕ ਕੈਬਨਿਟ ਵਿਚ ਹੀ ਇਸ ਮਸਲੇ ਨੂੰ ਵਿਚਾਰ-ਅਧੀਨ ਲਿਆਂਦਾ ਗਿਆ ਸੀ। ਇਸ ਖ਼ਬਰ ਵਿਚ ਮੇਰੇ ਰੋਸ ਦਾ ਜ਼ਿਕਰ ਕੀਤਾ ਹੋਇਆ ਸੀ। ਖ਼ਬਰ ਦੇ ਸੰਬੰਧਿਤ ਹਿੱਸੇ ਦਾ ਮੂਲ ਪਾਠ, ਪਾਠਕਾਂ ਦੀ ਗਿਆਤ ਲਈ ਏਥੇ ਛਾਪਿਆ ਜਾ ਰਿਹਾ ਹੈ:

CM Opposes English from Class I

By Gobind Thukral

Tribune News Service

CHANDIGARH, Oct. 1—The Chief Minister of Punjab, Mr. Parkash Singh Badal is not in favour of introducing English from Class I in government primary schools of the State. He believes that English should be learnt and that too very well. "But that is not the stage in Punjab from where our children should start," he said.

In an interview with TNS, Mr. Badal maintained that the issue had not come up for discussion in any manner in the Cabinet. "We should be concentrating on improving our education in the primary and middle stages so that our boys and girls rise high in life. But considering the stage of Punjab's primary and middle schools, one has to take care of basic education and let English be there at a reasonable stage", he added...

ਮੁੱਖ ਮੰਤਰੀ ਜੀ ਦੇ ਫ਼ੌਰੀ ਪ੍ਰਤਿਕਰਮ ਤੋਂ ਇਹੀ ਪ੍ਰਤੀਤ ਹੋਇਆ ਕਿ ਸਰਕਾਰ ਨੇ ਅਜੇ ਇਸ ਮਾਮਲੇ ਬਾਰੇ ਕੋਈ ਦ੍ਰਿੜ੍ਹ ਫ਼ੈਸਲਾ ਨਹੀਂ ਕੀਤਾ; ਜੱਥੇਦਾਰ ਤੋਤਾ ਸਿੰਘ ਜੀ ਆਪਣੀ ਡਫ਼ਲੀ ਕਿਸੇ ਅਧਿਕਾਰ ਤੋਂ ਬਿਨਾਂ ਹੀ ਵਜਾਈ ਜਾ ਰਹੇ ਹਨ ਪਰ ਇਹ ਪ੍ਰਤੀਤੀ ਥੁੜ-ਚਿਰੀ ਤੇ ਗੁਮਰਾਹ ਕਰਨ ਵਾਲੀ ਸਾਬਤ ਹੋਈ।

## 4.

ਲੱਗਦਾ ਹੈ, ਜੱਥੇਦਾਰ ਤੋਤਾ ਸਿੰਘ ਜੀ, ਜੋ ਸਕੂਲ-ਸਿੱਖਿਆ ਦੇ ਵਜ਼ੀਰ ਸਨ, ਛੇਤੀ ਹੀ ਮੁੱਖ ਮੰਤਰੀ ਜੀ ਨੂੰ ਆਪਣਾ ਹਮਖ਼ਿਆਲ ਬਣਾਉਣ ਵਿਚ ਸਫਲ ਹੋ ਗਏ ਤੇ, ਜਿਵੇਂ ਕਿਤੇ ਸ. ਲਛਮਣ ਸਿੰਘ ਜੀ ਦੀ ਆਤਮਾ ਨੂੰ ਚਿੜਾਉਣਾ ਹੋਵੇ, ਉਨ੍ਹਾਂ ਦੇ ਪਿੰਡ ਚੂਹੜ ਚੱਕ (ਮੋਗਾ) ਵਿਚ ਮਿਤੀ 25 ਅਗਸਤ, 1998 ਨੂੰ ਇਕ ਸਰਕਾਰੀ ਜਸ਼ਨ ਵਿਚ, ਮੁੱਖ ਮੰਤਰੀ ਸ. ਪਰਕਾਸ਼ ਸਿੰਘ ਬਾਦਲ ਜੀ ਨੇ ਪੰਜਾਬ ਦੇ ਸਾਰੇ ਸਰਕਾਰੀ ਸਕੂਲਾਂ ਵਿਚ ਪਹਿਲੀ ਜਮਾਤ ਤੋਂ ਅੰਗਰੇਜ਼ੀ ਦੀ ਸਿੱਖਿਆ ਦੇ ਚਾਲੂ ਕਰਨ ਦਾ ਰਸਮੀ ਏਲਾਨ ਕਰ ਦਿੱਤਾ। ਇਸ ਕਾਰਵਾਈ ਦੇ ਹੱਕ ਵਿਚ ਜੋ ਟੁੱਟੀਆਂ-ਭੱਜੀਆਂ ਦਲੀਲਾਂ, ਉਸ ਸਮਾਗਮ ਵਿਚ ਦਿੱਤੀਆਂ ਗਈਆਂ ਤੇ ਜੋ ਜੱਥੇਦਾਰ ਤੋਤਾ ਸਿੰਘ ਜੀ ਆਪ, ਜਾਂ ਉਨ੍ਹਾਂ ਦੇ ਪਿਛਲੱਗ,

ਬਾਅਦ ਵਿਚ ਦੇਂਦੇ ਰਹੇ, ਮੈਂ ਜਤਨ ਕਰਦਾ ਰਿਹਾ ਕਿ ਉਨ੍ਹਾਂ ਸਾਰੀਆਂ ਦੇ, ਇਕ ਇਕ ਕਰ ਕੇ, ਵੱਖ ਵੱਖ ਸੁਤੰਤਰ ਲੇਖਾਂ ਰਾਹੀਂ, ਕਾਟਵੇਂ ਜਵਾਬ ਦਿਆਂ। ਇਸ ਲੜੀ ਵਿਚ ਮੇਰੇ ਜਿਹੜੇ ਲੇਖ ਛਪਦੇ ਰਹੇ, ਉਹ ਛਪਣ ਦੇ ਕ੍ਰਮ ਅਨੁਸਾਰ, ਇਸ ਪੁਸਤਕ ਦੇ ਪਹਿਲੇ ਭਾਗ ਵਿਚ ਛਾਪ ਦਿੱਤੇ ਗਏ ਹਨ। ਇਨ੍ਹਾਂ ਲੇਖਾਂ ਦੇ ਪਾਠਕਾਂ ਵੱਲੋਂ ਮੇਰੇ ਪਾਸ ਪਹੁੰਚੇ ਖ਼ਤਾਂ ਤੇ ਜ਼ਬਾਨੀ ਪ੍ਰਗਟਾਏ ਪ੍ਰਤਿਕਰਮਾਂ ਤੋਂ ਮੈਨੂੰ ਹੈਰਾਨੀ-ਭਰੀ ਖ਼ੁਸ਼ੀ ਹੋਈ ਹੈ ਕਿ ਇਨ੍ਹਾਂ ਲੇਖਾਂ ਨੇ, ਇਕ ਪਾਸੇ ਪੰਜਾਬੀ ਭਾਸ਼ਾ ਦੀ ਸੁਰੱਖਿਆ ਦੀ ਭਾਵਨਾ ਨੂੰ ਅਤੇ ਦੂਜੇ ਪਾਸੇ ਪਹਿਲੀ ਜਮਾਤ ਤੋਂ ਅੰਗਰੇਜ਼ੀ ਨੂੰ ਪੰਜਾਬੀ ਦੀ ਸ਼ਰੀਕ ਬਣਾ ਦੇਣ ਨਾਲ ਪੰਜਾਬੀ ਨੂੰ ਹੋਣ ਵਾਲੇ ਨੁਕਸਾਨ ਦੀ ਚੇਤਨਾ ਨੂੰ ਕੁੱਝ ਨਾ ਕੁੱਝ ਪ੍ਰਚੰਡ ਕੀਤਾ ਹੈ। ਮਿਸਾਲ ਵਜੋਂ, ਇਨ੍ਹਾਂ ਲੇਖਾਂ ਨੇ ਜ਼ਮੀਨ ਤਿਆਰ ਕੀਤੀ ਹੋਈ ਸੀ ਤਾਂ ਹੀ, ਮੇਰੀ ਜ਼ਾਤੀ ਮੁਲਾਕਾਤ ਦੇ ਉਪਰੰਤ, ਨਾਮਧਾਰੀ ਦਰਬਾਰ ਨੇ ਆਪਣੇ ਸਾਰੇ ਸਕੂਲਾਂ ਵਿਚ ਅੰਗਰੇਜ਼ੀ ਮਾਧਿਅਮ ਦੀ ਥਾਂ ਪੰਜਾਬੀ ਮਾਧਿਅਮ ਜਾਰੀ ਕਰਨ ਦਾ ਫ਼ੈਸਲਾ ਕਰ ਲਿਆ। ਇਸ ਪਰਥਾਇ 16-22 ਨਵੰਬਰ, 2000 ਦੇ ਨਾਮਧਾਰੀ ਪੱਤਰ 'ਸਤਿਜੁਗ', ਨਵੀਂ ਦਿੱਲੀ ਦੇ ਮੁੱਖ ਪੱਤਰੇ ਉੱਤੇ ਛਪੀ ਖ਼ਬਰ ਦੀ ਜਿਉਂ ਦੀ ਤਿਉਂ ਨਕਲ ਅੱਗੇ ਦਿੱਤੀ ਜਾਂਦੀ ਹੈ:

## ਸ੍ਰੀ ਸਤਿਗੁਰੂ ਜੀ ਦੀ ਵਧੀਆ ਪੰਜਾਬੀ ਮਾਧਿਅਮ ਸਕੂਲ ਬਣਾਉਣ ਦੀ ਰਜ਼ਾ

ਅੱਜ ਏਥੇ ਸ੍ਰੀ ਸਤਿਗੁਰੂ ਜੀ ਨੇ ਨਾਮਧਾਰੀ ਸਕੂਲਾਂ ਨੂੰ ਵਧੀਆ ਪੰਜਾਬੀ ਮਾਧਿਅਮ ਸਕੂਲ ਬਣਾਉਣ ਸੰਬੰਧੀ ਬਚਨ ਕੀਤਾ। ਵਿਸ਼ਵ ਦੇ ਲਗਪਗ ਹਰ ਸਿੱਖਿਆ ਸ਼ਾਸਤਰੀ ਦੀ ਧਾਰਨਾ ਹੈ ਕਿ ਬੱਚੇ ਨੂੰ ਸਿੱਖਿਆ ਉਸਦੀ ਮਾਤ ਭਾਸ਼ਾ ਵਿਚ ਹੀ ਦਿੱਤੀ ਜਾਣੀ ਚਾਹੀਦੀ ਹੈ। ਇਸ ਨਾਲ ਬੱਚੇ ਦਾ ਸਰੀਰਕ ਤੇ ਮਾਨਸਿਕ ਵਿਕਾਸ ਸਹਿਜੇ ਹੀ ਹੁੰਦਾ ਹੈ। ਪਰ ਸਾਡੇ ਦੇਸ ਵਿਚ ਮਾਤ ਭਾਸ਼ਾ ਤੋਂ ਦੂਰ ਵਿਦੇਸ਼ੀ ਭਾਸ਼ਾ ਖ਼ਾਸ ਕਰਕੇ ਅੰਗਰੇਜ਼ੀ ਦੀ ਬੋਲੀ ਵਾਲੇ ਸਕੂਲਾਂ ਨੂੰ ਚੰਗਾ ਸਮਝਣ ਦਾ ਮਾਹੌਲ ਸਿਰਜਿਆ ਜਾ ਰਿਹਾ ਹੈ ਜਿਸਦੀ ਮਾਰ ਤੋਂ ਪੰਜਾਬੀ ਵੀ ਨਹੀਂ ਬਚੇ। ਪੰਜਾਬੀਆਂ ਦੀਆਂ ਜਥੇਬੰਦੀਆਂ ਨੇ ਇਸ ਵਿਰੁੱਧ ਆਵਾਜ਼ ਉਠਾਈ ਹੈ।

ਪੰਜਾਬੀ ਮਾਧਿਅਮ ਰਾਹੀਂ ਪੜ੍ਹਾਈ ਦੇ ਮੁੱਦਈ ਪ੍ਰੋ. ਪ੍ਰੀਤਮ ਸਿੰਘ ਹੁਰਾਂ ਸ੍ਰੀ ਸਤਿਗੁਰੂ ਜੀ ਨੂੰ ਪੰਜਾਬੀ ਦੀ ਰਾਖੀ ਤੇ ਬੱਚਿਆਂ ਦੇ ਵਿਕਾਸ ਲਈ ਪੰਜਾਬੀ ਮਾਧਿਅਮ ਰਾਹੀਂ ਪੜ੍ਹਾਉਣ ਲਈ ਬੇਨਤੀ ਕੀਤੀ ਹੈ। ਸ੍ਰੀ ਸਤਿਗੁਰੂ ਜੀ ਦੇ ਸੇਵਕ ਹਰਪਾਲ ਸਿੰਘ ਨੇ ਦੱਸਿਆ ਕਿ ਪ੍ਰੋਫ਼ੈਸਰ ਸਾਹਿਬ ਨੇ ਅਰਜ਼ ਕੀਤੀ ਕਿ ਜਦੋਂ ਦੇਸ ਵਿਚ ਅਰਬੀ-ਫ਼ਾਰਸੀ ਦਾ ਜ਼ੋਰ ਸੀ, ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪੰਜਾਬੀ ਨੂੰ ਬਚਾਇਆ। ਜਦੋਂ ਅੰਗਰੇਜ਼ਾਂ ਨੇ ਅੰਗਰੇਜ਼ੀ ਸਿੱਖਿਆ ਪ੍ਰਣਾਲੀ ਸ਼ੁਰੂ ਕੀਤੀ ਤਾਂ ਸ੍ਰੀ ਸਤਿਗੁਰੂ ਰਾਮ ਸਿੰਘ ਨੇ ਆਪਣੀ ਭਾਸ਼ਾ ਪੜ੍ਹਨ ਉੱਤੇ ਜ਼ੋਰ ਦਿੱਤਾ ਅਤੇ ਅੰਗਰੇਜ਼ੀ ਸਕੂਲਾਂ ਦਾ ਬਾਈਕਾਟ ਕੀਤਾ। ਅੱਜ ਦੇ ਭਾਸ਼ਾ ਸੰਕਟ ਵਿਚ ਸ੍ਰੀ ਸਤਿਗੁਰੂ ਜੀ ਹੀ ਪੰਜਾਬੀ ਨੂੰ ਬਚਾ ਸਕਦੇ ਹਨ। ਪੰਜਾਬੀ ਨੂੰ ਬਚਾਉਣ ਲਈ ਹੀ ਸ੍ਰੀ ਸਤਿਗੁਰੂ ਜੀ ਦੀ ਰਜ਼ਾ ਹੈ ਕਿ ਆਪਣੇ ਸਕੂਲਾਂ ਵਿਚ ਪੰਜਾਬੀ ਮਾਧਿਅਮ ਚਾਲੂ ਕੀਤਾ ਜਾਏ। ਪੜ੍ਹਾਈ ਬਹੁਤ ਵਧੀਆ

ਕਰਵਾਈ ਜਾਏ। ਇਸ ਲਈ ਲੋੜ ਅਨੁਸਾਰ ਵਧੀਆ ਮਿਹਨਤੀ ਅਧਿਆਪਕਾਂ ਦਾ ਪ੍ਰਬੰਧ ਕੀਤਾ ਜਾਏ। ਜੇ ਪਾਠ-ਪੁਸਤਕਾਂ ਦੀ ਸਮੱਸਿਆ ਬਣੇ ਤਾਂ ਪੰਜਾਬੀ ਵਿਚ ਤਿਆਰ ਕਰਵਾਈਆਂ ਜਾਣ, ਨਵੀਆਂ ਛਾਪੀਆਂ ਜਾਣ। ਆਪ ਇਸ ਕਾਰਜ ਲਈ ਹਰ ਪ੍ਰਕਾਰ ਦੀ ਮਦਦ ਕਰਨ, ਕਿਰਪਾ ਕਰਨ ਨੂੰ ਤਿਆਰ ਹਨ।

ਇਸੇ ਤਰ੍ਹਾਂ ਬਠਿੰਡੇ ਦੇ ਇਕ ਨੌਜਵਾਨ ਸ. ਗੁਰਮੀਤ ਸਿੰਘ ਧਾਲੀਵਾਲ ਦਾ ਟੈਲੀਫ਼ੋਨ ਆਇਆ ਕਿ ਅਸੀਂ ਆਪਣੇ ਸ਼ਹਿਰ ਵਿਚ ਬਾਬਾ ਫ਼ਰੀਦ ਪਬਲਿਕ ਸਕੂਲ ਚਾਲੂ ਕੀਤਾ ਹੋਇਆ ਹੈ। ਅਸੀਂ ਤੁਹਾਡੇ ਲੇਖਾਂ ਤੋਂ ਪ੍ਰੇਰਿਤ ਹੋ ਕੇ ਪ੍ਰਣ ਕੀਤਾ ਹੈ ਕਿ ਛੇਵੀਂ ਜਮਾਤ ਤੋਂ ਕੰਪਿਊਟਰੀ ਸੌਫ਼ਟਵੇਅਰ ਦੀ ਮਦਦ ਨਾਲ ਅੰਗਰੇਜ਼ੀ ਪੜ੍ਹਾ ਕੇ, ਤੁਹਾਡੇ ਦਾਅਵਿਆਂ ਨੂੰ ਅਮਲੀ ਜਾਮਾ ਪੁਆ ਦਿਆਂਗੇ।

ਇਨ੍ਹਾਂ ਮਜ਼ਮੂਨਾਂ ਦਾ ਇਕ ਅਸਰ ਇਹ ਵੀ ਹੋਇਆ ਹੈ ਕਿ ਮਿਤੀ 13/1/2001 ਦੇ 'ਇੰਡੀਅਨ ਐਕਸਪ੍ਰੈਸ' ਦੇ 'ਪਟਿਆਲਾ ਨਿਊਜ਼ਲਾਈਨ' ਨਾਮੀ ਜ਼ਮੀਮੇ ਵਿਚ ਛਪੀ ਖ਼ਬਰ ਅਨੁਸਾਰ, ਸਕੂਲ ਸਿੱਖਿਆ ਦੇ ਵਜ਼ੀਰ ਸਾਹਿਬ ਨੇ ਪੰਜਾਬ ਦੇ ਸਾਰੇ ਅੰਗਰੇਜ਼ੀ ਮਾਧਿਅਮ ਵਾਲੇ ਸਕੂਲਾਂ ਵਿਚ ਪਹਿਲੀ ਜਮਾਤ ਤੋਂ ਪੰਜਾਬੀ ਪੜ੍ਹਾਉਣ ਦੇ ਹੁਕਮ ਜਾਰੀ ਕਰ ਦਿੱਤੇ ਹਨ। ਰੋਜ਼ਾਨਾ ਅਖ਼ਬਾਰ ਪੜ੍ਹਨ ਵਾਲਿਆਂ ਵਿੱਚੋਂ ਕਈਆਂ ਨੇ ਇਹ ਖ਼ਬਰ ਪੜ੍ਹ ਕੇ ਮੈਨੂੰ ਜਿੱਤ ਦੀ ਵਧਾਈ ਦਿੱਤੀ ਤੇ 'ਪੰਜਾਬੀ ਟ੍ਰਿਬਿਊਨ', ਚੰਡੀਗੜ੍ਹ ਦੇ ਸੰਪਾਦਕ ਨੇ ਆਪਣੀ ਮਿਤੀ 14/1/2001 ਦੇ ਪਰਚੇ ਵਿਚ ਵਜ਼ੀਰ ਸਾਹਿਬ ਦੇ ਇਸ ਹੁਕਮ ਦੀ ਸ਼ਲਾਘਾ ਵੀ ਕੀਤੀ, ਪਰ ਮੈਂ ਇਸ ਆਦੇਸ਼ ਨੂੰ ਕਿਸੇ ਤਰ੍ਹਾਂ ਵੀ ਸ਼ਲਾਘਾਜੋਗ ਨਹੀਂ ਸਮਝਦਾ, ਹਾਲਾਂਕਿ ਇਸ ਦੀ ਪ੍ਰੇਰਨਾ, ਸਿੱਧੇ ਜਾਂ ਟੇਢੇ ਢੰਗ ਨਾਲ ਮੇਰੇ ਲੇਖ ਹੀ ਬਣੇ ਹੋਣਗੇ। ਕਾਰਨ ਇਹ ਹੈ ਕਿ ਜਿਹੜਾ ਮਸਲਾ ਅੱਗੇ ਸਿਰਫ਼ ਸਰਕਾਰੀ ਸਕੂਲਾਂ ਦਾ ਸੀ, ਹੁਣ ਉਹੀ ਮਸਲਾ ਪੰਜਾਬ ਦੇ ਤਕਰੀਬਨ ਸਾਰੇ ਸਕੂਲਾਂ ਦਾ ਬਣ ਜਾਏਗਾ। ਪੰਜਾਬੀ ਭਾਸ਼ਾ ਦਾ ਜੋ ਹਸ਼ਰ ਸਰਕਾਰੀ ਸਕੂਲਾਂ ਵਿਚ ਸੀ ਤੇ ਹੁਣ ਵੀ ਹੈ, ਉਹ ਹੁਣ ਪੰਜਾਬ ਦੇ ਸਰਕਾਰੀ ਸਕੂਲਾਂ ਦੇ ਨਾਲ ਪ੍ਰਾਈਵੇਟ ਸਕੂਲਾਂ ਵਿਚ ਵੀ ਹੋਇਆ ਕਰੇਗਾ। ਅੰਗਰੇਜ਼ੀ, ਪੰਜਾਬੀ ਦੀ ਸੌਂਕਣ ਬਣ ਕੇ ਤਸ਼ਰੀਫ਼ ਲਿਆਵੇ ਜਾਂ ਪੰਜਾਬੀ, ਅੰਗਰੇਜ਼ੀ ਦੀ ਸੌਂਕਣ ਬਣੇ, ਨੁਕਸਾਨ ਦੁਹਾਂ ਹਾਲਤਾਂ ਵਿਚ ਪੰਜਾਬੀ ਦਾ ਹੀ ਹੋਵੇਗਾ, ਇਸ ਵਿਚ ਰੱਤੀ-ਮਾਤਰ ਵੀ ਸ਼ੱਕ ਨਹੀਂ ਹੈ। ਇਸ ਨਤੀਜੇ ਉੱਤੇ, ਜਿਵੇਂ ਕਿ ਇਸ ਕਿਤਾਬ ਦੇ ਦੂਜੇ ਹਿੱਸੇ ਵਿਚ ਦਿੱਤੇ ਲੇਖਾਂ ਤੋਂ ਸਪਸ਼ਟ ਹੈ, ਸਿੱਖਿਆ-ਸ਼ਾਸਤਰੀਆਂ, ਭਾਸ਼ਾ-ਸ਼ਾਸਤਰੀਆਂ, ਮਨੋਵਿਗਿਆਨੀਆਂ ਤੇ ਪ੍ਰਾਇਮਰੀ ਦੇ ਰਹਿ ਚੁੱਕੇ ਤਜਰਬੇਕਾਰ ਉਸਤਾਦਾਂ ਦੀ ਰਾਏ ਇਕ ਹੈ ਕਿ ਅੰਗਰੇਜ਼ੀ ਦਾ ਪ੍ਰਵੇਸ਼ ਸਕੂਲਾਂ ਵਿਚ ਪ੍ਰਾਇਮਰੀ ਤੋਂ ਬਾਅਦ ਚਾਹੀਦਾ ਹੈ। ਪੰਜਾਬ ਸਰਕਾਰ ਵੱਲੋਂ ਕਾਇਮ ਹੋਏ ਇੱਕੋ-ਇਕ ਭਾਸ਼ਾ-ਕਮਿਸ਼ਨ ਦੀ ਰਾਏ ਵੀ ਇਨ੍ਹਾਂ ਵਿਸ਼ੇਸ਼ੱਗਾਂ ਵਾਲੀ ਹੀ ਹੈ, ਫੇਰ ਵੀ, ਅਫ਼ਸੋਸ ਹੈ, ਜੱਥੇਦਾਰ ਤੋਤਾ ਸਿੰਘ ਜੀ ਨੇ ਸ਼ੇਖ਼ ਫ਼ਰੀਦ ਜੀ ਦੇ ਸਲੋਕਾਂ ਵਿੱਚੋਂ ਕੇਵਲ ਇੱਕੋ ਤੁਕ ਚੁੱਕ ਕੇ, ਉਸ ਦਾ ਅਭਿਆਸ ਕਰਨਾ ਸ਼ੁਰੂ ਕੀਤਾ ਹੋਇਆ ਹੈ: "ਕੰਨੀ ਬੁਜੇ ਦੇ ਰਹਾਂ ਕਿਤੀ ਵਗੈ ਪਉਣੁ" (ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪੰਨਾ 1382)। ਉਨ੍ਹਾਂ ਦੀ ਸੋਚ ਪੰਜਾਬ ਵਿਚ ਜੰਮਦੇ ਬੱਚੇ ਨੂੰ ਅੰਗਰੇਜ਼ੀ ਦੇ ਪਟੇ ਉੱਤੇ ਚਾੜ੍ਹ ਦੇਣ ਤੋਂ ਛੁੱਟ ਹੋਰ ਕਿਸੇ ਵਹਿਣ ਵਿਚ ਪੈਣ ਨੂੰ ਤਿਆਰ ਹੀ ਨਹੀਂ। ਜਾਂ ਤਾਂ ਸਿੱਖਿਆ-ਸ਼ਾਸਤਰ, ਮਨੋ-ਵਿਗਿਆਨ, ਭਾਸ਼ਾ-ਵਿਗਿਆਨ ਤੇ ਕਲਚਰ ਦੇ ਦ੍ਰਿਸ਼ਟੀਕੋਣਾਂ ਤੋਂ ਸਮਝਾਈ ਹੋਈ ਗੱਲ ਉਨ੍ਹਾਂ ਦੇ ਪੱਲੇ ਹੀ ਨਹੀਂ ਪੈਂਦੀ ਤੇ ਜਾਂ ਸਭ ਕੁੱਝ ਸਮਝਦੇ ਹੋਏ, ਜੱਟ-ਹੱਠ ਦਾ ਸ਼ਿਕਾਰ ਹੋਏ ਬੈਠੇ ਹਨ, ਵਰਨਾ

ਉਨ੍ਹਾਂ ਵੱਲੋਂ ਸਿੱਖਿਆ ਦੇ ਖੇਤਰ ਵਿਚ ਕੀਤੇ ਜਾ ਰਹੇ ਤਜਰਬਿਆਂ ਨੇ ਪੰਜਾਬੀ ਤੇ ਪੰਜਾਬੀਅਤ ਦਾ ਜੋ ਦੂਰ-ਪ੍ਰਭਾਵੀ ਨੁਕਸਾਨ ਕਰਨਾ ਹੈ, ਉਸ ਦਾ ਅਨੁਮਾਨ ਹੁਣ ਹੀ ਲਾ ਲੈਣਾ, ਕਿਸੇ ਵੀ ਪੰਜਾਬੀ-ਹਿਤੈਸ਼ੀ ਲਈ ਔਖਾ ਨਹੀਂ ਹੋਣਾ ਚਾਹੀਦਾ। ਪੰਜਾਬੀ ਪੜ੍ਹਾਉਣ ਤੋਂ ਬਿਨਾਂ, ਪਹਿਲੀ ਜਮਾਤ ਤੋਂ ਅੰਗਰੇਜ਼ੀ ਪੜ੍ਹਾਉਣ ਵਾਲੇ ਸਕੂਲ ਤਾਂ ਪੰਜਾਬ ਦੇ ਬੱਚਿਆਂ ਉੱਤੇ ਉਹ ਅਤਿਆਚਾਰ ਕਰ ਰਹੇ ਹਨ, ਜਿਸ ਨੂੰ ਇਕ ਦਿਨ ਲਈ ਵੀ ਜਾਰੀ ਨਹੀਂ ਸੀ ਰਹਿਣ ਦੇਣਾ ਚਾਹੀਦਾ। ਇਸ ਸਿਸਟਮ ਨੂੰ ਬੰਦ ਕਰਾਉਣ ਦੀ ਥਾਂ, ਅੰਗਰੇਜ਼ੀ ਦੇ ਨਾਲ ਪਹਿਲੀ ਜਮਾਤ ਤੋਂ ਪੰਜਾਬੀ ਦੀ ਸਿੱਖਿਆ ਵਧਾ ਕੇ ਖ਼ੁਸ਼ ਹੋ ਜਾਣਾ ਕਿ ਪੰਜਾਬੀ ਦਾ ਭਲਾ ਕਰ ਦਿੱਤਾ ਹੈ, ਨਿਰੋਲ ਖ਼ੁਸ਼ਫ਼ਹਿਮੀ ਤੇ ਖ਼ਾਮ-ਖ਼ਿਆਲੀ ਹੈ। ਜਿਸ ਸਕੂਲ ਵਿਚ ਅੰਗਰੇਜ਼ੀ ਮਾਧਿਅਮ ਹੈ, ਓਥੇ ਪੰਜਾਬੀ ਹਮੇਸ਼ਾ ਫ਼ੁਟ-ਪੈਡਾਂ ਉੱਤੇ ਬੈਠੀ ਹੀ ਦਿੱਸੇਗੀ, ਬਰਾਬਰ ਦੀ ਕੁਰਸੀ ਉੱਤੇ ਨਹੀਂ।

ਆਦਰਜੋਗ ਵਜ਼ੀਰ ਸਾਹਿਬ ਜੀ! ਆਪ ਕਿਉਂ ਨਹੀਂ ਸਮਝ ਰਹੇ ਕਿ ਛੁਰੀ ਨੂੰ ਖ਼ਰਬੂਜ਼ੇ ਉੱਤੇ ਮਾਰਿਆ ਜਾਏ ਜਾਂ ਖ਼ਰਬੂਜ਼ੇ ਨੂੰ ਛੁਰੀ ਉੱਤੇ, ਨੁਕਸਾਨ ਵਿਚਾਰੇ ਖ਼ਰਬੂਜ਼ੇ ਦਾ ਹੀ ਹੋਵੇਗਾ। ਇਹ ਵੀ ਪੱਕ ਸਮਝ ਛੱਡੋ ਕਿ ਪਹਿਲੀ ਤੋਂ ਚਾਲੂ ਕੀਤੀ ਅੰਗਰੇਜ਼ੀ ਦਾ ਉੱਕਾ ਕੋਈ ਲਾਭਦਾਇਕ ਨਤੀਜਾ ਨਹੀਂ ਨਿਕਲਣਾ। ਸੋ, ਨਾ ਘਰ ਦੇ ਰਹਾਂਗੇ ਨਾ ਘਾਟ ਦੇ। ਪਹਿਲੀ ਤੋਂ ਅੰਗਰੇਜ਼ੀ ਨੂੰ ਜਾਰੀ ਹੋਇਆਂ ਇਕ ਵਰ੍ਹਾ ਹੋਇਆ ਤਾਂ ਪੱਤਰਕਾਰਾਂ ਨੇ ਪਿੰਡਾਂ ਵਿਚ ਇਸ ਤਜਰਬੇ ਦੇ ਫ਼ੇਲ ਹੋਣ ਦੀਆਂ ਰਪੋਟਾਂ ਛਾਪੀਆਂ। ਉਸਤਾਦਾਂ ਤੇ ਮਾਪਿਆਂ ਦੇ ਪ੍ਰਤਿਕਰਮ ਪੱਤਰਕਾਰਾਂ ਤੋਂ ਵੱਖਰੇ ਨਹੀਂ। ਤੁਸੀਂ ਇਹ ਰਪੋਟਾਂ ਪੜ੍ਹ ਬੈਠੇ ਹੋ; ਲੋਕ-ਰਾਏ ਤੋਂ ਵੀ ਤੁਹਾਡੇ ਕੰਨ ਓਪਰੇ ਨਹੀਂ ਹੋ ਸਕਦੇ। ਫੇਰ ਵੀ ਤੁਸੀਂ ਆਪਣੇ ਕੀਤੇ ਨੂੰ ਸਲਾਹੀ ਹੀ ਜਾ ਰਹੇ ਹੋ! ਫ਼ਾਰਸੀ ਵਾਲਿਆਂ ਦੀ ਕਹਾਵਤ ਹੈ: "ਰਾਹਿ-ਰਾਸਤ ਬਿਰੌ, ਗਰਚਿ ਦੂਰ ਅਸਤ"—ਸਿੱਧਾ ਰਸਤਾ ਫੜੋ, ਭਾਵੇਂ ਵਲਾ ਕਿਉਂ ਨਾ ਮਾਰਨਾ ਪਏ। ਤੁਸੀਂ ਪ੍ਰਾਇਮਰੀ ਵਿਚ ਨਿਰੋਲ ਪੰਜਾਬੀ ਭਾਸ਼ਾ ਤੇ ਪੰਜਾਬੀ ਹੀ ਮਾਧਿਅਮ ਵਾਲਾ ਰਾਹ ਫੜੋ, ਇਹ ਬਿਲਕੁਲ ਸਿੱਧਾ ਰਸਤਾ ਹੈ ਤੇ ਵਲਾ ਵੀ ਨਹੀਂ ਪੈਂਦਾ। ਪ੍ਰਾਇਮਰੀ ਦੇ ਬਾਅਦ ਕੰਪਿਊਟਰਾਂ ਤੇ ਸੌਫ਼ਟਵੇਅਰਾਂ ਦੀ ਮਦਦ ਲੈ ਕੇ ਅੰਗਰੇਜ਼ੀ ਪੜ੍ਹਾਓ। ਜੇ ਤੁਸੀਂ ਪੰਜਾਬ ਦੇ ਸ਼ੁਭ-ਚਿੰਤਕ ਹੋ ਤਾਂ ਡਾ. ਟੀ.ਆਰ. ਸ਼ਰਮਾ, ਡਾ. ਅਮਰ ਸਿੰਘ ਧਾਰੀਵਾਲ, ਪ੍ਰੋ. ਗੁਰਦਿਆਲ ਸਿੰਘ, ਡਾ. ਹਰਜੀਤ ਸਿੰਘ ਗਿੱਲ, ਡਾ. ਪ੍ਰੇਮ ਸਿੰਘ, ਡਾ. ਐਸ. ਐਸ. ਜੋਸ਼ੀ, ਡਾ. ਮੁਖ਼ਤਿਆਰ ਸਿੰਘ ਗਿੱਲ ਤੇ ਡਾ. ਆਗਿਆਜੀਤ ਸਿੰਘ ਵਰਗੇ ਜਿਨ੍ਹਾਂ ਵਿਦਵਾਨਾਂ ਨੇ ਆਪਣੀਆਂ ਉਮਰਾਂ ਸਿੱਖਿਆ ਦੇ ਖੇਤਰ ਵਿਚ ਗਾਲ ਛੱਡੀਆਂ ਹਨ ਤੇ ਆਪੋ-ਆਪਣੀ ਵਿਸ਼ੇਸ਼ੱਗਤਾ ਵਿਚ ਦੂਰ ਦੂਰ ਤਕ ਨਾਮਣਾ ਖੱਟੀ ਬੈਠੇ ਹਨ, ਉਨ੍ਹਾਂ ਨੂੰ ਅੰਞਾਣਾ ਨਾ ਸਮਝੋ ਤੇ ਨਾ ਪੰਜਾਬ ਦੇ ਬਾਲਾਂ ਦਾ, ਪੰਜਾਬ, ਪੰਜਾਬੀ ਤੇ ਪੰਜਾਬੀਅਤ ਦਾ ਵੈਰੀ ਹੀ ਸਮਝੋ। ਇਨ੍ਹਾਂ ਦਾ ਸਤਕਾਰ ਕਰੋ। ਇਨ੍ਹਾਂ ਨੂੰ ਖੜੇ ਹੋ ਕੇ ਖਿੜੇ ਮੱਥੇ ਮਿਲੋ ਤੇ ਇਨ੍ਹਾਂ ਦੇ ਕੱਢੇ ਹੋਏ ਨਤੀਜਿਆਂ ਨੂੰ ਅਦਬ ਨਾਲ ਸੁਣੋ ਤੇ ਅਮਲ ਕਰੋ। ਇਨ੍ਹਾਂ ਨੇ ਤੁਹਾਡੇ ਪਾਸੋਂ ਕੋਈ ਇਨਾਮ ਨਹੀਂ ਲੈਣੇ। ਝਾਕ ਵਾਲੇ ਸਾਲ ਇਹ ਸਾਰੇ ਵਿਦਵਾਨ ਹੰਢਾਈ ਬੈਠੇ ਹਨ, ਏਸੇ ਲਈ ਝੋਲੀ ਨਹੀਂ ਚੁੱਕਦੇ। ਸੱਚ ਦੇ ਵੇਲੇ ਸੱਚ ਸੁਣਾਉਣ ਵਾਲੀ ਬੜੀ ਸਤਕਾਰਜੋਗ ਵਿਦਵਾਨ-ਮੰਡਲੀ ਨੂੰ ਕੁਦਰਤ ਨੇ, ਤੁਹਾਡੀ ਸਹੂਲਤ ਲਈ, ਇਸ ਕਿਤਾਬ ਵਿਚ ਇਕੱਠਾ ਕਰ ਦਿੱਤਾ ਹੈ। ਇਨ੍ਹਾਂ ਦੀ ਨਹੀਂ ਸੁਣੋਗੇ ਤਾਂ ਪਛਤਾਉਣ ਵੇਲੇ ਪਤਾ ਨਹੀਂ ਆਪਾਂ ਹੋਵਾਂਗੇ ਵੀ ਕਿ ਨਹੀਂ, ਪਰ ਯਕੀਨ ਜਾਣੋ ਸਾਰਾ ਸਿਆਣਾ ਪੰਜਾਬ ਆਪਣੇ ਜਣਦਿਆਂ ਨੂੰ ਦੁਰਕਾ

ਮਾਰ ਮਾਰ ਪਿੱਟੇਗਾ ਕਿਉਂਕਿ ਜਦ ਕਦੀ ਭਾਰਤ ਦੇਸ ਦੀਆਂ ਜ਼ਬਾਨਾਂ ਦੇ ਮਾਹਿਰ, ਗੰਭੀਰ ਵਿਚਾਰ-ਵਟਾਂਦਰੇ ਲਈ ਇਕੱਠੇ ਹੋਣਗੇ, ਓਥੇ ਤੁਹਾਡੇ ਸਕੂਲਾਂ ਵਿੱਚੋਂ ਨਿਕਲੇ ਪੰਜਾਬ ਦੇ ਨੁਮਾਇੰਦੇ, ਖੁਸਰਿਆਂ ਦੀ ਤਰ੍ਹਾਂ ਤਾੜੀਆਂ ਮਾਰ ਮਾਰ ਕੇ ਕਿਹਾ ਕਰਨਗੇ :

*ਜ਼ਬਾਂਦਾਂ ਔਰ ਹੋਂਗੇ,*
*ਹਮ ਤੋਂ ਪੰਜਾਬੀ ਰਿਸਾਲੇ ਹੈਂ!*
(ਤੁਹਾਨੂੰ ਭੁਲੇਖਾ ਲੱਗੈ; ਅਸੀਂ ਤਾਂ ਘੋੜ-ਸਵਾਰ ਪਲਟਨ ਦੇ ਬੰਦੇ ਆਂ, ਬੋਲੀ-ਸ਼ੋਲੀ ਨਹੀਂ ਜਾਣਦੇ ਅਸੀਂ, ਕੋਈ ਵੀ!)

## 5.

ਇਨ੍ਹਾਂ ਲੇਖਾਂ ਨੂੰ ਪੁਸਤਕ ਦਾ ਰੂਪ ਦੇਣ ਦੀ ਪ੍ਰੇਰਨਾ ਸੰਗੀਆਂ-ਸਾਥੀਆਂ ਤੋਂ ਇਲਾਵਾ, ਉਨ੍ਹਾਂ ਪਾਠਕਾਂ ਤੋਂ ਮਿਲੀ ਹੈ, ਜੋ ਟੈਲੀਫ਼ੋਨਾਂ, ਚਿੱਠੀਆਂ ਤੇ ਮੁਲਾਕਾਤਾਂ ਦੇ ਦੌਰਾਨ ਇਨ੍ਹਾਂ ਦੇ ਸੰਕਲਨ ਉੱਤੇ ਜ਼ੋਰ ਦੇਂਦੇ ਰਹੇ ਹਨ। ਮੈਂ ਆਪਣੇ ਵੱਲੋਂ ਇਸ ਪੁਸਤਕ ਨੂੰ ਵਧੇਰੇ ਪੁਸ਼ਟ ਕਰਨ ਲਈ ਬੱਚੇ ਦੇ ਮੁੱਢਲੇ ਭਾਵੁਕ ਤੇ ਮਾਨਸਿਕ ਵਿਕਾਸ ਨਾਲ ਸਰੋਕਾਰ ਰੱਖਣ ਵਾਲੇ ਤਜਰਬੇਕਾਰ ਵਿਸ਼ੇਸ਼ੱਗਾਂ ਦੇ ਦਰਵਾਜ਼ਿਆਂ ਉੱਤੇ, ਸਵਾਲੀ ਬਣ ਕੇ, ਦਸਤਕਾਂ ਦੇਂਦਾ ਰਿਹਾ ਤਾਂ ਜੋ ਮੇਰੇ ਸਾਧਾਰਨ, ਗ਼ੈਰ-ਪੇਸ਼ਾਵਰਾਨਾ, ਤਿੱਖੀ ਜਜ਼ਬਾਤੀ ਸੁਰ ਵਾਲੇ ਪ੍ਰਤਿਕਰਮਾਂ ਦੇ ਨਾਲ, ਪਾਠਕਾਂ ਨੂੰ ਬਾਲ-ਸਿੱਖਿਆ ਨਾਲ ਸੰਬੰਧਿਤ ਚੋਟੀ ਦੇ ਵਿਸ਼ੇਸ਼ੱਗਾਂ ਦੀਆਂ ਰਾਵਾਂ ਦੀ ਜਾਣਕਾਰੀ ਵੀ ਹੋ ਜਾਵੇ। ਮੈਨੂੰ ਯਕੀਨ ਹੈ, ਵਿਦਵਾਨ ਵਿਸ਼ੇਸ਼ੱਗਾਂ ਦੇ ਸਹਿਯੋਗ ਨੇ ਇਸ ਪੁਸਤਕ ਨੂੰ ਸਿੱਖਿਆ ਦੇ ਖੇਤਰ ਦੇ ਪਾਂਧੀਆਂ ਤੇ ਖੋਜੀਆਂ ਲਈ ਇਕ ਬਹੁਮੁੱਲੀ ਤਕਨੀਕੀ ਦਸਤਾਵੇਜ਼ ਬਣਾ ਦਿੱਤਾ ਹੈ। ਜਿਵੇਂ ਮੇਰੇ ਵਰਗੇ ਗ਼ੈਰ-ਵਿਸ਼ੇਸ਼ੱਗ ਨੂੰ ਪੰਜਾਬ ਸਰਕਾਰ ਵੱਲੋਂ ਪਹਿਲੀ ਜਮਾਤ ਤੋਂ ਅੰਗਰੇਜ਼ੀ ਦੀ ਪੜ੍ਹਾਈ ਜਾਰੀ ਕਰਨ ਵਾਲਾ ਉੱਦਮ ਬਾਲ-ਵਿਰੋਧੀ ਲੱਗਦਾ ਸੀ, ਮੈਨੂੰ ਇਹ ਵੇਖ ਕੇ ਬੇਹੱਦ ਖ਼ੁਸ਼ੀ ਹੋਈ ਹੈ ਕਿ ਸਾਰੇ ਹੀ ਵਿਸ਼ੇਸ਼ੱਗ ਸਰਕਾਰ ਨੂੰ ਕੁਰਾਹੇ ਪਈ ਮੰਨਦੇ ਹਨ। ਵਿਦਵਾਨਾਂ ਦੀ ਪ੍ਰੌੜ੍ਹਤਾ ਨੇ ਮੇਰਾ ਵਿਸ਼ਵਾਸ ਹੋਰ ਵੀ ਦ੍ਰਿੜ੍ਹ ਕਰ ਦਿੱਤਾ ਹੈ ਕਿ ਸਾਡੀ ਸਰਕਾਰ ਨੂੰ ਆਪਣੀ ਹੁਣ ਵਾਲੀ ਵਿਦਿਅਕ ਨੀਤੀ ਉੱਤੇ ਇਕਦਮ ਨਜ਼ਰਸਾਨੀ ਕਰਨੀ ਚਾਹੀਦੀ ਹੈ। ਸ਼ਾਇਦ, ਸਰਕਾਰ ਨੇ ਪੰਜਾਬ ਦੇ ਬੱਚਿਆਂ ਦੀ ਭਲਾਈ ਦੇ ਖ਼ਿਆਲ ਨਾਲ ਹੀ ਪਹਿਲੀ ਤੋਂ ਅੰਗਰੇਜ਼ੀ ਚਾਲੂ ਕੀਤੀ ਹੋਵੇ। ਹੁਣ, ਜਦੋਂ ਵਿਸ਼ੇਸ਼ੱਗ ਇਕਮਤ ਹੋ ਕੇ ਦੱਸ ਰਹੇ ਹਨ ਕਿ ਸਰਕਾਰ ਤਾਂ ਪੰਜਾਬੀ ਦੀਆਂ ਜੜ੍ਹਾਂ ਨੂੰ ਤੇਲ ਦੇ ਬੈਠੀ ਹੈ ਤਾਂ ਇਸ ਤਜਰਬੇ ਨੂੰ ਹੋਰ ਲਮਕਾਉਣਾ ਕਿਸੇ ਪੱਖੋਂ ਵੀ ਜਾਇਜ਼ ਨਹੀਂ ਹੈ। ਸਰਕਾਰ ਨੂੰ ਚਾਹੀਦਾ ਹੈ ਅੰਗਰੇਜ਼ੀ ਦਾ ਹੇਜ ਛੱਡ ਕੇ ਸਾਰੀ ਮੁੱਢਲੀ ਸਿੱਖਿਆ ਨੂੰ ਪੰਜਾਬੀ-ਮੁਖੀ ਬਣਾਵੇ ਤੇ ਇਸ ਪੱਧਰ ਦੀ ਸਿੱਖਿਆ ਵਿਚ ਪੰਜਾਬੀ ਦੀ ਪੜ੍ਹਾਈ ਨੂੰ ਵੱਧ ਤੋਂ ਵੱਧ ਮਿਆਰੀ ਬਣਾਉਣ ਦਾ ਜਤਨ ਕਰੇ। ਇਸੇ ਤਰ੍ਹਾਂ, ਪੰਜਾਬ ਸਰਕਾਰ, ਛੇਵੀਂ ਜਮਾਤ ਤੋਂ ਅੰਗਰੇਜ਼ੀ ਭਾਸ਼ਾ ਦੀ ਪੜ੍ਹਾਈ, ਕੰਪਿਊਟਰਾਂ ਵਿਚ ਚਾੜ੍ਹੀ ਸੌਫ਼ਟਵੇਅਰ ਦੀ ਮਦਦ ਨਾਲ, ਅੰਤਰਰਾਸ਼ਟਰੀ ਪੱਧਰ ਉੱਤੇ ਲਿਆਉਣ ਲਈ, ਗੰਭੀਰ ਹੰਭਲਾ ਮਾਰੇ ਤਾਂ ਜੋ ਪੰਜਾਬ ਦੇ ਬੱਚਿਆਂ ਦੀਆਂ ਕੱਟੀਆਂ ਹੋਈਆਂ ਜੀਭਾਂ ਮੁੜ ਉੱਗਣੀਆਂ ਸ਼ੁਰੂ ਹੋ ਜਾਣ।

ਇਹ ਸਾਰੀ ਕਿਤਾਬ ਇੱਕੋ ਵਿਸ਼ੇ ਬਾਰੇ ਲਿਖੀ ਗਈ ਹੈ, ਇਸ ਲਈ ਪਾਠਕਾਂ ਨੂੰ ਕਿਤੇ ਇਸ ਵਿਚਲੀ ਦੁਹਰ-ਤਿਹਰ ਰੜਕੇ ਤਾਂ, ਆਸ ਹੈ, ਲੇਖਕਾਂ ਦੀ ਮਜਬੂਰੀ ਸਮਝ ਕੇ ਨਜ਼ਰ-ਅੰਦਾਜ਼ ਕਰਨ ਦੀ ਕਿਰਪਾ ਕਰਨਗੇ।

ਜਿਨ੍ਹਾਂ ਪ੍ਰਸ਼ੰਸਕਾਂ ਦੀ ਪ੍ਰੇਰਨਾ ਨਾਲ ਮੇਰਾ ਇਹ ਸੰਕਲਨ ਤਿਆਰ ਕਰਨ ਦਾ ਮਨ ਬਣਿਆ, ਜਿਨ੍ਹਾਂ ਮਿਹਰਬਾਨ ਵਿਦਵਾਨਾਂ ਦੇ ਸਹਿਯੋਗ ਕਰਕੇ ਇਹ ਸੰਕਲਨ ਸਾਧਾਰਨ ਪੱਤਰਕਾਰੀ ਦੀ ਪੱਧਰ ਤੋਂ ਵਿਸ਼ੇਸ਼ੱਗਤਾ ਦੇ ਖੇਤਰ ਵਿਚ ਪ੍ਰਵੇਸ਼ ਕਰ ਗਿਆ ਹੈ ਅਤੇ ਜਿਸ ਇਦਾਰੇ ਨੇ ਇਸ ਸੰਕਲਨ ਨੂੰ ਪ੍ਰਕਾਸ਼ਿਤ ਕਰਨ ਦੀ ਜ਼ਿੰਮੇਵਾਰੀ ਚੁੱਕੀ ਹੈ, ਮੈਂ ਉਨ੍ਹਾਂ ਦੇ ਇਹਸਾਨ ਕਦੀ ਨਹੀਂ ਭੁਲਾ ਸਕਦਾ। ਸ਼ੁਕਰੀਏ ਕਰਨ ਦਾ ਵਕਤ ਆਇਆ ਹੈ ਤਾਂ ਮੈਂ ਆਪਣੇ ਸਟੈਨੋ ਸ. ਸਤਪਾਲ ਸਿੰਘ ਦੀ ਸੇਵਾ ਨੂੰ ਵੀ ਨਹੀਂ ਭੁਲਾ ਸਕਦਾ। 'ਨਾਮਾਵਾਲੀ' ਤਿਆਰ ਕਰਨ ਵਾਲੀ ਡਾ. ਰੁਪਿੰਦਰ ਕੌਰ ਮੇਰੀ ਧੀ ਹੈ, ਪਰ ਧੰਨਵਾਦ ਦੇ ਮਾਮਲੇ ਵਿਚ ਮੈਂ ਉਸ ਨੂੰ ਬਾਕੀ ਵਿਦਵਾਨਾਂ ਦੀ ਪੰਗਤ ਵਿਚ ਬਿਠਾ ਕੇ ਆਪਣੀ ਕ੍ਰਿਤੱਗਤਾ ਪ੍ਰਗਟਾਉਂਦਾ ਹਾਂ।

**ਪ੍ਰੀਤਮ ਸਿੰਘ**

2, ਪ੍ਰੀਤ ਨਗਰ, ਲੋਅਰ ਮਾਲ,
ਪਟਿਆਲਾ-147001
ਮਿਤੀ : 1.8.2001

# ਸ. ਪਰਕਾਸ਼ ਸਿੰਘ ਬਾਦਲ ਦੇ ਨਾਂ ਖੁੱਲ੍ਹੀ ਚਿੱਠੀ

ਪਿਆਰੇ ਸ. ਪਰਕਾਸ਼ ਸਿੰਘ ਜੀ,

ਸਤਿ ਸ੍ਰੀ ਅਕਾਲ!

ਕੁੱਝ ਦਿਨ ਪਹਿਲਾਂ ਪੰਜਾਬ ਸਰਕਾਰ ਦੇ ਇਕ ਰਾਜ-ਮੰਤਰੀ ਸ੍ਰੀ ਸਵਰਨਾ ਰਾਮ ਜੀ ਦਾ ਬਿਆਨ ਅਖ਼ਬਾਰਾਂ ਵਿਚ ਛਪਿਆ ਸੀ ਕਿ ਪੰਜਾਬ ਸਰਕਾਰ, ਸਰਕਾਰੀ ਸਕੂਲਾਂ ਵਿਚ, ਅੰਗਰੇਜ਼ੀ ਭਾਸ਼ਾ ਦੀ ਪੜ੍ਹਾਈ ਜਾਰੀ ਕਰਨ ਬਾਰੇ ਸੋਚ ਰਹੀ ਹੈ।

ਇਸ ਤੋਂ ਕੁੱਝ ਦਿਨ ਬਾਅਦ ਸਕੂਲ-ਸਿੱਖਿਆ ਦੇ ਮੰਤਰੀ ਜੱਥੇਦਾਰ ਤੋਤਾ ਸਿੰਘ ਜੀ ਦਾ ਬਿਆਨ ਆਇਆ ਕਿ ਪੰਜਾਬ ਸਰਕਾਰ ਸਾਰੇ ਸਰਕਾਰੀ ਸਕੂਲਾਂ ਵਿਚ ਸ਼ੁਰੂ ਤੋਂ ਹੀ ਅੰਗਰੇਜ਼ੀ ਦੀ ਪੜ੍ਹਾਈ ਦਾ ਪ੍ਰਬੰਧ ਕਰ ਰਹੀ ਹੈ।

ਉਪਰੋਕਤ ਦੋਵੇਂ ਬਿਆਨ, ਕਿਸੇ ਹੱਦ ਤਕ ਅਨਿਸਚਿਤ ਸਨ ਤੇ ਲੱਗਦਾ ਸੀ ਜਿਵੇਂ ਲੋਕ-ਰਾਏ ਨੂੰ ਟੋਹਣ ਲਈ ਦਿੱਤੇ ਗਏ ਹੋਣ, ਪਰ ਸਨਿੱਚਰਵਾਰ, 13 ਸਤੰਬਰ, 1997 ਦੇ ਅੰਗਰੇਜ਼ੀ ਟ੍ਰਿਬਿਊਨ ਵਿਚ ਜੱਥੇਦਾਰ ਤੋਤਾ ਸਿੰਘ ਨੇ ਫ਼ਤਹਿਗੜ੍ਹ ਸਾਹਿਬ ਵਿਚ ਇਕ ਪ੍ਰੈਸ ਕਾਨਫ਼ਰੰਸ ਦੇ ਦੌਰਾਨ ਜੋ ਸ਼ਬਦ ਉਚਾਰੇ ਹਨ, ਉਹ ਇੰਨੇ ਸਪਸ਼ਟ ਤੇ ਨਿਸਚਿਤ ਹਨ ਕਿ ਇਨ੍ਹਾਂ ਬਾਰੇ ਕਿਸੇ ਸ਼ੱਕ-ਸ਼ੁਬ੍ਹੇ ਦੀ ਗੁੰਜਾਇਸ਼ ਨਹੀਂ ਰਹੀ। ਉਨ੍ਹਾਂ ਦੇ ਬਿਆਨ ਤੋਂ ਸਾਫ਼ ਲੱਗ ਰਿਹਾ ਹੈ ਕਿ ਪੰਜਾਬ ਸਰਕਾਰ ਫ਼ੈਸਲਾ ਕਰ ਚੁੱਕੀ ਹੈ ਕਿ "ਪੰਜਾਬ ਦੇ ਸਾਰੇ ਸਰਕਾਰੀ ਸਕੂਲਾਂ ਵਿਚ ਪਹਿਲੀ ਅਪ੍ਰੈਲ, 1998 ਤੋਂ ਪਹਿਲੀ ਜਮਾਤ ਵਿਚ ਅੰਗਰੇਜ਼ੀ ਦੀ ਪੜ੍ਹਾਈ ਜਾਰੀ ਕਰ ਦਿੱਤੀ ਜਾਏਗੀ।"

ਅਕਾਲੀ-ਭਾਜਪਾ ਸਰਕਾਰ ਵੱਲੋਂ ਪੰਜਾਬ ਦਾ ਰਾਜ-ਭਾਗ ਸੰਭਾਲਣ ਦੇ ਦਿਨ ਤੋਂ ਲੈ ਕੇ ਹੁਣ ਤਕ ਲੋਕ-ਭਲਾਈ ਦੇ ਜਿਹੜੇ ਕਦਮ ਚੁੱਕੇ ਗਏ ਹਨ ਤੇ ਜਿਹੋ-ਜਿਹੇ ਹੋਰ ਕੰਮਾਂ ਦੇ ਭਵਿੱਖ ਵਿਚ ਚੁੱਕੇ ਜਾਣ ਬਾਰੇ ਸਮੇਂ-ਸਮੇਂ ਐਲਾਨ ਕੀਤੇ ਜਾਂਦੇ ਰਹੇ ਹਨ, ਉਨ੍ਹਾਂ ਵਿੱਚੋਂ ਕੁੱਝ ਬਾਰੇ ਨਿਸੰਗ ਹੋ ਕੇ ਕਿਹਾ ਜਾ ਸਕਦਾ ਹੈ ਕਿ ਸਰਕਾਰ ਨੂੰ ਬੜੀ ਸਿਆਣੀ ਪੇਸ਼ਾਵਰਾਨਾ ਅਗਵਾਈ ਪ੍ਰਾਪਤ ਹੈ ਤੇ ਜੇ ਆਰਥਿਕ ਉੱਨਤੀ ਦੇ ਸਾਰੇ ਸਰਕਾਰੀ ਦਾਈਏ ਸਿਰੇ ਚੜ੍ਹ ਜਾਣ ਤਾਂ ਪੰਜਾਬ ਦੇ ਲੋਕ ਬੜੇ ਚਾਉ ਨਾਲ ਤੁਹਾਡੀ ਸਰਕਾਰ ਦੇ ਪੰਜ-ਸਾਲਾ ਰਾਜ-ਕਾਲ ਦੇ ਅੰਦਰ-ਅੰਦਰ ਭਰਪੂਰ ਖ਼ੁਸ਼ਹਾਲੀ ਦੇ ਆਗਮਨ ਦੀ ਆਸ-ਭਰੀ ਉਡੀਕ ਕਰਨਗੇ।

ਪਰ ਤੁਹਾਡੇ ਮੰਤਰੀ-ਮੰਡਲ ਦੇ ਦੋ ਸਤਿਕਾਰਜੋਗ ਸਿੱਖਿਆ ਮੰਤਰੀਆਂ ਦੇ ਬਿਆਨਾਂ ਤੋਂ ਸਾਫ਼ ਦਿੱਸ ਰਿਹਾ ਹੈ ਕਿ, ਘੱਟੋ-ਘੱਟ ਮੁੱਢਲੀ ਸਿੱਖਿਆ ਦੇ ਮਾਮਲੇ ਵਿਚ, ਪੰਜਾਬ ਸਰਕਾਰ ਨੇ ਨਾ ਤਾਂ ਕਿਸੇ ਅਨੁਭਵੀ ਸਿੱਖਿਆ-ਵਿਸ਼ੇਸ਼ੱਗ ਪਾਸੋਂ ਸੇਧ ਲਈ ਹੈ ਤੇ ਨਾ ਆਪ ਹੀ ਪਹਿਲੀ ਜਮਾਤ ਤੋਂ ਅੰਗਰੇਜ਼ੀ ਚਾਲੂ ਕਰਨ ਦੇ ਖ਼ਤਰਨਾਕ, ਬਲਕਿ ਭਿਆਨਕ ਸਭਿਆਚਰਕ ਨਤੀਜਿਆਂ ਦਾ ਸਹੀ ਅੰਦਾਜ਼ਾ ਲਾਉਣ ਦੀ ਖੇਚਲ ਕੀਤੀ ਹੈ। ਇਸ ਲਈ ਤੁਹਾਨੂੰ ਮੇਰੀ ਬੇਨਤੀ ਹੈ ਕਿ ਜੇ ਇਹ ਫ਼ੈਸਲਾ ਮੰਤਰੀ-ਮੰਡਲ ਦਾ ਹੈ ਤਾਂ ਇਸ ਉੱਤੇ ਤੁਰੰਤ

ਗੰਭੀਰ ਪੁਨਰ-ਵਿਚਾਰ ਕਰ ਕੇ ਰੱਦ ਕੀਤਾ ਜਾਏ ਤਾਂ ਜੋ ਪੰਜਾਬੀਆਂ ਦੀ ਅਕਲ ਦਾ ਮੌਜੂ ਉਡਾਉਣ ਵਾਲੀਆਂ ਧਿਰਾਂ ਨੂੰ ਇਸ ਸਰਕਾਰੀ ਫ਼ੈਸਲੇ ਰਾਹੀਂ ਸੱਜਰਾ ਮਸਾਲਾ ਨਾ ਮਿਲ ਜਾਏ।

ਜਿੱਥੋਂ ਤਕ ਤੁਹਾਡੀਆਂ ਆਪਣੀਆਂ ਜੜ੍ਹਾਂ ਦਾ ਸੰਬੰਧ ਹੈ, ਉਹ ਪੇਂਡੂ ਇਲਾਕੇ ਵਿਚ ਹਨ। ਇਸ ਲਈ ਮੇਰਾ ਮਨ ਕਹਿੰਦਾ ਹੈ ਕਿ ਤੁਹਾਨੂੰ ਸਰਕਾਰੀ ਪ੍ਰਾਇਮਰੀ ਸਕੂਲਾਂ ਤੇ ਉਨ੍ਹਾਂ ਵਿਚ ਪੰਜਾਬੀ ਜ਼ਬਾਨ ਦੀ ਪੜ੍ਹਾਈ ਦੀ ਵਰਤਮਾਨ ਹਾਲਤ ਬਾਰੇ ਕੁੱਝ ਨਾ ਕੁੱਝ ਜ਼ਾਤੀ ਵਾਕਫ਼ੀ ਜ਼ਰੂਰ ਹੋਵੇਗੀ, ਪਰ ਜੇ ਇਹ ਵਾਕਫ਼ੀ ਪੁਰਾਣੀ ਹੋ ਗਈ ਹੋਵੇ ਤਾਂ ਮੈਂ ਚਾਹਾਂਗਾ ਕਿ ਤੁਸੀਂ ਪ੍ਰਾਇਮਰੀ ਸਿੱਖਿਆ ਦੇ ਇਕ ਮਾਹਿਰ ਦੀ ਰਾਏ ਤੋਂ ਜ਼ਰੂਰ ਜਾਣੂੰ ਹੋ ਜਾਓ। ਡਾ. ਟੀ.ਆਰ. ਸ਼ਰਮਾ, ਜੋ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੇ ਸਿੱਖਿਆ ਵਿਭਾਗ ਦੇ ਸੇਵਾ-ਮੁਕਤ ਮੁਖੀ ਹਨ, ਪੰਜਾਬ ਦੇ ਚੋਟੀ ਦੇ ਸਿੱਖਿਆ-ਵਿਗਿਆਨੀਆਂ ਵਿੱਚੋਂ ਇਕ ਹਨ। ਇਨ੍ਹਾਂ ਨੇ ਪੰਜਾਬ ਵਿਚ ਪ੍ਰਾਇਮਰੀ ਪੱਧਰ ਉੱਤੇ ਸਿੱਖਿਆ ਦੀ ਦਸ਼ਾ ਦਾ ਪਤਾ ਲਾਉਣ ਲਈ ਛੇ ਵੱਖ ਵੱਖ ਸਾਲਾਂ—1956, 1968, 1969, 1970, 1976 ਤੇ 1984 ਵਿਚ ਖੇਤਰੀ ਸਰਵੇਖਣ ਕੀਤੇ ਸਨ। ਇਨ੍ਹਾਂ ਸਰਵੇਖਣਾਂ ਦੇ ਬਾਅਦ ਉਹ ਜਿਨ੍ਹਾਂ ਨਤੀਜਿਆਂ ਉੱਤੇ ਪਹੁੰਚੇ, ਉਨ੍ਹਾਂ ਵਿੱਚੋਂ ਕੁੱਝ ਇਹ ਹਨ:

1. ਪੰਜਾਬ ਦੇ 13000 ਪ੍ਰਾਇਮਰੀ ਸਕੂਲਾਂ ਵਿੱਚੋਂ ਕਿਸੇ ਇਕ ਦੀ ਵੀ ਆਪਣੀ ਬਿਲਡਿੰਗ ਨਹੀਂ ਹੈ।
2. ਪੰਜਾਬੀ ਦਾ ਜਿਹੜਾ ਚੰਗਾ-ਮਾੜਾ ਸਿਲੇਬਸ ਪ੍ਰਾਇਮਰੀ ਸਕੂਲਾਂ ਦੇ ਵਿਦਿਆਰਥੀਆਂ ਲਈ ਚਾਲੂ ਮੰਨਿਆ ਜਾ ਰਿਹਾ ਹੈ, ਉਸ ਦੀ ਇਕ ਵੀ ਕਾਪੀ ਕਿਸੇ ਸਕੂਲ ਵਿਚ ਨਹੀਂ ਮਿਲਦੀ। ਸ਼ਰਮਾ ਜੀ ਲਿਖਦੇ ਹਨ "ਯਕੀਨ ਜਾਣੋ, ਪ੍ਰਾਇਮਰੀ ਦਾ ਸਿਲੇਬਸ ਪ੍ਰਾਪਤ ਕਰਨ ਲਈ ਲੇਖਕ ਨੂੰ ਮਹੀਨਾ ਹੀ ਲੱਗ ਗਿਆ, ਕਿਉਂ ਜੋ ਡੀ.ਪੀ.ਆਈ. ਦੇ ਦਫ਼ਤਰ ਵਿੱਚੋਂ ਵੀ ਪ੍ਰਾਇਮਰੀ ਸਕੂਲਾਂ ਦੇ ਸਿਲੇਬਸ ਦੀ ਇਕ ਵੀ ਕਾਪੀ ਉਸ ਨੂੰ ਨਾ ਮਿਲ ਸਕੀ...।" ਇਸ ਦਾ ਮਤਲਬ ਇਹ ਹੈ ਕਿ ਪ੍ਰਾਇਮਰੀ ਦੇ ਬੱਚਿਆਂ ਨੂੰ ਪੜ੍ਹਾਉਣ ਵਾਲਿਆਂ ਨੂੰ ਇਹ ਨਹੀਂ ਪਤਾ ਕਿ ਉਨ੍ਹਾਂ ਨੇ ਪੜ੍ਹਾਉਣਾ ਕੀ ਹੈ।
3. ਸਿਲੇਬਸ ਵਿਚ ਕੇਵਲ ਇਹ ਲਿਖਿਆ ਹੈ ਕਿ ਪਹਿਲੀ ਜਮਾਤ ਵਿਚ 150 ਨਵੇਂ ਲਫ਼ਜ਼, ਦੂਜੀ ਵਿਚ 200, ਤੀਜੀ ਵਿਚ 250, ਚੌਥੀ ਵਿਚ 350 ਤੇ ਪੰਜਵੀਂ ਵਿਚ 400 ਨਵੇਂ ਸ਼ਬਦ ਸਿਖਾਏ ਜਾਣੇ ਹਨ। ਇਹ ਕਿਤੇ ਨਹੀਂ ਦੱਸਿਆ ਹੋਇਆ ਕਿ ਬੱਚੇ ਦੇ ਵਧਦੇ ਗਿਆਨ ਅਨੁਸਾਰ ਜਾਂ ਉਸ ਦੇ ਗਿਆਨ ਨੂੰ ਵਧਾਉਣ ਲਈ, ਦਰਜੇ ਵਾਰ, ਕਿਹੜੇ ਨਵੇਂ ਲਫ਼ਜ਼ ਸਿਖਾਏ ਜਾਣੇ ਹਨ। ਜਾਣੀ, ਇਹ ਪੜ੍ਹਾਉਣ ਵਾਲੇ ਦੀ ਮਰਜ਼ੀ ਹੈ ਕਿ ਉਹ ਕਿਸ ਲਫ਼ਜ਼ ਨੂੰ ਕਿਸ ਜਮਾਤ ਦੇ ਲਈ 'ਨਵਾਂ' ਮੰਨਦਾ ਹੈ।
4. ਇਸ ਵੇਲੇ ਪੰਜਾਬੀ ਦੀ ਪੜ੍ਹਾਈ ਲਈ ਹਰ ਕਲਾਸ ਨੂੰ ਅੱਧੇ-ਅੱਧੇ ਘੰਟੇ ਦੇ ਦੋ ਪੀਰੀਅਡ ਦਿੱਤੇ ਜਾਂਦੇ ਹਨ ਤੇ ਸਾਲ ਵਿਚ ਪੰਜਾਬੀ ਪੜ੍ਹਨ ਲਈ ਕੇਵਲ 200 ਘੰਟੇ ਮਿਲਦੇ ਹਨ। ਜਿੰਨਾ ਸਮਾਂ ਅੱਗੇ ਦਿੱਤਾ ਜਾਂਦਾ ਸੀ, ਇਹ ਸਮਾਂ ਉਸ ਤੋਂ ਅੱਧਾ ਬਣਦਾ ਹੈ। ਇਹੀ ਕਾਰਨ ਹੈ ਕਿ ਜਿੱਥੇ ਅੱਗੇ ਉਰਦੂ ਦੀਆਂ ਚਾਰ ਜਮਾਤਾਂ ਪਾਸ ਕਰ ਕੇ ਵਿਦਿਆਰਥੀ ਅਰਜ਼ੀਨਵੀਸਾਂ, ਪਟਵਾਰੀਆਂ ਦਾ, ਬਲਕਿ ਤਹਿਸੀਲਦਾਰਾਂ ਤਕ ਦਾ ਕੰਮ ਕਰ ਲੈਂਦੇ ਸਨ ਤੇ ਹਰ ਤਰ੍ਹਾਂ ਦੀਆਂ ਕਿਤਾਬਾਂ

ਤੇ ਅਖ਼ਬਾਰ ਆਪ ਪੜ੍ਹ ਲੈਂਦੇ ਸਨ, ਓਥੇ ਹੁਣ ਦੀ ਪੰਜ ਸਾਲਾਂ ਵਾਲੀ ਪ੍ਰਾਇਮਰੀ ਪਾਸ ਕਰ ਕੇ ਕੋਈ ਵਿਦਿਆਰਥੀ, ਆਪਣੀ ਮਾਂ-ਬੋਲੀ ਪੰਜਾਬੀ ਵਿਚ, ਇਕ ਚਿੱਠੀ ਲਿਖਣ ਜੋਗਾ ਵੀ ਨਹੀਂ ਬਣਦਾ।

5. ਪ੍ਰਾਇਮਰੀ ਸਕੂਲਾਂ ਵਿਚ ਪੜ੍ਹਾਉਣ ਲਈ ਜੇ. ਬੀ. ਟੀ. ਪਾਸ ਟੀਚਰ ਲਾਏ ਜਾਂਦੇ ਹਨ। ਇਕ ਵਿਸ਼ੇਸ਼ੱਗ, ਡਾ. ਇੰਦਰਪਾਲ ਸਿੰਘ ਜੀ, ਜੋ ਹੁਣ (ਇਸ ਚਿੱਠੀ ਦੇ ਲਿਖੇ ਜਾਣ ਵੇਲੇ) ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਦੇ ਪ੍ਰੋ-ਵਾਈਸ-ਚਾਂਸਲਰ ਹਨ, ਖੋਜ ਉਪਰੰਤ, ਇਸ ਨਤੀਜੇ ਉੱਤੇ ਪਹੁੰਚੇ ਸਨ ਕਿ ਇਨ੍ਹਾਂ ਵਿੱਚੋਂ ਬਹੁਤੇ ਟੀਚਰਾਂ ਵਿਚ, ਪੰਜਾਬੀ ਪੜ੍ਹਾਉਣ ਦੀ ਪੂਰੀ ਯੋਗਤਾ ਮੌਜੂਦ ਨਹੀਂ ਹੁੰਦੀ। ਏਥੋਂ ਤਕ ਕਿ ਇਨ੍ਹਾਂ ਦੇ ਆਪਣੇ ਸ਼ਬਦ-ਜੋੜ ਵੀ ਠੀਕ ਨਹੀਂ ਹੁੰਦੇ।

ਪੰਜਾਬ ਦੇ ਸਰਕਾਰੀ ਪ੍ਰਾਇਮਰੀ ਸਕੂਲਾਂ ਵਿਚ ਪੰਜਾਬੀ ਭਾਸ਼ਾ ਦੀ ਪੜ੍ਹਾਈ ਵਿਚ ਵਿਆਪ ਰਹੀ ਤਰਸਜੋਗ ਹਾਲਤ ਤੋਂ ਪੜ੍ਹਨ ਵਾਲੇ ਬੱਚਿਆਂ ਦੇ ਭਵਿੱਖ ਬਾਰੇ ਕਿਸੇ ਨੂੰ ਕੀ ਆਸ ਬੱਝ ਸਕਦੀ ਹੈ ? ਇਹੀ, ਕਿ ਪੰਜਾਬ ਵਿਚ ਪੰਜਾਬ ਦੇ ਆਪਣੇ ਬੱਚੇ, ਪੰਜ ਸਾਲ ਪ੍ਰਾਇਮਰੀ ਸਕੂਲ ਵਿਚ ਧੱਕੇ ਖਾ ਕੇ, ਨਾ ਸ਼ੁੱਧ ਉੱਚਾਰਣ ਨਾਲ ਮਿਆਰੀ ਪੰਜਾਬੀ ਬੋਲ ਸਕਣਗੇ ਤੇ ਨਾ ਆਪਣੀ ਮਾਂ-ਬੋਲੀ ਨੂੰ ਸ਼ੁੱਧ ਪੜ੍ਹ ਜਾਂ ਲਿਖ ਹੀ ਸਕਣਗੇ। ਜਿਸ ਸਰਕਾਰ ਦੀ ਰਾਜ-ਭਾਸ਼ਾ ਪੰਜਾਬੀ ਹੈ, ਜਿਸ ਸਰਕਾਰ ਦੇ ਸਾਰੇ ਸਰਕਾਰੀ ਪ੍ਰਬੰਧਾਂ ਦਾ ਮਾਧਿਅਮ ਪੰਜਾਬੀ ਨੇ ਬਣਨਾ ਹੁੰਦਾ ਹੈ, ਉਸ ਸਰਕਾਰ ਦੇ ਪ੍ਰਾਇਮਰੀ ਸਕੂਲਾਂ ਵਿਚ ਪੰਜਾਬੀ ਦੀ ਪੜ੍ਹਾਈ ਦਾ ਇਹ ਹਾਲ ਹੈ ਤਾਂ ਪ੍ਰਾਇਮਰੀ ਵਿਚ ਪੜ੍ਹੇ ਜਾਂਦੇ ਬਾਕੀ ਮਜ਼ਮੂਨਾਂ ਦਾ ਜੋ ਹਾਲ ਹੋਵੇਗਾ, ਮੇਰੇ-ਤੁਹਾਡੇ ਲਈ ਉਸ ਦਾ ਅਨੁਮਾਨ ਲਾਉਣਾ ਔਖਾ ਨਹੀਂ ਹੋਣਾ ਚਾਹੀਦਾ।

ਤੁਸੀਂ ਆਪਣੀ ਸਰਕਾਰ ਦੇ ਪ੍ਰਾਇਮਰੀ ਸਕੂਲਾਂ ਦੀ ਮੰਦੀ ਹਾਲਤ ਤੋਂ ਜਾਣੂੰ ਹੋ, ਇਸੇ ਲਈ, ਮੇਰੇ ਵਾਂਗ, ਤੁਸੀਂ ਵੀ, ਆਪਣੇ ਕਿਸੇ ਪੋਤਰੇ-ਪੋਤਰੀ, ਦੋਹਤਰੇ-ਦੋਹਤਰੀ ਨੂੰ ਇਨ੍ਹਾਂ ਦੇ ਨੇੜੇ ਨਹੀਂ ਢੁੱਕਣ ਦਿੱਤਾ। ਸਾਡੇ ਵਾਂਗ, ਪੰਜਾਬ ਦਾ ਹਰ ਖਾਂਦਾ-ਪੀਂਦਾ ਆਦਮੀ, ਆਪਣੇ ਬੱਚੇ, ਮੁੱਢਲੀ ਪੜ੍ਹਾਈ ਲਈ, ਸਰਕਾਰ ਦੇ ਪ੍ਰਾਇਮਰੀ ਸਕੂਲਾਂ ਵਿਚ ਦਾਖ਼ਲ ਨਹੀਂ ਕਰਾਉਂਦਾ। ਮੇਰੀ ਰਿਹਾਇਸ਼ ਇਕ ਦਲਿਤ ਬਸਤੀ ਦੇ ਕੰਢੇ ਉੱਤੇ ਹੈ। ਇਸ ਬਸਤੀ ਦੇ ਵਸਨੀਕਾਂ ਦੇ ਭਲੇ ਲਈ ਸਰਕਾਰ ਨੇ ਇਸ ਵਿਚ ਇਕ ਸਰਕਾਰੀ ਪ੍ਰਾਇਮਰੀ ਸਕੂਲ ਖੋਲ੍ਹਿਆ ਹੋਇਆ ਹੈ। ਤੁਸੀਂ ਹੈਰਾਨ ਹੋਵੋਗੇ, ਏਥੋਂ ਦੀ ਕਰੀਬ-ਕਰੀਬ ਅੱਧੀ ਗ਼ਰੀਬ ਆਬਾਦੀ, ਆਪਣੇ ਬੱਚੇ, ਮੋਟੀਆਂ ਫ਼ੀਸਾਂ ਤਾਰ ਕੇ, ਪ੍ਰਾਈਵੇਟ ਸਕੂਲਾਂ ਵਿਚ ਪੜ੍ਹਾ ਰਹੀ ਹੈ ਤੇ ਸਰਕਾਰ ਦੇ ਪ੍ਰਾਇਮਰੀ ਸਕੂਲ ਦੀ ਮੁਫ਼ਤ ਪੜ੍ਹਾਈ ਦਾ ਲਾਭ ਨਹੀਂ ਉਠਾ ਰਹੀ। ਜਿਹੜੀ ਬੀਬੀ ਸਾਡੇ ਘਰ ਕੰਮ ਕਰਨ ਆਉਂਦੀ ਹੈ, ਮੈਂ ਉਸ ਨੂੰ ਇਸ ਦਾ ਕਾਰਨ ਪੁੱਛਿਆ ਤਾਂ ਉਸ ਦਾ ਜਵਾਬ ਸ੍ਰੀ ਸਵਰਨਾ ਰਾਮ, ਸ੍ਰੀ ਤੋਤਾ ਸਿੰਘ ਤੇ ਤੁਹਾਡੇ ਸੁਣਨ ਵਾਲਾ ਹੈ। ਉਸ ਨੇ ਕਿਹਾ, "ਪ੍ਰੋਫ਼ੈਸਰ ਸਾਹਬ ! ਅਸੀਂ ਗ਼ਰੀਬ ਸਹੀ, ਪਰ ਅਸੀਂ ਆਪਣੇ ਬੱਚਿਆਂ ਦਾ ਅੱਗਾ ਤਾਂ ਨਹੀਂ ਮਾਰਨਾ। ਸਰਕਾਰ ਦੇ ਪ੍ਰਾਇਮਰੀ ਸਕੂਲਾਂ ਵਿਚ ਜਿਹੜੀ ਪੜ੍ਹਾਈ ਹੋ ਰਹੀ ਏ, ਉਹ ਸਾਥੋਂ ਭੁੱਲੀ ਹੋਈ ਨਹੀਂ।"

ਇਹ ਜਿਹੜੇ ਗਲੀ-ਗਲੀ ਵਿਚ ਅੰਗਰੇਜ਼ੀ ਮਾਧਿਅਮ ਵਾਲੇ ਨਰਸਰੀ ਸਕੂਲ, ਖੁੰਬਾਂ ਦੀ ਤਰ੍ਹਾਂ ਉੱਗ ਰਹੇ ਹਨ, ਇਹ ਤੁਹਾਡੀ ਸਰਕਾਰ ਦੇ ਪ੍ਰਾਇਮਰੀ ਸਕੂਲਾਂ ਵਿਚ ਪੰਜਾਬੀ ਭਾਸ਼ਾ ਚੰਗੀ ਤਰ੍ਹਾਂ ਨਾ ਪੜ੍ਹਾ ਸਕਣ ਦਾ ਸਿੱਧਾ ਨਤੀਜਾ ਹਨ। ਵਿਚਾਰੇ ਭੋਲੇ-ਭਾਲੇ ਪੰਜਾਬੀ ਲੋਕ, ਸਰਕਾਰੀ ਸਕੂਲਾਂ ਵਿਚ ਪੰਜਾਬੀ ਪੜ੍ਹਨ ਵਾਲੇ ਬੱਚਿਆਂ ਦੇ ਘੋਰ ਪਛੜੇਵੇਂ ਦੇ

ਜ਼ਿੰਮੇਵਾਰੀ, ਸਰਕਾਰ ਉੱਤੇ ਜਾਂ ਉਸਤਾਦਾਂ ਦੀ ਅਯੋਗਤਾ ਉੱਤੇ ਥੱਪਣ ਦੀ ਥਾਂ, ਪੰਜਾਬੀ ਜ਼ਬਾਨ ਦੇ ਸਿਰ ਉੱਤੇ ਥੱਪਣ ਲੱਗ ਪਏ ਹਨ। ਉਹ ਸਮਝਦੇ ਹਨ ਕਿ ਬੱਚਿਆਂ ਦੀ ਨਾਲਾਇਕੀ ਦਾ ਸਾਰਾ ਕਸੂਰ ਪੰਜਾਬੀ ਭਾਸ਼ਾ ਦਾ ਹੈ। ਮੇਰੇ-ਤੁਹਾਡੇ ਵਰਗੇ ਸਮਾਜ ਦੇ ਆਗੂ, ਆਪਣੇ ਬੱਚੇ ਅੰਗਰੇਜ਼ੀ ਮਾਧਿਅਮ ਵਾਲੇ ਨਰਸਰੀ ਸਕੂਲਾਂ ਵਿਚ ਪਾਉਂਦੇ ਹਨ, ਇਸ ਲਈ ਹੇਠਲੀਆਂ ਸ਼੍ਰੇਣੀਆਂ, ਰੀਸੋ-ਰੀਸੀ, ਸਰਕਾਰੀ ਪ੍ਰਾਇਮਰੀ ਸਕੂਲਾਂ ਦੀ ਮੁਕੰਮਲ ਅਸਫਲਤਾ ਦੀ ਬਜਾਏ, ਆਪਣੇ ਬੱਚਿਆਂ ਨੂੰ ਅੰਗਰੇਜ਼ੀ ਵਾਲੇ ਅੰਨ੍ਹੇ ਖੂਹਾਂ ਵਿਚ ਸੁੱਟੀ ਜਾ ਰਹੀਆਂ ਹਨ। ਪੰਜਾਬ ਦੇ ਹਿਤ ਉੱਤੇ ਪਹਿਰਾ ਦੇਣ ਵਾਲੀ ਕਿਸੇ ਵੀ ਸਰਕਾਰ ਦਾ ਫ਼ਰਜ਼ ਤਾਂ ਇਹ ਬਣਦਾ ਸੀ ਕਿ ਉਹ ਇਸ ਰੁਖ਼ ਨੂੰ, ਪੰਜਾਬੀ-ਵਿਰੋਧੀ ਮੰਨ ਕੇ, ਪੰਜਾਬੀ ਦੀ ਮੁੱਢਲੀ ਪੜ੍ਹਾਈ ਨੂੰ ਉਚੇਰਾ ਚੁੱਕਣ ਦਾ ਜਤਨ ਕਰਦੀ ਤੇ ਇਸ ਤਰ੍ਹਾਂ ਪੰਜਾਬ, ਪੰਜਾਬੀ ਤੇ ਪੰਜਾਬੀਅਤ ਨਾਲ, ਪੰਜਾਬ ਦੀ ਪਨੀਰੀ ਦਾ ਰਿਸ਼ਤਾ, ਇਸ ਪਨੀਰੀ ਦੇ ਬਚਪਨ ਵਿਚ ਹੀ, ਪੱਕਾ ਤੇ ਪੀਡਾ ਕਰਦੀ ਅਤੇ ਆਪਣੇ ਲੋਕਾਂ ਨੂੰ ਸਮਝਾਉਂਦੀ ਕਿ ਅੰਗਰੇਜ਼ੀ ਪੜ੍ਹਨਾ ਹੋਰ ਗੱਲ ਹੈ, ਅੰਗਰੇਜ਼ੀ ਨੂੰ ਸਾਰੀ ਪੜ੍ਹਾਈ ਦਾ ਮਾਧਿਅਮ ਬਣਾਉਣਾ ਬਿਲਕੁਲ ਵੱਖਰੀ ਅਤੇ ਆਪਣੇ ਸਭਿਆਚਾਰ ਨਾਲ ਵੈਰ ਕਮਾਉਣ ਵਾਲੀ ਗੱਲ ਹੈ, ਪਰ ਬੜੀ ਹੈਰਾਨੀ ਤੇ ਅਫ਼ਸੋਸ ਵਾਲੀ ਗੱਲ ਹੈ ਕਿ ਸਰਕਾਰ ਵੱਲੋਂ ਜੋ ਕੁੱਝ ਹੋਣ ਵਾਲਾ ਹੈ, ਉਹ ਸਰਾਸਰ ਇਸ ਦੇ ਉਲਟ ਹੈ।

ਪੰਜਾਬ ਸਰਕਾਰ ਨੇ ਪਹਿਲਾਂ ਤਾਂ ਪਿੰਡਾਂ ਵਿਚ ਵਧੀਆ ਪੜ੍ਹਾਈ ਜਾਰੀ ਕਰਨ ਦੇ ਇਰਾਦੇ ਨਾਲ 'ਆਦਰਸ਼ ਸਕੂਲ' ਜਾਰੀ ਕਰਨ ਦੀ ਸਕੀਮ ਤਿਆਰ ਕੀਤੀ, ਜਿਸ ਉੱਤੇ ਲੋਕ ਖ਼ੁਸ਼ ਹੋਏ ਕਿ ਕਿਸੇ ਨੇ ਪਿੰਡਾਂ ਦੀ ਵੀ ਸਾਰ ਲਈ ਹੈ, ਪਰ ਸਿੱਖਿਆ-ਵਿਗਿਆਨੀ ਦੁਹੱਥੜ ਪਿੱਟੇ, ਜਦੋਂ ਪਤਾ ਲੱਗਾ ਕਿ ਇਨ੍ਹਾਂ ਸਕੂਲਾਂ ਵਿਚ ਪੜ੍ਹਾਈ ਦਾ ਮਾਧਿਅਮ ਅੰਗਰੇਜ਼ੀ ਰੱਖਿਆ ਗਿਆ ਹੈ। ਇਸ ਦਾ ਮਤਲਬ ਸਪਸ਼ਟ ਹੈ ਕਿ ਵਰਤਮਾਨ ਪੰਜਾਬ ਸਰਕਾਰ ਨਹੀਂ ਚਾਹੁੰਦੀ ਕਿ ਪੰਜਾਬੀ ਲੋਕ, ਪੰਜਾਬੀ ਵਿਚ ਸੋਚਣ ਅਤੇ ਇਸ ਤਰ੍ਹਾਂ, ਪੰਜਾਬੀਪੁਣੇ ਨਾਲ ਜੁੜੇ ਰਹਿਣ। ਉਹ ਚਾਹੁੰਦੀ ਹੈ ਲੋਕ ਪੰਜਾਬੀਅਤ ਦੀ ਥਾਂ ਅੰਗਰੇਜ਼ੀਅਤ ਨਾਲ ਜੁੜਨ। ਸਰਕਾਰ ਇਸੇ ਨੂੰ ਸਿੱਖਿਆ ਦਾ ਆਦਰਸ਼ ਤੇ ਇਸੇ ਨੂੰ ਭਵਿੱਖ ਵਿਚ ਪੰਜਾਬ ਦੇ ਵਿਕਾਸ ਦੀ ਕੁੰਜੀ ਸਮਝੀ ਬੈਠੀ ਹੈ। ਇਹ ਧਾਰਨਾ ਇਕ ਸਿਰੇ ਤੋਂ ਹੀ ਭੁਲੇਖਿਆਂ ਨਾਲ ਭਰੀ ਹੋਈ ਹੈ ਤੇ ਇਸੇ ਲਈ ਅੰਗਰੇਜ਼ੀ ਮਾਧਿਅਮ ਵਾਲੇ 'ਆਦਰਸ਼ ਸਕੂਲ' ਪੰਜਾਬੀ ਲੋਕਾਂ, ਉਨ੍ਹਾਂ ਦੀ ਬੋਲੀ, ਵਿਰਸੇ ਤੇ ਸਭਿਆਚਾਰ ਨਾਲ ਵੈਰ ਕਮਾਉਣ ਵਾਲੀ ਯੋਜਨਾ ਹੈ। ਸ਼ੁਕਰ ਦੀ ਗੱਲ ਇਹ ਹੋਈ ਕਿ 'ਆਦਰਸ਼ ਸਕੂਲ' ਹਰ ਪਿੰਡ ਵਿਚ ਖੋਲ੍ਹਣ ਦਾ ਪ੍ਰੋਗਰਾਮ ਨਹੀਂ ਸੀ, ਪਰ ਸਰਕਾਰ ਦੇ ਸਕੂਲ-ਸਿੱਖਿਆ ਮੰਤਰੀ ਸ. ਤੋਤਾ ਸਿੰਘ ਨੇ ਪਹਿਲੀ ਅਪ੍ਰੈਲ 1998 ਤੋਂ ਜਿਹੜਾ ਨਵਾਂ ਕਦਮ ਚੁੱਕਣ ਦਾ ਐਲਾਨ ਕਰ ਦਿੱਤਾ ਹੈ, ਜੇ ਇਹ ਸੂਚਨਾ ਠੀਕ ਹੈ—ਰੱਬ ਕਰੇ ਠੀਕ ਨਾ ਹੋਵੇ—ਤਾਂ ਸਾਡੀ ਸਰਕਾਰ ਪੰਜਾਬ, ਪੰਜਾਬੀ ਤੇ ਪੰਜਾਬੀਅਤ ਨਾਲ ਏਸ ਤੋਂ ਵੱਡਾ ਹੋਰ ਕੋਈ ਧਰੋਹ ਨਹੀਂ ਕਰ ਸਕਦੀ। ਕੋਈ ਨਖਿੱਧ ਤੋਂ ਨਖਿੱਧ ਸਰਕਾਰ, ਜਿਸ ਦੇ ਸਿਰ ਵਿਚ ਲੋਕਾਂ ਦਾ ਰਤੀ ਭਰ ਹਿਤ ਵੀ ਮੌਜੂਦ ਹੋਵੇ, ਆਪਣੇ ਪ੍ਰਾਇਮਰੀ ਸਕੂਲਾਂ ਵਿਚ ਬਦੇਸ਼ੀ ਮਾਧਿਅਮ ਨੂੰ ਵਾੜਨ ਤੋਂ ਸੰਕੋਚ ਵਰਤੇਗੀ, ਪਰ ਕਿਸ ਕਿਸਮ ਦਾ ਪੁੱਠਾ ਹਿਤ ਹੈ, ਬਾਦਲ ਜੀ! ਤੁਹਾਡੀ ਸਰਕਾਰ ਦਾ ਆਪਣੇ ਲੋਕਾਂ ਨਾਲ ?

ਬਾਦਲ ਜੀ! ਆਪਣੀ ਸਰਕਾਰ ਦੇ ਦਿਮਾਗ਼ ਵਿੱਚੋਂ ਇਹ ਕੀੜਾ ਕੱਢ ਦਿਓ ਕਿ ਪੰਜਾਬ ਦੀ ਤਰੱਕੀ, ਸਾਰੀ ਸਿੱਖਿਆ ਦਾ ਮਾਧਿਅਮ ਅੰਗਰੇਜ਼ੀ ਬਣਾਉਣ ਨਾਲ ਜੁੜੀ

ਹੋਈ ਹੈ। ਯਕੀਨ ਜਾਣੋ, ਹਜ਼ਾਰ ਸਾਲ ਇਹ ਕੋਸ਼ਿਸ਼ ਕਰਦੇ ਰਹੋ, ਫੇਰ ਵੀ ਤੁਸੀਂ ਕਾਮਯਾਬ ਨਹੀਂ ਹੋ ਸਕੋਗੇ—ਹਾਂ ਕਾਮਯਾਬ ਹੋ ਜਾਓਗੇ ਪੰਜਾਬੀਅਤ ਨੂੰ ਵੱਧ ਤੋਂ ਵੱਧ ਗੰਦਲਾ ਤੇ ਦੋਗਲਾ ਬਣਾਉਣ ਵਿਚ।

ਬਾਦਲ ਜੀ! ਇਸ ਵੇਲੇ ਤੁਸੀਂ ਇਕ-ਭਾਸ਼ੀ ਪੰਜਾਬ ਰਾਜ ਦੀ ਕਾਇਮੀ ਲਈ ਕੁਰਬਾਨੀਆਂ ਦੇਣ ਤੇ ਲੰਮੇ ਸੰਘਰਸ਼ ਦੀ ਅਗਵਾਈ ਕਰਨ ਵਾਲੀ ਪਾਰਟੀ ਦੇ ਮੁਖੀ ਹੋ। ਤੁਸੀਂ ਪੰਜਾਬੀ ਨਾਲ ਵਫ਼ਾ ਪਾਲਣ ਦਾ ਬਚਨ ਦੇ ਕੇ ਲੋਕਾਂ ਪਾਸੋਂ ਵੋਟਾਂ ਲਈਆਂ ਹਨ, ਪਰ ਖਿਮਾ ਕਰਨਾ, ਮੈਂ ਸਾਫ਼ ਸ਼ਬਦਾਂ ਵਿਚ ਤੁਹਾਡੇ ਤਕ ਇਹ ਗੱਲ ਪਹੁੰਚਾਉਣੀ ਚਾਹੁੰਦਾ ਹਾਂ ਕਿ ਰਾਜ-ਭਾਗ ਦੀਆਂ ਉਚੇਰੀਆਂ ਪਰਤਾਂ ਵਿਚ ਪੰਜਾਬੀ ਲਾਗੂ ਕਰਨ ਦੇ ਮਾਮਲੇ ਵਿਚ, ਨਾ ਤੁਸੀਂ ਤੇ ਨਾ ਤੁਹਾਡੀ ਸਰਕਾਰ, ਕੋਈ ਖ਼ਾਸ ਨਾਂ ਪੈਦਾ ਕਰ ਸਕੀ ਹੈ। ਲੋਕ ਮੂੰਹ ਪਾੜ ਕੇ ਕਹਿਣ ਲੱਗ ਪਏ ਹਨ ਕਿ ਮੁੱਖ ਮੰਤਰੀ ਦੀ ਪੱਧਰ ਉੱਤੇ, ਉਚੇਰੇ ਸਕੱਤਰੇਤੀ ਦਫ਼ਤਰਾਂ, ਬੋਰਡਾਂ ਤੇ ਕਾਰਪੋਰੇਸ਼ਨਾਂ ਅਤੇ ਯੂਨੀਵਰਸਿਟੀਆਂ ਦੇ ਉਚੇਰੇ ਆਸਣਾਂ ਉੱਤੇ ਬੈਠੇ ਅਧਿਕਾਰੀਆਂ ਦੀ ਸਰਕਾਰੀ ਲਿਖਾ-ਪੜ੍ਹੀ ਦੇ ਪੰਜਾਬੀ ਵਿਚ ਕੀਤੇ ਜਾਣ ਬਾਰੇ, ਕੋਈ ਖ਼ਾਸ ਦਿਲਚਸਪੀ ਵੇਖਣ ਵਿਚ ਨਹੀਂ ਆਉਂਦੀ। ਹੇਠਲੀ, ਪ੍ਰਾਇਮਰੀ ਦੀ ਪੱਧਰ ਉੱਤੇ, ਪੰਜਾਬੀ ਦੀ ਜੋ ਹਾਲਤ ਹੈ, ਉਹ ਮੈਂ ਉੱਪਰ ਦੱਸ ਹੀ ਆਇਆ ਹਾਂ। ਹੁਣ, ਜੇ ਤੁਸੀਂ ਪਹਿਲੀ ਜਮਾਤ ਤੋਂ ਅੰਗਰੇਜ਼ੀ ਲਾਗੂ ਕਰਨ ਵਾਲਾ ਸੌ ਫ਼ੀ-ਸਦੀ ਗ਼ਲਤ ਕਦਮ ਵੀ ਚੁੱਕ ਲਿਆ ਤਾਂ ਬਿਲਕੁਲ ਯਕੀਨ ਜਾਣੋ ਕਿ ਇਤਿਹਾਸ ਤੁਹਾਨੂੰ ਬਖ਼ਸ਼ੇਗਾ ਨਹੀਂ। ਸਿਆਣੇ ਲੋਕ ਤੁਹਾਡੀ ਸਰਕਾਰ ਨੂੰ ਪੰਜਾਬ, ਪੰਜਾਬੀ ਤੇ ਪੰਜਾਬੀਅਤ ਦੀ ਵੈਰਨ ਤੇ ਹੋਰ ਖ਼ਬਰੇ ਕੀ ਕੀ ਕਹਿਣਾ ਸ਼ੁਰੂ ਕਰ ਦੇਣਗੇ। ਕੀ ਤੁਹਾਡੀ ਸਰਕਾਰ ਵਿਚ ਕਿਸੇ ਨੂੰ ਵੀ ਨਹੀਂ ਪਤਾ ਕਿ ਮੁੱਢਲੀਆਂ ਜਮਾਤਾਂ ਵਿਚ ਸਿੱਖਿਆ ਵਜੋਂ ਕੇਵਲ ਮਾਂ-ਬੋਲੀ ਹੀ ਬੱਚੇ ਦੇ ਕੰਨਾਂ ਵਿਚ ਪੈਣੀ ਚਾਹੀਦੀ ਹੈ ? ਕੀ ਤੁਹਾਡੀ ਵਜ਼ੀਰ-ਮੰਡਲੀ ਵਿਚ ਜਾਂ ਸਕੱਤਰਾਂ ਦੇ ਬੜੇ ਵੱਡੇ ਲਾਣੇ ਵਿਚ ਇਕ ਵੀ ਅਜਿਹਾ ਸੁਜਾਨ ਤੇ ਦਲੇਰ ਬੰਦਾ ਨਹੀਂ ਹੈ, ਜੋ ਆਪਣੀ ਸਰਕਾਰ ਨੂੰ ਇਹ ਦੱਸੇ ਕਿ ਹਰ ਭਾਸ਼ਾ ਆਪਣੇ ਨਾਲ ਆਪਣਾ ਵਿਸ਼ੇਸ਼ ਕਲਚਰ ਵੀ ਲਿਆਉਂਦੀ ਹੈ।

ਅੰਗਰੇਜ਼ੀ ਆਏਗੀ ਤਾਂ ਅੰਗਰੇਜ਼ੀਅਤ ਵੀ ਆਏਗੀ। ਲੇਖਕ ਤਾਂ ਇਹ ਆਸ ਲਾਈ ਬੈਠੇ ਸਨ ਕਿ ਪੰਜਾਬੀ ਦੀ ਮੁੱਦਈ ਨਵੀਂ ਸਰਕਾਰ, ਪੰਜਾਬੀ ਦੀ ਮੁੱਢਲੀ ਸਿੱਖਿਆ ਦਾ ਮਿਆਰ ਚੁੱਕਣ ਲਈ ਪੂਰਾ ਤਾਣ ਲਾਵੇਗੀ ਤੇ ਅੰਗਰੇਜ਼ੀ ਮਾਧਿਅਮ ਵਾਲੇ ਪੰਜਾਬੀ-ਵਿਰੋਧੀ ਸਕੂਲਾਂ ਨੂੰ ਕਿਸੇ ਤਰ੍ਹਾਂ ਦੀ ਕਾਨੂੰਨੀ ਨੱਥ ਪਾਏਗੀ, ਪਰ ਪੰਜਾਬੀ ਦਾ ਕੁੱਝ ਸਵਾਰਨ ਦੀ ਥਾਂ, ਸਰਕਾਰ ਆਪ ਹੀ ਅੰਗਰੇਜ਼ੀ ਦੀ ਹਮਾਇਤ ਵਿਚ ਇਕ ਧਿਰ ਬਣ ਕੇ ਖੜ੍ਹੀ ਹੋ ਗਈ ਹੈ। ਪ੍ਰਾਇਮਰੀ ਵਿਚ ਪੰਜਾਬੀ ਪੜ੍ਹਾਉਣ ਲਈ ਤਾਂ ਸਰਕਾਰ ਨੇ ਵੱਖਰੇ ਕੁਆਲੀਫ਼ਾਈਡ ਉਸਤਾਦ ਰੱਖੇ ਨਹੀਂ ਹੋਏ, ਅੰਗਰੇਜ਼ੀ ਪੜ੍ਹਾਉਣ ਲਈ ਉਚੇਚੇ ਉਸਤਾਦ ਰੱਖਣ ਜੋਗੇ ਪੈਸਿਆਂ ਦਾ ਪ੍ਰਬੰਧ ਕਿਵੇਂ ਕਰ ਲਵੇਗੀ ? ਬੱਚੇ ਨੂੰ ਮੁੱਢਲੀਆਂ ਕਲਾਸਾਂ ਵਿਚ ਜਿਹੋ-ਜਿਹੀ ਪੰਜਾਬੀ ਸਿਖਾਈ ਜਾ ਰਹੀ ਹੈ, ਉਸ ਨਾਲ ਤਾਂ ਅਸੀਂ ਬਿਲਕੁਲ ਸੰਤੁਸ਼ਟ ਨਹੀਂ ਹਾਂ। ਵਿਸ਼ੇਸ਼ੱਗਾਂ ਦੀ ਮੰਗ ਹੈ ਕਿ ਪੰਜਾਬੀ ਦੀ ਪੜ੍ਹਾਈ ਵਾਸਤੇ ਹੋਰ ਸਮਾਂ ਦਿੱਤਾ ਜਾਵੇ। ਜੇ ਅੰਗਰੇਜ਼ੀ ਚਾਲੂ ਕਰੋਗੇ ਤਾਂ, ਬਦੇਸੀ ਭਾਸ਼ਾ ਹੋਣ ਕਰਕੇ, ਉਸ ਨੂੰ ਪੰਜਾਬੀ ਤੋਂ ਵੱਧ ਸਮਾਂ ਦੇਣਾ ਪਵੇਗਾ। ਉਹ ਕਿੱਥੋਂ ਲਿਆਓਗੇ ? ਪੰਜਾਬੀ ਨੂੰ ਮਿਲ ਰਹੇ ਅੱਗੇ ਹੀ ਥੋੜ੍ਹੇ ਸਮੇਂ ਨੂੰ ਕੁਤਰੋਗੇ ਨਹੀਂ ਤਾਂ ਹੋਰ ਕੀ ਕਰੋਗੇ ? ਤੁਸੀਂ ਵੀ ਕਰੋਗੇ ਤੇ ਤੁਹਾਡੀ ਨੌਕਰਸ਼ਾਹੀ ਪਾਸ ਤਾਂ ਬਣੀ-ਬਣਾਈ ਦਲੀਲ ਹੋਵੇਗੀ ਹੀ ਕਿ "ਪੰਜਾਬੀ ਤਾਂ ਜੀ ਬੱਚੇ

ਨੂੰ ਅੱਗੇ ਹੀ ਆਉਂਦੀ ਹੈ, ਅਸਲ ਲੋੜ ਤਾਂ ਅੰਗਰੇਜ਼ੀ ਉੱਤੇ ਵਕਤ ਲਾਉਣ ਦੀ ਹੈ।" ਸੋ ਪੰਜਾਬੀ ਪੂਰੀ ਤਰ੍ਹਾਂ 'ਖੁੱਡੇ-ਲਾਈਨ' ਲੱਗ ਜਾਵੇਗੀ। ਨਾਲੇ ਜਿਹੜਾ ਮਾੜਾ-ਮੋਟਾ ਪੰਜਾਬੀਪੁਣਾ ਅਜੇ ਪੰਜਾਬ ਦੇ ਪਿੰਡਾਂ ਵਿਚ ਕਾਇਮ ਹੈ, ਪਹਿਲੀ ਜਮਾਤ ਵਿਚ ਅੰਗਰੇਜ਼ੀ ਦੇ ਪ੍ਰਵੇਸ਼ ਤੇ 'ਆਦਰਸ਼ ਸਕੂਲਾਂ' ਵਿਚ ਅੰਗਰੇਜ਼ੀ ਮਾਧਿਅਮ ਵਰਤੇ ਜਾਣ ਦੇ ਕਾਰਨ, ਦਸਾਂ-ਵੀਹਾਂ ਸਾਲਾਂ ਦੇ ਅੰਦਰ-ਅੰਦਰ ਉਹ ਵੀ ਉੱਡਣ ਦੀ ਤਿਆਰੀ ਕਰਨ ਲੱਗ ਪਵੇਗਾ।

ਬਾਦਲ ਜੀ! ਜਿਸ ਕਿਸੇ ਨੇ ਪਹਿਲੀ ਜਮਾਤ ਤੋਂ ਅੰਗਰੇਜ਼ੀ ਚਾਲੂ ਕਰਨ ਵਾਲਾ ਪ੍ਰੋਗਰਾਮ, (ਭਾਵੇਂ ਮਾਪਿਆਂ ਦੀ ਮਰਜ਼ੀ ਉੱਤੇ ਛੱਡੇ ਜਾਣ ਵਾਲਾ ਹੋਵੇ ਤੇ ਭਾਵੇਂ ਉੱਤੋਂ ਠੋਸੇ ਜਾਣ ਵਾਲਾ) ਤੁਹਾਡੇ ਪੰਜਾਬ ਦੇ ਸਭ-ਪੱਖੀ ਵਿਕਾਸ ਵਾਲੇ ਪ੍ਰੋਗਰਾਮ ਦਾ ਹਿੱਸਾ ਬਣਵਾਇਆ ਹੈ, ਉਹ ਨਾ ਤੁਹਾਡਾ ਹਿਤੈਸ਼ੀ ਹੈ, ਨਾ ਤੁਹਾਡੀ ਸਰਕਾਰ ਦਾ, ਨਾ ਤੁਹਾਡੀ ਪਾਰਟੀ ਦਾ ਤੇ ਨਾ ਪੰਜਾਬ ਦਾ। ਉਸ ਤੋਂ ਖ਼ਬਰਦਾਰ ਹੋ ਜਾਓ—ਉਹ ਪੰਜਾਬ, ਪੰਜਾਬੀ ਤੇ ਪੰਜਾਬੀਅਤ ਦਾ ਗੁੱਝਾ ਪਰ ਬੜਾ ਖ਼ਤਰਨਾਕ ਦੁਸ਼ਮਨ ਜੇ।

ਅੰਗਰੇਜ਼ੀ ਪੜ੍ਹਾਓ, ਜ਼ਰੂਰ ਪੜ੍ਹਾਓ, ਪਰ ਪੰਜਵੀਂ ਜਮਾਤ ਤੋਂ ਬਾਅਦ ਤੇ ਪੜ੍ਹਾਓ ਐਸੇ ਆਧੁਨਿਕ ਢੰਗ ਨਾਲ ਕਿ ਬੱਚਾ ਦਸਵੀਂ ਜਮਾਤ ਤਕ ਪਹੁੰਚਦਿਆਂ ਅੰਗਰੇਜ਼ੀ ਫਰਨ-ਫਰਨ ਬੋਲ ਵੀ ਸਕੇ ਤੇ ਲਿਖ ਵੀ ਸਕੇ। ਭਾਸ਼ਾ ਪੜ੍ਹਾਉਣ ਦੀਆਂ ਸੱਜਰੀਆਂ ਜੁਗਤਾਂ, ਤੁਹਾਡੇ ਸਿੱਖਿਆ-ਅਧਿਕਾਰੀਆਂ ਦੇ ਦਿੱਸ-ਹੱਦਿਆਂ ਤੋਂ ਕਿਤੇ ਅਗੇਰੇ ਪਹੁੰਚ ਚੁੱਕੀਆਂ ਹਨ। ਅੰਗਰੇਜ਼ੀ ਨੂੰ ਪਹਿਲੀ ਜਮਾਤ ਤੋਂ ਲਾਗੂ ਕਰਨ ਵਾਲੀ ਨਿਰੀ ਝੱਲੀ ਯੋਜਨਾ ਤੋਂ ਬਚਿਆ ਪੈਸਾ, ਪੰਜਾਬੀ ਦੀ ਮੁੱਢਲੀ ਮੰਦੇ ਹਾਲ ਵਾਲੀ ਪੜ੍ਹਾਈ ਦੇ ਮਿਆਰ ਨੂੰ ਉੱਚਾ ਚੁੱਕਣ ਵੱਲ ਲਾਓ। ਪੰਜਾਬੀ, ਪੰਜਾਬ ਦੀ ਮਾਦਰੀ ਜ਼ਬਾਨ ਹੈ। ਅੰਗਰੇਜ਼ੀ ਨੂੰ ਇਸ ਦੇ ਨਾਲ ਬਰਾਬਰੀ ਦੇਣ ਤੋਂ ਟਲ ਜਾਓ। ਪਹਿਲੀਆਂ ਪੰਜ ਜਮਾਤਾਂ ਵਿਚ ਬੱਚੇ ਦੀ ਮਾਂ-ਬੋਲੀ ਵਾਲੀ ਨੀਂਹ ਮਜ਼ਬੂਤ ਹੋ ਜਾਵੇ ਤਾਂ ਸਕੂਲ ਵਿਚ ਹਾਇਰ ਸੈਕੰਡਰੀ ਤਕ ਪੰਜਾਬੀ ਪੜ੍ਹੇ ਬੱਚੇ ਨੂੰ ਸਾਰੀ ਤੇ ਪੂਰੀ ਪੰਜਾਬੀ ਆ ਜਾਣੀ ਚਾਹੀਦੀ ਹੈ। ਉਹ ਪੰਜਾਬੀ ਵਿਚ ਮੌਲਿਕ ਰਚਨਾਵਾਂ ਰਚਣ ਦੇ ਯੋਗ ਹੋ ਜਾਣਾ ਚਾਹੀਦਾ ਹੈ।

ਪਿਆਰੇ ਤੇ ਸਤਕਾਰੇ, ਦਿਲੋਂ ਪੰਜਾਬ ਦਾ ਹਿਤ ਚਾਹੁਣ ਵਾਲੇ ਬਾਦਲ ਜੀਓ! ਤੁਸੀਂ ਸੰਭਲ ਜਾਓ, ਇਕ-ਭਾਸ਼ੀ ਪੰਜਾਬ ਨੂੰ ਇਕ-ਭਾਸ਼ੀ ਹੀ ਰਹਿਣ ਦਿਓ। ਜਿੰਨਾ ਕੁ ਹੇਜ ਤੁਹਾਡੇ ਸਿੱਖਿਆ ਮੰਤਰੀ, ਅੰਗਰੇਜ਼ੀ ਲਈ ਵਿਖਾ ਰਹੇ ਹਨ, ਉਸ ਤੋਂ ਅੱਧਾ ਵੀ ਤੁਸੀਂ ਪੰਜਾਬੀ ਲਈ ਵਿਖਾ ਦਿਓ ਤਾਂ ਤੁਹਾਡੀ ਜੈ-ਜੈਕਾਰ ਹੋਵੇਗੀ। ਵਰਨਾ ਉਨ੍ਹਾਂ ਸੰਬੋਧਨਾਂ ਲਈ ਤਿਆਰ ਰਹੋ, ਜਿਨ੍ਹਾਂ ਰਾਹੀਂ ਤੁਹਾਨੂੰ ਤੁਹਾਡੀ ਪਾਰਟੀ ਤੇ ਤੁਹਾਡੀ ਸਰਕਾਰ ਨੂੰ, ਪੰਜਾਬ, ਪੰਜਾਬੀ ਤੇ ਪੰਜਾਬੀਅਤ ਦਾ ਹਤਿਆਰਾ ਦੱਸ ਕੇ ਯਾਦ ਕੀਤਾ ਜਾਵੇਗਾ।

ਬਾਦਲ ਜੀ! ਯਾਦ ਕਰੋ ਗੁਰੂ ਅਮਰਦਾਸ ਜੀ ਦਾ ਫ਼ਰਮਾਨ :

**ਐਸਾ ਕੰਮੁ ਮੂਲੇ ਨ ਕੀਚੈ ਜਿਤੁ ਅੰਤਿ ਪਛੋਤਾਈਐ ॥** *(ਪੰਨਾ 918)*

*ਤੁਹਾਡਾ ਭਲਾ ਲੋਚਣ ਵਾਲਾ*

**ਪ੍ਰੀਤਮ ਸਿੰਘ (ਪ੍ਰੋ.)**

ਸਾਬਕਾ ਪ੍ਰਧਾਨ,
ਕੇਂਦਰੀ ਪੰਜਾਬੀ ਲੇਖਕ ਸਭਾ (ਰਜਿ.);
ਪੰਜਾਬੀ ਸਾਹਿੱਤ ਅਕਾਡਮੀ, ਲੁਧਿਆਣਾ

2, ਪ੍ਰੀਤ ਨਗਰ, ਲੋਅਰ ਮਾਲ,
ਪਟਿਆਲਾ-147001
ਮਿਤੀ 22.9.1997

# ਪੰਜਾਬ ਵਿਚ ਉੱਚੀਆਂ ਨੌਕਰੀਆਂ ਤੇ ਵੱਡੀਆਂ ਅਫ਼ਸਰੀਆਂ ਦਾ ਮੀਂਹ*

ਇਕ ਜੱਥੇਬੰਦੀ ਦਾ ਬੜੇ ਜਬ੍ਹੇ ਵਾਲਾ ਆਗੂ, ਇਕ ਭਾਰੇ ਪੇਂਡੂ ਮਜਮੇ ਦੇ ਵਿਚਕਾਰ ਖੜਾ ਡੁਗਡੁਗੀ ਵਜਾਉਣ ਪਿੱਛੋਂ ਉੱਚੀ ਉੱਚੀ ਹੋਕਾ ਦੇ ਰਿਹਾ ਹੈ:

> "ਖ਼ੁਸ਼ਖ਼ਬਰੀ! ਖ਼ੁਸ਼ਖ਼ਬਰੀ! ਸੁਣੋ, ਮੇਰੇ ਪਿਆਰੇ ਪੇਂਡੂ ਭਰਾਓ! ਮੇਰੀ ਗੱਲ ਕੰਨ ਖੋਲ੍ਹ ਕੇ ਸੁਣੋ। ਤੁਹਾਡੇ ਲਈ ਜੋ ਕੁੱਝ ਪੰਜਾਬ ਸਰਕਾਰ ਕਰ ਰਹੀ ਐ, ਉਹ ਨਾ ਮਹਾਰਾਜਾ ਰਣਜੀਤ ਸਿੰਘ ਕਰ ਸਕਿਆ, ਨਾ ਪ੍ਰਤਾਪ ਸਿੰਘ ਕੈਰੋਂ ਤੇ ਨਾ ਲਛਮਣ ਸਿੰਘ ਗਿੱਲ। ਹੋਰ ਤਾਂ ਹੋਰ, ਜੋ ਕੁੱਝ ਅੰਗਰੇਜ਼ਾਂ ਦੀ ਸਿੱਖਿਆ-ਨੀਤੀ ਦਾ ਮਸ਼ਹੂਰ-ਘਾੜਾ, ਲਾਰਡ ਮੈਕਾਲੇ, ਅੰਗਰੇਜ਼ਾਂ ਦੇ ਆਪਣੇ ਰਾਜ-ਭਾਗ ਵੇਲੇ ਵੀ ਨਾ ਕਰ ਸਕਿਆ, ਉਹ ਤੁਹਾਡੇ ਲਈ ਤੁਹਾਡੇ ਦਾਸਾਂ ਨੇ ਕਰ ਵਿਖਾਇਐ। ਭਲਿਓ ਲੋਕੋ! ਜੋ ਕੁੱਝ ਪੰਜਾਬ ਦੀ ਅਕਾਲੀ-ਭਾਜਪਾ ਸਰਕਾਰ ਨੇ ਕਰ ਦਿੱਤੈ, ਉਸ ਨਾਲ ਤਾਂ ਤੁਹਾਡੀਆਂ ਖ਼ਬਰੇ ਕਿੰਨੀਆਂ ਕੁਲਾਂ ਤਰ ਜਾਣਗੀਆਂ! ਕਦੀ ਯਾਦ ਕਰਿਆ ਕਰੋਗੇ ਕਿ ਪੰਜਾਬ ਦੇ ਸ਼ਹਿਰੀਆਂ ਨੂੰ ਟੱਕਰੇ ਸਨ ਜੱਟਾਂ ਦੇ ਪੁੱਤ! (ਡੁਗਡੁਗੀ ਵਜਾਉਂਦਾ ਹੈ।)
>
> ਐਸ ਵੇਲੇ ਜਿਹੜੀ ਕੁਰਸੀ ਉੱਤੇ ਵੇਖੋ, ਸ਼ਹਿਰੀਆ ਬੈਠੈ, ਜਿਹੜੀ ਪਦਵੀ ਵੱਲ ਵੇਖੋ, ਕਿਸੇ ਸ਼ਹਿਰੀਏ ਦੀ ਮੱਲੀ ਹੋਈ ਦਿੱਸਦੀ ਐ। ਜਦੋਂ ਸਾਡੀ ਪੇਂਡੂ ਜਨਤਾ ਹਲ-ਪੰਜਾਲੀ ਨਾਲ ਘੁਲਦੀ ਹੁੰਦੀ ਐ, ਇਨ੍ਹਾਂ ਅਫ਼ਸਰਾਂ ਦੇ ਥੱਲੇ ਕਾਰਾਂ ਤੇ ਉੱਪਰ ਪੱਖੇ ਹੁੰਦੇ ਨੇ। ਸਾਡੀ ਵਜ਼ਾਰਤ ਰਹੇ ਜਾਂ ਨਾ, ਪਰ ਪੰਜਾਬ ਦੇ ਪੇਂਡੂ ਸਕੂਲਾਂ ਵਿਚ ਸਾਡੀ ਚਾਲੂ ਕੀਤੀ ਅੰਗਰੇਜ਼ੀ ਸਦਾ ਜਾਰੀ ਰਹੇਗੀ। ਹੁਣ ਜਿਸ ਵੀ ਪੇਂਡੂ ਵੀਰ ਨੇ ਆਪਣਾ ਬੱਚਾ ਸ਼ਰਤੀਆਂ ਆਈ.ਏ.ਐਸ., ਆਈ.ਐਫ਼.ਐਸ., ਆਈ.ਪੀ.ਐਸ., ਇਨਕਮ ਟੈਕਸ ਅਫ਼ਸਰ, ਕਸਟਮਜ਼ ਅਫ਼ਸਰ ਜਾਂ ਕੇਂਦਰੀ ਸਰਕਾਰ ਦਾ ਹੋਰ ਕੋਈ ਵੱਡਾ ਅਫ਼ਸਰ ਬਣਾਉਣਾ ਹੋਵੇ, ਉਹ ਨਿਧੜਕ ਹੋ ਕੇ ਉਸ ਨੂੰ ਕਿਸੇ ਵੀ ਸਰਕਾਰੀ ਪ੍ਰਾਇਮਰੀ ਸਕੂਲ ਵਿਚ ਦਾਖ਼ਲ ਕਰਵਾ ਦੇਵੇ। ਸਕੂਲ ਦਾ ਅਮਲਾ-ਫ਼ੈਲਾ ਆਪਣੇ ਆਪ ਕੱਚੀ ਪਹਿਲੀ ਜਮਾਤ ਵਿਚ ਈ ਬੱਚਿਆਂ ਨੂੰ ਅੰਗਰੇਜ਼ੀ ਦਾ ਧਿਆਨ ਧਰਨਾ ਸਿਖਾ ਦੇਵੇਗਾ। ਫੇਰ ਵੇਖਿਓ ਰੰਗ ਕਰਤਾਰ ਦੇ! ਪੱਕੇ ਬੇਰਾਂ ਦੀ ਤਰ੍ਹਾਂ ਅਫ਼ਸਰੀਆਂ ਕਿਵੇਂ ਆਪਣੇ ਆਪ

* ਇਹ ਲੇਖ ਦੋ ਕਿਸ਼ਤਾਂ ਵਿਚ 20 ਤੇ 27 ਸਤੰਬਰ, 1998 ਦੇ *ਪੰਜਾਬੀ ਟ੍ਰਿਬਿਊਨ*, ਚੰਡੀਗੜ੍ਹ ਵਿਚ ਛਪਿਆ ਸੀ।

ਡਿੱਗਣਗੀਆਂ ਤੁਹਾਡੇ ਬੱਚਿਆਂ ਦੀਆਂ ਝੋਲੀਆਂ ਵਿਚ! ਕੋਈ ਫ਼ੀਸ ਨਹੀਂ, ਦਾਖ਼ਲੇ ਦਾ ਕੋਈ ਇਮਤਿਹਾਨ ਨਹੀਂ, ਕਿਸੇ ਨਾਲ ਕਿਸੇ ਤਰ੍ਹਾਂ ਦਾ ਵਿਤਕਰਾ ਨਹੀਂ। ਆਓ, ਛੋਟੇ ਆਓ, ਵੱਡੇ ਆਓ, ਗੋਰੇ ਆਓ, ਕਾਲੇ ਆਓ, ਤੀਵੀਂ ਆਓ, ਮਰਦ ਆਓ ਤੇ ਆਪਣੀਆਂ ਅੱਖਾਂ ਦੇ ਸਾਹਮਣੇ ਆਪਣਿਆਂ ਬੱਚਿਆਂ ਨੂੰ ਸ਼ਰਤੀਆ ਅਫ਼ਸਰ ਬਣਦਾ ਵੇਖੋ। (ਸਿਰ ਨੀਵਾਂ ਪਰ ਡੁਗਡੁਗੀ ਸਿਰ ਤੋਂ ਉੱਪਰ ਕਰ ਕੇ ਵਜਾਉਂਦਾ ਹੈ)। ਸੁਣੋ, ਮੇਰੇ ਭੋਲੇ ਪੇਂਡੂ ਵੀਰੋ! ਅੱਗੇ ਸ਼ਹਿਰੀ ਲੋਕ ਅੰਗਰੇਜ਼ੀ ਪੜ੍ਹ ਕੇ ਆਪ ਤਾਂ ਅਫ਼ਸਰੀਆਂ ਮਾਂਜਦੇ ਰਹੇ ਤੇ ਸਾਨੂੰ ਗੁਰਮੁਖੀ ਦੇ ਲੜ ਲਾ ਕੇ ਡੰਗਰ ਦੇ ਡੰਗਰ ਬਣਾਈ ਰੱਖਿਆ। ਅਕਾਲ ਪੁਰਖ ਦੀ ਕਿਰਪਾ ਨਾਲ ਇਕ ਰਾਤ ਸਾਡੇ ਸਿੱਖਿਆ ਮੰਤਰੀ ਜੀ ਨੂੰ ਅਚਾਨਕ ਲਿਸ਼ਕਾਰਾ ਵੱਜਾ ਕਿ ਪੰਜਾਬ ਦੇ ਪੇਂਡੂ ਭਾਈਚਾਰੇ ਵਿਚ ਅਕਲ ਦੇ ਪਛੜੇਵੇਂ ਦਾ ਅਸਲ ਕਾਰਨ ਇਹ ਹੈ ਕਿ ਪੰਜਾਬੀ ਬੱਚਿਆਂ ਦੀ ਮੁੱਢਲੀ ਪੜ੍ਹਾਈ ਸਿਰਫ਼ ਪੰਜਾਬੀ ਵਿਚ ਹੁੰਦੀ ਹੈ, ਜਦ ਕਿ ਅੱਜ ਦੀ ਦੁਨੀਆ ਵਿਚ ਹਰ ਤਰ੍ਹਾਂ ਦੀ ਕਾਮਯਾਬੀ ਤੇ ਤਰੱਕੀ ਦੀ ਕੁੰਜੀ ਅੰਗਰੇਜ਼ੀ ਦੇ ਹੱਥ ਵਿਚ ਐ।

ਫੇਰ ਕੀ ਸੀ ? ਉਨ੍ਹਾਂ ਨੇ ਸਾਰੇ ਅਕਾਲੀ ਲੀਡਰਾਂ ਦੀ ਕਲਾ ਮਰੋੜ ਕੇ ਰੱਖ ਦਿੱਤੀ। ਕੀ ਜੱਥੇਦਾਰ ਟੌਹੜਾ ਜੀ ਤੇ ਕੀ ਚੰਦੂਮਾਜਰਾ ਜੀ, ਦਿਨ-ਪਰ-ਰਾਤ ਪਟਾਕ-ਪਟਾਕ ਤੋਤਾ ਸਿੰਘ ਜੀ ਦੀ ਬੋਲੀ ਬੋਲਣ ਲੱਗ ਪਏ। ਅਸੀਂ ਅਕਾਲੀ ਅੱਗੇ ਬੁੱਧੂ ਹੁੰਦੇ ਸਾਂ ਤੇ ਜਦੋਂ ਤਾਕਤ ਹੱਥ ਵਿਚ ਆਉਂਦੀ ਸੀ ਤਾਂ ਆਪੋ-ਵਿੱਚੀ ਲੜ ਪੈਂਦੇ ਸਾਂ, ਪਰ ਹੁਣ ਪੰਜਾਬ ਦੇ ਭਲੇ ਦੀ ਖ਼ਾਤਰ ਅਸੀਂ ਇਕਮੁੱਠ ਹਾਂ। ਪਹਿਲਾਂ ਮੁੱਖ ਮੰਤਰੀ ਬਾਦਲ ਸਾਹਿਬ ਕੁੱਝ ਵੇਹਰਨ ਲੱਗੇ ਸਨ, ਪਰ ਆਖ਼ਰ ਤਾਂ ਅਕਾਲੀ ਭਾਈ ਨੇ, ਹੋ ਗਏ ਨੇ ਤੀਰ ਵਰਗੇ ਸਿੱਧੇ। ਹੁਣ ਉਹ ਵੀ ਪਹਿਲੀ ਜਮਾਤ ਤੋਂ ਈ ਅੰਗਰੇਜ਼ੀ ਚਾਲੂ ਕਰਨ ਦੇ ਹੱਕ ਵਿਚ ਭੁਗਤਦੇ ਨੇ।

ਮੇਰੇ ਵੀਰੋ! ਬਾਦਲ ਜੀ ਦੇ ਸਮੇਤ ਸਾਰੇ ਵਜ਼ੀਰ ਤੁਹਾਡੇ ਆਪਣੇ ਨੇ, ਸਾਰੇ ਜੱਥੇਦਾਰ ਵੀ ਤੁਹਾਡੇ ਆਪਣੇ ਨੇ, ਇਹ ਸਭ ਤੁਹਾਡਾ ਭਲਾ ਲੋਚਦੇ ਨੇ। ਜੇ ਤੁਹਾਡੇ ਬੱਚਿਆਂ ਲਈ ਪਹਿਲੀ ਜਮਾਤ ਤੋਂ ਅੰਗਰੇਜ਼ੀ ਚਾਲੂ ਨਾ ਕੀਤੀ ਗਈ ਤਾਂ ਉਹ ਵੱਡੇ ਅਫ਼ਸਰ ਕਿਵੇਂ ਬਣਨਗੇ ? ਹੁਣ ਸਾਡਾ, ਸਾਰੇ ਅਕਾਲੀਆਂ ਦਾ, ਜਿਨ੍ਹਾਂ ਦੀ ਕੁਰਬਾਨੀ ਨਾਲ ਸਾਡਾ ਇਹ ਪੰਜਾਬੀ ਸੂਬਾ ਬਣਿਐ, ਇੱਕੋ ਨਿਸ਼ਾਨੈ ਕਿ ਜਿੰਨਾ ਨੁਕਸਾਨ ਪਿਛਲੀਆਂ ਸਰਕਾਰਾਂ ਨੇ, ਕੱਚੀ ਪਹਿਲੀ ਤੋਂ ਪੰਜਵੀਂ ਜਮਾਤ ਤਕ, ਨਿਰੀ ਪੰਜਾਬੀ ਪੜ੍ਹਾ ਕੇ ਪੰਜਾਬ ਦੀ ਪੇਂਡੂ ਜਨਤਾ ਦਾ ਕੀਤੈ, ਉਸ ਨੂੰ ਛੇਤੀ ਤੋਂ ਛੇਤੀ, ਅੰਗਰੇਜ਼ੀ ਦੀ ਕਿਰਪਾ ਨਾਲ, ਪੂਰਾ ਕੀਤਾ ਜਾਏ ਤੇ ਅੱਗੋਂ ਲਈ ਆਪਣੇ ਬੱਚਿਆਂ ਦੀ ਅਫ਼ਸਰੀ ਦਾ ਰਾਹ ਯਕੀਨੀ ਬਣਾਇਆ ਜਾਏ। ਸਾਡਾ ਦਾਅਵੈ ਕਿ ਜੇ ਪਿੰਡਾਂ ਦੇ ਲੋਕ ਸਾਨੂੰ ਵੋਟਾਂ ਦੇਂਦੇ ਰਹੇ ਤਾਂ ਅਸੀਂ ਪੰਜਾਬ ਵਿਚ ਇਕ ਵੀ ਪੰਜਾਬੀ ਨਹੀਂ ਰਹਿਣ ਦੇਣਾ—ਏਥੇ ਸਭ ਅਫ਼ਸਰ ਈ ਅਫ਼ਸਰ ਦਿੱਸਣਗੇ ਤੇ ਉਹ ਵੀ ਆਲ ਇੰਡੀਆ ਪੱਧਰ ਦੇ। ਹੁਣ ਉਹ ਦਿਨ ਲੱਦ ਗਏ ਜਦੋਂ ਅਸੀਂ ਪੰਜਾਬੀ ਢੱਗੇ ਅਖਵਾਉਂਦੇ ਸਾਂ। ਪਾਕਿਸਤਾਨ ਬਣਨ ਤੋਂ ਪਹਿਲਾਂ ਸਾਡੇ ਦੁਸ਼ਮਨ ਕਿਹਾ ਕਰਦੇ ਸਨ, 'ਅਕਲ ਸੇ ਜੋ ਖ਼ਾਲੀ, ਸੋ ਅਕਾਲੀ ਭਾਈ ਜਾਨੀਏ'! ਅੱਜ ਆ ਕੇ ਵੇਖਣ ਤਾਂ ਉਨ੍ਹਾਂ ਨੂੰ ਪਤਾ ਲੱਗੇ, [illegible]

ਅਕਾਲੀ ਤਖ਼ਤ-ਤਾਜ ਦੇ ਮਾਲਕ ਬਣੇ ਬੈਠੇ ਨੇ! ਵਿਚਲੀ ਗੱਲ ਕੋਈ ਨਹੀਂ ਜਾਣਦਾ! ਅਸੀਂ ਵਾਹਿਗੁਰੂ ਜੀ ਨੂੰ ਮੰਨਣ ਵਾਲੇ ਲੋਕ ਆਂ। ਅਸੀਂ ਆਪਣੇ ਮਨ ਦੀ ਮੱਤ ਵਾਹਿਗੁਰੂ ਜੀ ਦੇ ਚਰਨਾਂ ਵਿਚ ਰੱਖ ਕੇ ਵਾਹਿਗੁਰੂ ਨੂੰ ਹੀ ਉਸ ਦਾ ਰਾਖਾ ਬਣਾ ਦਿੱਤਾ ਹੋਇਐ। ਅਸੀਂ ਜੋ ਫ਼ੈਸਲਾ ਕਰਦੇ ਆਂ, ਉਹ ਸਾਡੀ ਆਪਣੀ ਮੱਤ ਦਾ ਨਹੀਂ, ਵਾਹਿਗੁਰੂ ਜੀ ਦਾ ਫ਼ੈਸਲਾ ਹੁੰਦੈ। ਇਸ ਵਿਚ ਰੱਤੀ ਮਾਤਰ ਵੀ ਸ਼ੱਕ ਨਹੀਂ ਹੈ। (ਅੱਗੇ ਨਾਲੋਂ ਵੀ ਜ਼ੋਰ ਦੀ ਡੁਗਡੁਗੀ)

ਸੁਣੋ, ਮੇਰੀਓ ਭੈਣੋ ਤੇ ਮੇਰਿਓ ਵੀਰੋ! ਮੈਂ ਤੁਹਾਡਾ ਬਹੁਤਾ ਸਮਾਂ ਨਹੀਂ ਲੈਣਾ, ਏਸ ਲਈ ਜ਼ਰਾ ਮੇਰੀ ਗੱਲ ਵੱਲ ਕੰਨ ਧਰੋ। ਅਸੀਂ ਫ਼ੈਸਲਾ ਕੀਤੈ ਕਿ ਪੰਜਾਬ ਨੂੰ ਸੁਰਗ ਬਣਾ ਦੇਣੈ ਤਾਂ ਜੋ ਆਪਾਂ ਸਾਰੇ ਸੁਰਗਵਾਸੀ ਬਣ ਸਕੀਏ। ਹੱਸਣ ਦੀ ਲੋੜ ਨਹੀਂ, ਮੇਰਾ ਮਤਲਬ ਐ, ਅਸੀਂ ਸਾਰੇ ਇਸ ਸੁਰਗ ਦੇ ਵਾਸੀ ਹੋਵਾਂਗੇ। ਤੁਹਾਡੇ ਵੇਖਦਿਆਂ-ਵੇਖਦਿਆਂ ਤੁਹਾਡੇ ਬੱਚੇ, ਅੰਗਰੇਜ਼ੀ ਬੋਲਣ ਵਿਚ, ਇੰਗਲਿਸਤਾਨ ਵਿਚ ਜੰਮੇ ਗੋਰਿਆਂ ਦੇ ਬਲੂੰਗੜਿਆਂ ਦਾ ਮੁਕਾਬਲਾ ਕਰਨ ਜੋਗੇ ਨਾ ਬਣੇ ਤਾਂ ਤੁਸੀਂ ਬੇਸ਼ੱਕ ਮੇਰਾ ਨਾਂ ਵਟਾ ਦੇਣਾ। ਤੁਸੀਂ ਤਾਂ ਮੇਰੇ ਨਾਲੋਂ ਵੱਧ ਜਾਣਦੇ ਓ ਕਿ ਅੰਗਰੇਜ਼ੀਦਾਨਾਂ ਲਈ ਦੁਨੀਆ ਦੇ ਹਰ ਦੇਸ ਵਿਚ ਉੱਚੀਆਂ ਕੁਰਸੀਆਂ ਖ਼ਾਲੀ ਪਈਆਂ ਰਹਿੰਦੀਆਂ ਨੇ। ਸਾਡੇ ਮੁੰਡੇ ਆਪਣੀਆਂ ਜ਼ਮੀਨਾਂ ਵੇਚ ਵੇਚ, ਆਪਣਾ ਘਰ-ਘਾਟ ਲੁਟਾ ਕੇ ਲੇਲ੍ਹੜੀਆਂ ਕੱਢਦੇ ਫਿਰਦੇ ਨੇ ਏਜੰਟਾਂ ਦੀਆਂ, ਪਰ ਬਦੇਸਾਂ ਵਿਚ ਨਹੀਂ ਜਾ ਸਕਦੇ ਕਿਉਂਕਿ ਅੰਗਰੇਜ਼ੀ ਨਹੀਂ ਆਉਂਦੀ ਹੁੰਦੀ। ਸੋ ਆਓ, ਸ਼ਹਿਰੀਆਂ ਵੱਲੋਂ ਹੁਣ ਤਕ 'ਢੱਗੇ' ਅਖਵਾਣ ਵਾਲੇ ਪੇਂਡੂ ਭਰਾਓ, ਤੁਸੀਂ ਆਪਣੀ ਮੱਤ ਕਰ ਦਿਓ ਸਾਡੇ ਹਵਾਲੇ ਤੇ ਨਿਰਭੈ ਹੋ ਕੇ ਚੜ੍ਹ ਜਾਓ ਸਾਡੇ ਅੰਗਰੇਜ਼ੀ ਵਾਲੇ ਜਹਾਜ਼ ਉੱਤੇ। ਵਹੀਰਾਂ ਘੱਤ ਕੇ ਆਓ ਤੇ ਸਜ ਜਾਓ ਅਕਾਲ ਪੰਥ ਦੀ ਏਸ ਮਹਾਨ ਪੰਗਤ ਵਿਚ, ਜਿੱਥੇ, ਗੁਰੂ ਦੇ ਲੰਗਰ ਵਾਂਗ, ਅੰਗਰੇਜ਼ੀ ਰੱਜ ਕੇ ਮੁਫ਼ਤ ਵਰਤਾਈ ਜਾਏਗੀ। ਇਕ ਵਾਰੀ ਲੁੱਟ ਲੈਣ ਦਿਓ ਬਹਾਰਾਂ ਅਫ਼ਸਰੀਆਂ ਦੀਆਂ ਆਪਣੇ ਬੱਚਿਆਂ ਨੂੰ। (ਜ਼ੋਰ ਜ਼ੋਰ ਦੀ ਡੁਗਡੁਗੀ)

ਐਸ.ਐਸ. ਜੌਹਲ, ਐਸ.ਐਸ. ਜੋਸ਼ੀ, ਟੀ.ਆਰ. ਸ਼ਰਮਾ, ਗੁਰਦਿਆਲ ਸਿੰਘ, ਗੁਰਬਚਨ ਸਿੰਘ ਭੁੱਲਰ, ਜੋਗਿੰਦਰ ਸਿੰਘ ਪੁਆਰ, ਜਗਜੀਤ ਸਿੰਘ ਆਨੰਦ, ਹਰਦੇਵ ਸਿੰਘ ਵਿਰਕ, ਕਿਰਪਾਲ ਸਿੰਘ ਕਸੇਲ, ਸੰਤੋਖ ਸਿੰਘ ਧੀਰ, ਅਜਮੇਰ ਸਿੰਘ, ਐਸ.ਐਸ. ਦੁਸਾਂਝ ਤੇ ਹਰਭਜਨ ਸਿੰਘ ਹੁੰਦਲ ਵਰਗੇ ਹੋਰ ਬਥੇਰੇ ਮੀਆਂ-ਮਿੱਠੂ ਪਹਿਲੀ ਜਮਾਤ ਤੋਂ ਅੰਗੇਰਜ਼ੀ ਚਾਲੂ ਕਰਨ ਦਾ ਵਿਰੋਧ ਕਰ ਰਹੇ ਨੇ। ਅਸਲ ਵਿਚ ਉਨ੍ਹਾਂ ਨੂੰ ਪੰਜਾਬ ਦੀ ਪੇਂਡੂ ਜਨਤਾ ਦਾ ਉੱਚਾ ਉੱਠਣਾ ਸੁਖਾ ਨਹੀਂ ਰਿਹਾ। ਇਹ ਲੋਕ, ਆਪ ਤਾਂ ਅੰਗਰੇਜ਼ੀ ਪੜ੍ਹ ਕੇ ਉੱਚੀਆਂ ਕੁਰਸੀਆਂ ਦਾ ਸੁਆਦ ਲੈ ਬੈਠੇ, ਹੁਣ ਹੋਰ ਕਿਸੇ ਪੇਂਡੂ ਨੂੰ ਅਫ਼ਸਰ ਬਣਿਆ ਜਰ ਨਹੀਂ ਪਏ ਸਕਦੇ। ਇਹ ਲੋਕ ਸ਼ਹਿਰੀਆਂ ਦੇ ਏਜੰਟ ਨੇ ਤੇ ਸਾਡੇ ਪੇਂਡੂਆਂ ਦੇ ਦੁਸ਼ਮਨ! ਇਹ ਕੰਮਰੇੜ (ਕਾਮਰੇਡ) ਨੇ। ਇਨ੍ਹਾਂ ਤੋਂ ਬਚ ਕੇ ਰਹਿਣਾ। ਇਹੋ ਜਿਹੇ ਲੋਕ ਪੰਜਾਬ ਨੂੰ ਪੰਜਾਬੀ ਵਾਲੇ ਚਿੱਕੜ ਵਿਚ ਈ ਫਸਾਈ ਰੱਖਣਾ ਚਾਹੁੰਦੇ ਨੇ, ਜਦ ਕਿ ਅਸੀਂ ਲੱਕ ਬੰਨ੍ਹ ਲਿਐ, ਵੀਹਵੀਂ ਸਦੀ ਵਿਚ ਪੰਜਾਬ ਨੂੰ ਇੱਕੀਵੀਂ ਸਦੀ

ਦਾ ਤੇ ਇੱਕੀਵੀਂ ਸਦੀ ਵਿਚ ਬਾਈਵੀਂ ਸਦੀ ਦਾ, ਸਭ ਤੋਂ ਵੱਧ ਤਰੱਕੀ ਵਾਲਾ ਅੱਗੇ-ਵਧੂ ਨਮੂਨਾ ਬਣਾ ਦੇਣੈ। ਅਸੀਂ ਇਸਰਾਈਲ ਨੂੰ ਪਿੱਛੇ ਛੱਡ ਜਾਂ'ਗੇ, ਅੰਗਰੇਜ਼ੀ ਦੀ ਕਿਰਪਾ ਨਾਲ। ਪੰਜਾਬ ਦੇ ਅਸਲੀ ਤੇ ਚੋਟੀ ਦੇ ਬੁੱਧੀਮਾਨ ਡਾ. ਜਸਪਾਲ ਸਿੰਘ, ਡਾ. ਅਮਰਜੀਤ ਸਿੰਘ ਗਰੇਵਾਲ, ਡਾ. ਗੁਰਭਗਤ ਸਿੰਘ, ਡਾ. ਰਘਬੀਰ ਸਿੰਘ, ਪ੍ਰੋ. ਵਰਿਆਮ ਸਿੰਘ ਸੰਧੂ, ਸਰਦਾਰ ਗੁਰਬਖ਼ਸ਼ ਸਿੰਘ ਬੰਨੋਆਣਾ ਸਾਡੇ ਨਾਲ ਨੇ। ਇਹ ਵਿਦਵਾਨ ਐਵੇਂ ਤਾਂ ਨਹੀਂ ਸਾਡੀ ਹਾਂ ਵਿਚ ਹਾਂ ਮਿਲਾ ਰਹੇ। ਤੁਸੀਂ ਸਾਡੀ ਨਹੀਂ ਸੁਣਨੀ ਤਾਂ ਬੇਸ਼ੱਕ ਨਾ ਸੁਣੋ, ਪਰ ਇਨ੍ਹਾਂ ਅਕਲ ਦੇ ਸੂਰਿਆਂ ਦੀ ਤਾਂ ਸੁਣ ਲਓ। ਇਨ੍ਹਾਂ ਵਿੱਚੋਂ ਇਕ ਵਿਦਵਾਨ ਨੇ ਤਾਂ ਦੁਨੀਆ ਵਿਚ ਪਹਿਲੀ ਵਾਰੀ ਇਹ ਸਾਬਤ ਕਰ ਕੇ ਵਿਖਾ ਦਿਤੈ ਕਿ 'ਮਾਂ-ਬੋਲੀ' ਨਾਂ ਦੀ ਕੋਈ ਚੀਜ਼ ਹੁੰਦੀ ਈ ਨਹੀਂ। ਇਕ ਹੋਰ ਨੂੰ ਬੜੀ ਦੂਰ ਦੀ ਸੁੱਝੀ ਐ। ਉਸ ਨੂੰ ਇਹ ਲੱਭਤ ਲੱਭ ਪਈ ਐ ਕਿ ਲਵੀ ਉਮਰ ਵਿਚ ਬੱਚੇ ਦੇ ਦਿਮਾਗ਼ ਉੱਤੇ ਜਿੰਨਾ ਵੱਧ ਭਾਰ ਪਾਓਗੇ, ਓਨਾ ਈ ਉਹ ਅੱਗੇ ਚੱਲ ਕੇ, ਦਿਮਾਗੀ ਤੌਰ ਉੱਤੇ, ਵਧੇਰੇ ਸਮਰੱਥਾਵਾਨ ਸਾਬਤ ਹੋਵੇਗਾ। ਏਸ ਲਈ ਪੰਜਾਬੀ ਬੋਲੀ ਨਾਲ ਪੁਰਾਣਾ, ਭਰਮ-ਭੁਲੇਖੇ ਵਾਲਾ ਮੋਹ ਛੱਡ ਕੇ ਆ ਜਾਓ ਅੰਗਰੇਜ਼ੀ ਦੇ ਛਤਰ ਥੱਲੇ। ਅੰਗਰੇਜ਼ੀ ਪੜ੍ਹੋਗੇ ਤਾਂ ਏਥੇ ਵੀ ਸੁਖ ਤੇ ਹੋਰ ਜਿੱਥੇ ਕਿਤੇ ਵੀ ਜਾਓਗੇ, ਉਥੇ ਵੀ ਸੁਖ ਅਤੇ ਨਹੀਂ ਪੜ੍ਹੋਗੇ ਤਾਂ ਕੁੱਤੇ ਦੀ ਮੌਤ ਮਰੋਗੇ, ਕੁੱਤੇ ਦੀ। ਫੇਰ ਉਲਾਂਭੇ ਦੇਣ ਲਈ ਸਾਡੇ ਕੋਲ ਨਾ ਭੱਜੇ ਆਇਓ। (ਡੁਗਡੁਗੀ) ਜਿਹੜੇ ਬੰਦੇ ਸਾਨੂੰ ਪੰਜਾਬੀ ਸੂਬੇ ਦਾ ਮਿਹਣਾ ਮਾਰਦੇ ਨੇ, ਉਨ੍ਹਾਂ ਨੂੰ ਪਤਾ ਹੋਣਾ ਚਾਹੀਦੈ ਕਿ ਪੰਜਾਬੀ ਸੂਬੇ ਦੀ ਲੜਾਈ ਇਕ ਸਿਆਸੀ ਲੜਾਈ ਸੀ ਤੇ ਅਸੀਂ ਹੀ ਲੜ ਕੇ ਜਿੱਤੀ ਸੀ। ਹੁਣ ਪੰਜਾਬੀ ਸੂਬੇ ਵਿਚ ਸਾਡਾ ਰਾਜ ਐ, ਇਸ ਲਈ ਅਸੀਂ ਹੀ ਫ਼ੈਸਲਾ ਕਰਨੈ ਕਿ ਪੰਜਾਬੀ ਸੂਬੇ ਦੇ ਪਿੰਡਾਂ ਦੀ ਜੂਨ ਸਵਾਰਨ ਲਈ ਤੇ ਏਥੋਂ ਦੇ ਬੱਚਿਆਂ ਨੂੰ ਭਾਰਤ ਦੀਆਂ ਹੀ ਨਹੀਂ, ਸਾਰੀ ਦੁਨੀਆ ਦੀਆਂ ਉੱਚੀਆਂ ਕੁਰਸੀਆਂ ਉੱਤੇ ਸਜਿਆ ਵੇਖਣ ਲਈ ਕੀ ਕਰਨੈ ਤੇ ਕਿਵੇਂ ਕਰਨੈ। ਯਾਦ ਕਰੋ ਮਹਾਰਾਜਾ ਰਣਜੀਤ ਸਿੰਘ ਨੂੰ, ਜਿਸ ਨੂੰ ਹਿੰਦੁਸਤਾਨ ਦਾ ਨਕਸ਼ਾ ਵਿਖਾਇਆ ਗਿਆ ਤਾਂ ਪੰਜਾਬ ਵਾਲੇ ਹਿੱਸੇ ਨੂੰ ਛੱਡ ਕੇ ਬਾਕੀ ਸਾਰੇ ਉੱਤੇ ਲਾਲ ਰੰਗ ਫਿਰਿਆ ਹੋਇਆ ਸੀ, ਜਿਸ ਦਾ ਮਤਲਬ ਸੀ ਕਿ ਬਾਕੀ ਦੇ ਸਾਰੇ ਹਿੰਦੁਸਤਾਨ ਉੱਤੇ ਅੰਗਰੇਜ਼ਾਂ ਦਾ ਝੰਡਾ ਝੁੱਲ ਚੁੱਕੈ। ਉਸ ਵੇਲੇ ਮਹਾਰਾਜੇ ਨੇ ਭਵਿੱਖ-ਬਾਣੀ ਕੀਤੀ ਸੀ ਕਿ 'ਸਾਰਾ ਨਕਸ਼ਾ ਲਾਲ ਹੋ ਜਾਏਗਾ।' ਮਹਾਰਾਜਾ ਸਾਹਿਬ ਦੀ ਭਵਿੱਖ-ਬਾਣੀ ਅਨੁਸਾਰ ਪੰਜਾਬ ਉੱਤੇ ਵੀ ਅੰਗਰੇਜ਼ਾਂ ਦਾ ਝੰਡਾ ਝੁੱਲਿਆ, ਪਰ ਅਫ਼ਸੋਸ ਹੈ, ਸ਼ਹਿਰੀਆਂ ਦੀ ਸਾਜ਼ਿਸ਼ ਕਰਕੇ, ਅੰਗਰੇਜ਼ ਸਾਡੇ ਪਿੰਡਾਂ ਵਿਚ ਅੰਗਰੇਜ਼ੀ ਚਾਲੂ ਨਾ ਕਰ ਸਕਿਆ। ਹੁਣ 'ਕੇਂਦਰੀ ਪੰਜਾਬੀ ਲੇਖਕ ਸਭਾ' ਤੇ 'ਪੰਜਾਬੀ ਸਾਹਿੱਤ ਅਕਾਡਮੀ, ਲੁਧਿਆਣਾ' ਦੇ ਵਿਚਾਰੇ ਕੰਮਰੇੜ ਲੇਖਕਾਂ ਨੂੰ ਏਨਾ ਵੀ ਨਹੀਂ ਪਤਾ ਕਿ ਅੱਜ ਅੰਗਰੇਜ਼ੀ ਦੇ ਮਾਮਲੇ ਵਿਚ, ਇਕੱਲੇ ਪੰਜਾਬ ਨੂੰ ਛੱਡ ਕੇ, ਸਾਰੀ ਦੁਨੀਆ ਈ ਲਾਲ ਹੋ ਚੁੱਕੀ ਐ। ਲੇਖਕੋ ਤੇ ਕੰਮਰੇੜੋ! ਕੰਨ ਖੋਲ੍ਹ ਕੇ ਸੁਣ ਲਓ, ਅਸੀਂ ਅਕਾਲੀ, ਪੰਜਾਬ ਦੀ ਧਰਤੀ ਨੂੰ ਵੀ, ਜਿਸ ਉੱਤੇ ਇਸ ਵੇਲੇ ਸਾਡਾ ਰਾਜ ਐ, ਪੂਰੀ ਤਰ੍ਹਾਂ ਲਾਲੋ-ਲਾਲ ਕਰ ਕੇ ਛੱਡਾਂਗੇ।

ਅਸੀਂ ਦੁਨੀਆ ਤੋਂ ਅੱਗੇ ਭਾਵੇਂ ਨਾ ਜਾ ਸਕੀਏ, ਉਸ ਨਾਲ ਕਦਮ ਮਿਲਾ ਕੇ ਤਾਂ ਜ਼ਰੂਰ ਤੁਰਾਂਗੇ। ਤੁਸੀਂ ਕੰਮਰੇੜ੍ਹੋ! ਲਾ ਲਓ ਆਪਣਾ ਸਾਰਾ ਜ਼ੋਰ!" (ਡੁਗਡੁਗੀ)...

ਭਾਰੇ ਪੇਂਡੂ ਮਜਮੇ ਵਿਚ ਦਿੱਤੇ ਇਸ ਤਰ੍ਹਾਂ ਦੇ ਭਾਸ਼ਣ ਦਾ ਬੁਲਾਰਾ ਮੁੱਖ ਮੰਤਰੀ ਆਪ ਹੈ ਕਿ ਸਿੱਖਿਆ ਮੰਤਰੀ ਜਾਂ ਕੋਈ ਜੱਥੇਦਾਰ, ਇਸ ਦਾ ਕੋਈ ਖ਼ਾਸ ਫ਼ਰਕ ਨਹੀਂ ਪੈਂਦਾ, ਕਿਉਂਕਿ ਇਸ ਵੇਲੇ ਇਹ ਸਾਰੇ ਇੱਕੋ ਬੋਲੀ ਬੋਲ ਰਹੇ ਹਨ: ਪੰਜਾਬ ਵਿਚ ਪਹਿਲੀ ਤੋਂ ਅੰਗਰੇਜ਼ੀ ਦੀ ਪੜ੍ਹਾਈ ਨੇ ਨੌਕਰੀਆਂ ਤੇ ਅਫ਼ਸਰੀਆਂ ਦਾ ਮੀਂਹ ਵਸਾ ਦੇਣਾ ਹੈ।

ਪੰਜਾਬ ਸਰਕਾਰ ਦੀ ਪਹਿਲੀ ਜਮਾਤ ਤੋਂ ਅੰਗਰੇਜ਼ੀ ਭਾਸ਼ਾ ਦੀ ਪੜ੍ਹਾਈ ਜਾਰੀ ਕਰਨ ਦੀ ਨੀਤੀ ਨੂੰ ਉਚਿਤ ਠਹਿਰਾਉਣ ਲਈ ਜੱਥੇਦਾਰ ਤੋਤਾ ਸਿੰਘ ਜੀ ਤੇ ਉਨ੍ਹਾਂ ਦੀ ਸੋਚ ਵਾਲੇ ਹੋਰ ਬੁਲਿਆਰਾਂ ਤੇ ਲਿਖਿਆਰਾਂ ਵੱਲੋਂ, ਮਜਮਿਆਂ ਵਿਚ ਦਿੱਤੇ ਭਾਸ਼ਣਾਂ ਤੇ ਅਖ਼ਬਾਰਾਂ ਵਿਚ ਛਪਾਏ ਬਿਆਨਾਂ ਦੀ ਝੱਗ ਨਿਤਾਰ ਕੇ ਵੇਖਿਆ ਜਾਏ ਤਾਂ, ਮੇਰੀ ਜਾਚੇ, ਅੱਗੇ-ਦਿੱਤੇ ਨੁਕਤੇ ਹੀ ਸਾਹਮਣੇ ਆਉਂਦੇ ਹਨ:

1. ਪੰਜਾਬ ਦੇ ਪੇਂਡੂ ਕੁੜੀਆਂ-ਮੁੰਡੇ ਮੁਕਾਬਲੇ ਦੇ ਉਚੇਰੇ ਇਮਤਿਹਾਨਾਂ ਵਿਚ ਸ਼ਹਿਰੀਆਂ ਤੋਂ ਮਾਰ ਖਾਂਦੇ ਰਹੇ ਹਨ। ਇਸ ਦਾ ਕਾਰਨ ਪੇਂਡੂ ਵਿਦਿਆਰਥੀਆਂ ਦੇ ਪਾਠ-ਕ੍ਰਮ ਵਿਚ ਅੰਗ੍ਰੇਜ਼ੀ ਭਾਸ਼ਾ ਦੀ ਅਣਹੋਂਦ ਹੈ ਜਿਸ ਨੂੰ ਪੰਜਾਬ ਸਰਕਾਰ, ਕੱਚੀ ਪਹਿਲੀ ਤੋਂ ਅੰਗਰੇਜ਼ੀ ਦੀ ਪੜ੍ਹਾਈ ਜਾਰੀ ਕਰ ਕੇ ਪੂਰ ਰਹੀ ਹੈ।
2. ਹਰ ਸਿਆਣੇ ਬੰਦੇ ਨੂੰ ਆਪਣੇ ਜ਼ਮਾਨੇ ਨਾਲ ਇਕਸੁਰ ਹੋ ਕੇ ਤੁਰਨਾ ਚਾਹੀਦਾ ਹੈ। ਅੱਜ ਦੇ ਜ਼ਮਾਨੇ ਵਿਚ ਇਹ ਇਕਸੁਰਤਾ, ਖ਼ਾਸ ਕਰ ਕੇ ਪੰਜਾਬ ਦੀ ਪੇਂਡੂ ਜਨਤਾ ਲਈ, ਅੰਗਰੇਜ਼ੀ ਤੋਂ ਬਿਨਾਂ ਸੰਭਵ ਨਹੀਂ।
3. ਦਸੌਰ ਜਾਣ ਵਾਲੇ ਪੰਜਾਬੀ ਜੁਆਨਾਂ ਲਈ ਅੰਗਰੇਜ਼ੀ ਦਾ ਗਿਆਨ ਬਹੁਤ ਲਾਭਦਾਇਕ ਹੁੰਦਾ ਹੈ।
4. ਪੰਜਾਬ ਦੀ ਤਰੱਕੀ ਸਾਡਾ ਨਿਸ਼ਾਨਾ ਹੈ ਤੇ ਇਹ ਤਰੱਕੀ ਅੰਗਰੇਜ਼ੀ ਬਿਨਾਂ ਹੋ ਨਹੀਂ ਸਕਦੀ; ਨਿਰੀ ਪੰਜਾਬੀ ਨਾਲ ਅਸੀਂ ਸਾਰੇ ਖੂਹ ਦੇ ਡੱਡੂ ਬਣ ਕੇ ਰਹਿ ਜਾਵਾਂਗੇ।

ਗਹੁ ਨਾਲ ਵੇਖਿਆ ਜਾਏ ਤਾਂ ਇਹ ਸਾਰੇ ਨੁਕਤੇ ਸੁੰਗੜ ਕੇ ਇੱਕੋ ਨੁਕਤਾ ਬਣ ਜਾਂਦੇ ਹਨ ਕਿ ਅੱਜ ਦੇ ਜ਼ਮਾਨੇ ਵਿਚ ਅੰਗਰੇਜ਼ੀ ਦੇ ਬਗ਼ੈਰ ਗੁਜ਼ਾਰਾ ਨਹੀਂ; ਅੰਗਰੇਜ਼ੀ ਤਰੱਕੀ ਤੇ ਸਫਲਤਾ ਦੀ ਕੁੰਜੀ ਹੈ, ਇਸ ਲਈ ਇਸ ਦਾ ਪੜ੍ਹਨਾ ਜ਼ਰੂਰੀ ਹੈ। ਪਰ ਇਸ ਮੁੱਦੇ ਨੂੰ, ਜਾਣੀ ਅੰਗਰੇਜ਼ੀ ਦੇ ਗਿਆਨ ਦੀ ਲੋੜ ਨੂੰ ਤਾਂ ਮੈਂ ਜਾਂ ਮੇਰੀ ਸੋਚ ਵਾਲੇ ਕਿਸੇ ਸੱਜਣ ਨੇ, ਕਦੀ ਵੀ, ਵਿਵਾਦ ਦਾ ਮਸਲਾ ਨਹੀਂ ਬਣਾਇਆ। ਮੈਂ ਤਾਂ ਸਗੋਂ ਚਾਹੁੰਦਾ ਹਾਂ ਕਿ ਪੰਜਾਬ ਦੇ ਸਕੂਲਾਂ ਤੇ ਕਾਲਜਾਂ ਵਿਚ ਅੰਗਰੇਜ਼ੀ ਤੋਂ ਇਲਾਵਾ ਹੋਰ ਦੇਸੀ ਤੇ ਬਦੇਸੀ ਭਾਸ਼ਾਵਾਂ ਪੜ੍ਹਾਉਣ ਦਾ ਪ੍ਰਬੰਧ ਵੀ ਹੋਵੇ। ਮੈਂ ਕਿਵੇਂ ਕਹਿ ਸਕਦਾ ਹਾਂ ਕਿ ਪੰਜਾਬ ਦੇ ਸਕੂਲਾਂ ਵਿਚ ਬੱਚਿਆਂ ਨੂੰ ਅੰਗਰੇਜ਼ੀ ਨਾ ਪੜ੍ਹਾਈ ਜਾਏ? ਜਿੱਥੋਂ ਤਕ ਮੈਨੂੰ ਪਤਾ ਹੈ, ਪੰਜਾਬ ਵਿਚ ਅੰਗਰੇਜ਼ੀ ਨੂੰ ਉੱਕਾ ਨਾ ਪੜ੍ਹਾਉਣ ਦੇ ਹੱਕ ਵਿਚ ਇਕ ਵੀ ਆਵਾਜ਼ ਉੱਚੀ ਨਹੀਂ ਹੋਈ। ਹਾਂ, ਵਿਵਾਦ ਦਾ ਮਸਲਾ ਇਹ ਹੈ ਕਿ ਅੰਗਰੇਜ਼ੀ ਦੀ ਪੜ੍ਹਾਈ ਕਿਹੜੀ ਜਮਾਤ ਤੋਂ ਸ਼ੁਰੂ ਕੀਤੀ ਜਾਏ। ਮੇਰਾ ਤੇ ਮੇਰੀ ਸੋਚ ਵਾਲੇ ਹੋਰ ਦੋਸਤਾਂ ਦਾ ਵਿਰੋਧ ਹੈ ਪੰਜਾਬ ਦੇ ਸਕੂਲਾਂ ਵਿਚ ਪੰਜਾਬੀ ਦੀ ਥਾਂ, ਜਾਂ ਪੰਜਾਬੀ ਦੇ ਨਾਲ, ਕੱਚੀ ਪਹਿਲੀ ਤੋਂ

ਅੰਗਰੇਜ਼ੀ ਚਾਲੂ ਕਰਨ ਦੀ ਨੀਤੀ ਨਾਲ। ਅਸੀਂ ਆਪਣੇ ਇਸ ਵਿਰੋਧ ਦਾ ਆਧਾਰ ਸਿੱਖਿਆ-ਵਿਗਿਆਨ, ਭਾਸ਼ਾ-ਵਿਗਿਆਨ, ਮਨੋ-ਵਿਗਿਆਨ, ਸਭਿਆਚਾਰ, ਇਤਿਹਾਸ ਤੇ ਆਪਣੇ ਨਿਤ ਦੇ ਤਜਰਬਿਆਂ ਨੂੰ ਬਣਾਉਣ ਦਾ ਜਤਨ ਕਰਦੇ ਆਏ ਹਾਂ। ਪਰ ਹੈਰਾਨੀ ਦੀ ਗੱਲ ਹੈ ਕਿ ਉੱਤਰ ਵਿਚ ਵਜ਼ੀਰ ਸਾਹਿਬ ਤੋਂ ਲੈ ਕੇ ਉਨ੍ਹਾਂ ਦੇ ਸਕੂਲ ਮਾਸਟਰੀ ਹਿਮਾਇਤੀਆਂ ਤਕ ਹਰ ਇਕ ਨੇ ਇੱਕੋ ਗੱਲ ਦੁਹਰਾਈ ਹੈ ਕਿ ਅੰਗਰੇਜ਼ੀ ਦੀ ਬੜੀ ਲੋੜ ਹੈ, ਇਸ ਦੇ ਬਿਨਾਂ ਪੰਜਾਬ ਦਾ ਬੇੜਾ ਗ਼ਰਕ ਹੋ ਜਾਇਗਾ, ਭੱਠਾ ਬਿਲਕੁਲ ਬੈਠ ਜਾਇਗਾ। ਕੌਣ ਨਹੀਂ ਜਾਣਦਾ ਕਿ ਅੰਗਰੇਜ਼ੀ ਤਾਂ ਪੰਜਾਬ ਦੇ ਸਕੂਲਾਂ ਵਿਚ ਅੱਗੇ ਹੀ ਪੜ੍ਹਾਈ ਜਾ ਰਹੀ ਹੈ, ਛੇਵੀਂ ਤੋਂ ਹਾਇਰ ਸੈਕੰਡਰੀ ਦੇ ਦੂਜੇ ਭਾਗ ਤਕ। ਪੰਜਾਬ ਦੇ ਹਰ ਸਰਕਾਰੀ ਤੇ ਗ਼ੈਰ-ਸਰਕਾਰੀ ਸਕੂਲ ਵਿਚ ਪੰਜਵੀਂ ਜਮਾਤ ਤੋਂ ਉੱਪਰ ਦਾ ਹਰ ਬੱਚਾ ਅੰਗਰੇਜ਼ੀ ਪੜ੍ਹ ਰਿਹਾ ਹੈ।

ਵਿਵਾਦ-ਅਧੀਨ ਮਾਮਲੇ ਦੀ ਅਹਿਮੀਅਤ ਨੂੰ ਮੁਖ ਰੱਖ ਕੇ ਚਾਹੀਦਾ ਤਾਂ ਇਹ ਸੀ ਕਿ ਸਿੱਖਿਆ ਮੰਤਰੀ ਤੋਤਾ ਸਿੰਘ ਜੀ ਖ਼ੁਦ ਜਾਂ ਮੁੱਖ ਮੰਤਰੀ ਬਾਦਲ ਜੀ ਜਾਂ ਉਨ੍ਹਾਂ ਦੀ ਸਰਕਾਰ ਦੇ ਮੁਖ ਸਕੱਤਰ ਸਾਹਿਬ ਅਤੇ ਜੇ ਹੋਰ ਕੋਈ ਨਹੀਂ ਤਾਂ ਸਿੱਖਿਆ ਸਕੱਤਰ ਜੀ ਹੀ, ਇਕ ਸਰਕਾਰੀ ਬਿਆਨ ਰਾਹੀਂ ਸਪਸ਼ਟ ਕਰਦੇ ਕਿ ਜੇ ਪਹਿਲੀ ਜਮਾਤ ਤੋਂ ਇੱਕੋ ਵੇਲੇ ਬੱਚੇ ਦੀ ਮਾਂ-ਬੋਲੀ (ਪੰਜਾਬੀ) ਤੇ ਇਕ ਬਦੇਸ਼ੀ ਬੋਲੀ (ਅੰਗਰੇਜ਼ੀ) ਦੀ ਇਕੱਠੀ ਪੜ੍ਹਾਈ ਚਾਲੂ ਕਰ ਦਿੱਤੀ ਜਾਏ ਤਾਂ ਸਿੱਖਿਆ-ਸ਼ਾਸਤਰ ਦੇ ਫ਼ਲਾਣੇ-ਫ਼ਲਾਣੇ ਸਰਬ-ਪਰਵਾਨ ਨਿਯਮਾਂ ਜਾਂ ਇਤਬਾਰੀ ਵਿਸ਼ੇਸ਼ੱਗਾਂ ਅਨੁਸਾਰ, ਬਾਲਾਂ ਦੀ ਸਮਝ-ਬੂਝ ਤੇ ਗਿਆਨ-ਪ੍ਰਾਪਤੀ ਦੀ ਸੁਭਾਵਿਕ ਪ੍ਰਕਿਰਿਆ ਜਾਂ ਦਿਮਾਗ਼ੀ ਪਾਚਨ-ਸ਼ਕਤੀ ਉੱਤੇ ਜਾਂ ਮਨੋਵਿਗਿਆਨਿਕ ਸਾਂਵੇਪਨ ਉੱਤੇ ਕੋਈ ਅਣਸੁਖਾਵਾਂ ਪ੍ਰਭਾਵ ਨਹੀਂ ਪੈਂਦਾ ਅਤੇ ਨਾ ਬੱਚਿਆਂ ਦੀ ਆਪਣੀ ਮਾਂ-ਬੋਲੀ ਤੇ ਉਸ ਨਾਲ ਜੁੜੇ ਦੇਸੀ ਸਭਿਆਚਾਰ ਨੂੰ ਆਪਣੇ ਅੰਦਰ ਸਹਿਜ ਨਾਲ ਸਮੋ ਲੈਣ ਦੇ ਕੁਦਰਤੀ ਅਮਲ ਵਿਚ ਕੋਈ ਵਿਘਨ ਪੈਂਦਾ ਹੈ। ਇਹ ਤਾਂ ਵਜ਼ੀਰ ਸਾਹਿਬਾਨ ਜਾਣਦੇ ਹੀ ਹੋਣਗੇ ਕਿ ਇਹੀ ਹੈ ਉਹ ਅਮਲ ਜੋ ਅੱਗੇ ਚੱਲ ਕੇ ਕਿਸੇ ਵੀ ਪੰਜਾਬੀ ਬੱਚੇ ਨੂੰ ਦੁਨੀਆ ਦੇ ਹੋਰ ਸਭ ਬੱਚਿਆਂ ਤੋਂ ਨਿਖੇੜ ਕੇ 'ਪੰਜਾਬੀ' ਬਣਾਉਂਦਾ ਹੈ। ਇਨ੍ਹਾਂ ਤੋਂ ਇਲਾਵਾ, ਇਸ ਗੱਲ ਦਾ ਵਿਸ਼ਵਾਸ ਵੀ ਦਿਵਾਉਣਾ ਜ਼ਰੂਰੀ ਸੀ ਕਿ ਸਰਕਾਰੀ ਸਕੀਮ ਲਾਗੂ ਹੋਣ ਨਾਲ ਬੱਚਿਆਂ ਦੀ ਆਪਣੇ ਆਪ ਨੂੰ ਬੋਲ ਜਾਂ ਲਿਖਤ ਰਾਹੀਂ, ਠੀਕ ਤੇ ਪੂਰੀ ਤਰ੍ਹਾਂ ਪ੍ਰਗਟਾ ਸਕਣ ਦੀ ਸਮਰੱਥਾ ਤੇ ਯੋਗਤਾ ਵਿਚ ਕਿਸੇ ਤਰ੍ਹਾਂ ਦੀ ਰੁਕਾਵਟ ਨਹੀਂ ਪਵੇਗੀ।

ਅੱਵਲ ਤਾਂ ਸਰਕਾਰੀ ਧਿਰ ਇਹੋ ਜਿਹੇ ਮਾਮਲਿਆਂ ਵਿਚ ਜਨਤਾ ਨਾਲ ਕਦੀ ਸਾਂਝ ਪਾਉਂਦੀ ਹੀ ਨਹੀਂ, ਪਰ ਜੇ ਉਸ ਨੇ ਕਦੀ ਇਉਂ ਕਰਨ ਦਾ ਮਨ ਬਣਾ ਹੀ ਲਿਆ ਤਾਂ ਅਸੀਂ ਉਸ ਦਾ ਜਵਾਬ ਓਦੋਂ ਦੇ ਲਵਾਂਗੇ। ਓਨੀ ਦੇਰ, ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਤੇ ਤੋਤਾ ਸਿੰਘ ਜੀ ਵੱਲੋਂ ਮੁੜ ਮੁੜ ਦੁਹਰਾਏ ਜਾ ਰਹੇ ਉਨ੍ਹਾਂ ਬਚਨਾਂ ਦੀ ਸਾਰ ਲੈਣੀ ਜ਼ਰੂਰੀ ਹੈ ਕਿ ਅੰਗਰੇਜ਼ੀ ਵਿਚ ਪੱਛੜੇ ਹੋਣ ਕਰਕੇ ਹੀ ਪੇਂਡੂ ਪ੍ਰੀਖਿਆਅਰਥੀ ਮੁਕਾਬਲੇ ਦੇ ਇਮਤਿਹਾਨਾਂ ਵਿਚ ਸਫਲ ਨਹੀਂ ਹੁੰਦੇ ਅਤੇ ਇਸੇ ਘਾਟ ਨੂੰ ਪੂਰਾ ਕਰਨ ਲਈ ਪਹਿਲੀ ਜਮਾਤ ਤੋਂ ਅੰਗਰੇਜ਼ੀ ਚਾਲੂ ਕੀਤੀ ਜਾਣੀ ਜ਼ਰੂਰੀ ਸਮਝੀ ਗਈ ਹੈ। ਇਹ ਸਰਾਸਰ ਗ਼ਲਤ ਧਾਰਨਾ ਪੰਜਾਬ ਦੀ ਸਰਕਾਰ ਤੇ ਹਾਕਮ ਪਾਰਟੀ ਦੇ ਦਿਮਾਗ਼ਾਂ ਵਿਚ ਕਿੰਨੀ ਡੂੰਘੀ ਤਰ੍ਹਾਂ ਉੱਕਰੀ ਪਈ ਹੈ, ਇਸ ਦਾ ਅੰਦਾਜ਼ਾ ਉਸ ਖ਼ਬਰ ਤੋਂ ਲਾਇਆ ਜਾ ਸਕਦਾ ਹੈ ਜੋ ਕੁਝ

ਦਿਨ ਹੋਏ ਇਕ ਅਖ਼ਬਾਰ ਵਿਚ ਛਪੀ ਸੀ। ਜੱਥੇਦਾਰ ਗੁਰਚਰਨ ਸਿੰਘ ਟੌਹੜਾ ਜੀ ਦਾ ਫ਼ਰਮਾਨ ਸੀ ਕਿ ਪੰਜਾਬ ਦੇ ਪੇਂਡੂ ਨੌਜਵਾਨਾਂ ਨੂੰ ਮੁਕਾਬਲੇ ਦੇ ਇਮਤਿਹਾਨਾਂ ਵਿਚ ਕਾਮਯਾਬ ਕਰਾਉਣ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਆਪਣੇ ਵੱਲੋਂ ਸਿਖਲਾਈ ਕੇਂਦਰ ਖੋਲ੍ਹੇਗੀ। ਉੱਚ ਇਮਤਿਹਾਨਾਂ ਵਿਚ ਸਫਲਤਾ ਦਾ ਮਤਲਬ ਹੈ, ਉੱਚੀ ਨੌਕਰੀ, ਉੱਚੀ ਕੁਰਸੀ, ਉੱਚਾ ਅਹੁਦਾ ਅਤੇ ਸਿਆਸੀ ਰੰਗਤ ਵਾਲੇ ਹਰ ਛੋਟੇ-ਵੱਡੇ ਅਕਾਲੀ ਦੇ ਦਿਮਾਗ਼ੀ ਪਿਛੋਕੜ ਵਿਚ ਅਫ਼ਸਰੀ ਦੇ ਨਾਲ, ਅਨਿੱਖੜ ਤੌਰ ਉੱਤੇ ਅੰਗਰੇਜ਼ੀ ਜੁੜੀ ਹੋਈ ਹੁੰਦੀ ਹੈ।

90 ਫ਼ੀਸਦੀ ਤੋਂ ਵੀ ਵੱਧ ਅਕਾਲੀ ਵਰਕਰਾਂ ਦੀਆਂ ਜੜ੍ਹਾਂ ਪਿੰਡਾਂ ਵਿਚ ਹਨ ਤੇ ਅਕਾਲੀ ਆਗੂਆਂ ਦੇ ਵੋਟਰਾਂ ਦੀ ਭਾਰੀ ਗਿਣਤੀ ਵੀ ਪਿੰਡਾਂ ਵਿਚ ਰਹਿੰਦੀ ਹੈ। ਇਸ ਲਈ ਕਿਹਾ ਜਾ ਸਕਦਾ ਹੈ ਕਿ ਹੁਕਮਰਾਨ ਅਕਾਲੀ ਤਬਕਾ ਜੋ ਕੁੱਝ ਕਰ ਰਿਹਾ ਹੈ, ਜਾਂ ਤਾਂ ਆਪਣੇ ਲੋਕਾਂ ਦੀ ਕਥਿਤ ਮੰਗ ਪੂਰੀ ਕਰਨ ਲਈ ਕਰ ਰਿਹਾ ਹੈ ਜਾਂ ਆਪਣੀ ਸਮਝ-ਬੂਝ ਅਨੁਸਾਰ ਉਨ੍ਹਾਂ ਦਾ ਭਲਾ ਲੋਚ ਕੇ ਕਰ ਰਿਹਾ ਹੈ। ਦੋਹਾਂ ਹਾਲਤਾਂ ਵਿਚ ਸਾਡੇ ਅਕਾਲੀ ਆਗੂ ਮੁੱਢੋਂ ਘੁੱਥੇ ਹੋਏ ਹਨ। ਜੇ ਪੇਂਡੂ ਵੀਰਾਂ ਦੀ ਮੰਗ ਸੀ ਤਾਂ ਅਕਾਲੀ ਆਗੂਆਂ ਨੂੰ ਅਗਵਾਈ ਦੇ ਕੇ ਉਨ੍ਹਾਂ ਨੂੰ ਸਿੱਧੇ ਰਸਤੇ ਉੱਤੇ ਪਾਉਣਾ ਚਾਹੀਦਾ ਸੀ, ਪਰ ਡੁੱਬੀ ਤਾਂ ਜੇ ਸਾਹ ਨਾ ਆਇਆ। ਪਿੰਡਾਂ ਵਾਲਿਆਂ ਨੂੰ ਅਗਵਾਈ ਤਦ ਹੀ ਦੇ ਸਕਦੇ ਸਨ ਜੇ ਇਨ੍ਹਾਂ ਦੀ ਆਪਣੀ ਸੋਚ ਵਿਚ ਵਿੰਗ ਨਾ ਹੁੰਦਾ। ਪਹਿਲੀ ਜਮਾਤ ਤੋਂ ਅੰਗਰੇਜ਼ੀ ਪੜ੍ਹਾਉਣ ਵਾਲਾ ਜਿਹੜਾ ਨਿਸ਼ਾਨਾ ਉਨ੍ਹਾਂ ਨੇ ਆਪਣੇ ਸਾਹਮਣੇ ਰੱਖ ਲਿਆ ਹੈ, ਉਸ ਨੂੰ ਅਸਲੋਂ ਖੋਖਲਾ ਲਾਰਾ ਬਣ ਕੇ ਸਭ ਦੇ ਸਾਹਮਣੇ ਆਉਂਦਿਆਂ ਦੇਰ ਨਹੀਂ ਲੱਗਣੀ। ਫੇਰ ਵੀ, ਭਰਮ ਦੇ ਆਂਡੇ ਨੂੰ ਤੋੜਨ ਲਈ ਮੈਂ ਆਪਣੇ ਇਸ ਲੇਖ ਦਾ ਵਿਸ਼ਾ ਕੇਵਲ ਇੱਕੋ ਮੁੱਦੇ ਨੂੰ ਬਣਾ ਰਿਹਾ ਹਾਂ: ਮੁਕਾਬਲੇ ਦੇ ਉਚੇਰੇ ਇਮਤਿਹਾਨ ਤੇ ਪਹਿਲੀ ਜਮਾਤ ਤੋਂ ਅੰਗਰੇਜ਼ੀ ਦੀ ਪੜ੍ਹਾਈ।

ਪੰਜਾਬ ਸਰਕਾਰ ਨੇ ਜਿਸ ਨਿਸ਼ਾਨੇ ਨੂੰ ਮੁਖ ਰੱਖ ਕੇ ਆਪਣੀ ਸਿੱਖਿਆ-ਨੀਤੀ ਘੜੀ ਹੈ, ਉਹ ਨਿਸ਼ਾਨਾ ਇਕ ਸਿਰੇ ਤੋਂ ਹੀ ਗ਼ਲਤ ਹੈ। ਚਾਹੀਦਾ ਤਾਂ ਇਹ ਸੀ ਕਿ ਪੰਜਾਬ ਸਰਕਾਰ ਦਾਅਵਾ ਕਰਦੀ ਕਿ ਉਸ ਦੀ ਨਵੀਂ ਨੀਤੀ ਦੇ ਨਤੀਜੇ ਵਜੋਂ ਪੰਜਾਬ ਵਿਚ ਇਕ ਅਜਿਹੀ ਮਾਨਵੀ ਪੌਦ ਹੋਂਦ ਵਿਚ ਆਵੇਗੀ ਜੋ ਆਪਣਾ ਕਿਰਦਾਰ ਆਦਰਸ਼ ਮਨੁੱਖਾਂ (ਗੁਰਮੁਖਾਂ) ਵਾਲੀਆਂ ਕਦਰਾਂ-ਕੀਮਤਾਂ ਅਨੁਸਾਰ ਢਾਲ ਕੇ ਰੂਹਾਨੀ ਖ਼ੁਸ਼ੀ ਮਹਿਸੂਸ ਕਰਿਆ ਕਰੇਗੀ; ਸਦਾਚਾਰ, ਪਰਸੁਆਰਥ, ਮਿਹਨਤ ਤੇ ਨਿਆਂ ਵਰਗੇ ਗੁਣ ਉਸ ਦੇ ਸੁਭਾ ਦਾ ਅਨਿੱਖੜ ਅੰਗ ਹੋਣਗੇ ਅਤੇ ਅਰੋਗ ਤਨ ਤੇ ਮਨ ਤੇ ਬੁੱਧੀ ਨੂੰ ਕੁਦਰਤ ਦੀਆਂ ਅਨਮੋਲ ਦਾਤਾਂ ਮੰਨ ਕੇ ਲੋਕ-ਸੇਵਾ ਲਈ ਹਰ ਵੇਲੇ ਤਤਪਰ ਰਿਹਾ ਕਰੇਗੀ। ਪਰ ਪੰਜਾਬ ਸਰਕਾਰ ਨੇ ਤਾਂ ਮੁੱਢਲੀ ਸਿੱਖਿਆ ਬਾਰੇ ਤਿਆਰ ਕੀਤੀ ਨਵੀਂ ਨੀਤੀ ਦਾ ਮਨੋਰਥ ਹੀ ਪੰਜਾਬ ਦੇ ਸਿਖਿਆਰਥੀਆਂ ਨੂੰ ਉੱਚੀਆਂ ਅਸਾਮੀਆਂ ਲਈ ਹੋਣ ਵਾਲੇ ਮੁਕਾਬਲੇ ਦੇ ਇਮਤਿਹਾਨਾਂ ਵਿਚ ਸਫਲ ਕਰਾਉਣਾ ਬਣਾ ਲਿਆ ਹੈ। ਮੋਟੀ ਤੋਂ ਮੋਟੀ ਖੱਲ ਵਾਲਾ ਬੰਦਾ ਵੀ ਕਹੇਗਾ ਇਹ ਵੀ ਕੋਈ ਮਨੋਰਥਾਂ ਵਿੱਚੋਂ ਮਨੋਰਥ ਹੈ, ਜੋ ਮਹਾਨ ਵਿਰਸੇ ਵਾਲੇ ਪੰਜਾਬ ਦੇਸ ਦੇ ਲੱਖਾਂ ਬੱਚਿਆਂ ਦੀਆਂ ਅੱਖਾਂ ਦੇ ਸਾਹਮਣੇ ਲਟਕਾਇਆ ਜਾਵੇ? ਕਿਉਂ ਜੀ, ਬਾਦਲ ਜੀ ਤੇ ਜੱਥੇਦਾਰ ਤੋਤਾ ਸਿੰਘ ਜੀ! ਇਹ ਬੱਚੇ ਵੱਡੇ ਹੋਣਗੇ ਤਾਂ ਇਨ੍ਹਾਂ ਦੀਆਂ ਆਸਾਂ ਤੇ ਮੁਰਾਦਾਂ ਦਾ ਸਾਰਾ ਆਕਾਸ਼ ਕੇਵਲ ਕੁੱਝ ਨੌਕਰੀਆਂ ਦੀ ਤਲਾਸ਼ ਨੇ ਹੀ ਮੱਲਿਆ ਹੋਇਆ

ਹੋਵੇਗਾ, ਕਿ ਕੋਈ ਹੋਰ ਆਦਰਸ਼ ਵੀ ਹੈ, ਤੁਹਾਡੀ ਵਰਤਮਾਨ ਵਿਦਿਆ ਦੀ ਨੀਤੀ ਦੇ ਸਾਹਮਣੇ ?

ਹੁਣ ਜ਼ਰਾ ਪੰਜਾਬ ਸਰਕਾਰ ਦੇ ਆਦਰਸ਼ ਦਾ ਮੁਕਾਬਲਾ ਕਰੀਏ ਉਨ੍ਹਾਂ ਬੁਨਿਆਦੀ ਮਨੋਰਥਾਂ ਨਾਲ ਜਿਨ੍ਹਾਂ ਨੂੰ ਮੁੱਢਲੀਆਂ ਜਮਾਤਾਂ ਦੇ ਉੱਤਮ ਉਸਤਾਦ ਆਪਣੇ ਸਾਹਮਣੇ ਰੱਖ ਕੇ ਵਿਦਿਆ ਦਾ ਦਾਨ ਦਿਆ ਕਰਦੇ ਸਨ :

1. ਆਪਣੀ ਤੇ ਆਲੇ-ਦੁਆਲੇ ਦੀ ਸਫ਼ਾਈ ਬਾਰੇ ਸੋਝੀ ਪੈਦਾ ਕਰਨੀ;
2. ਸਰਲ ਪਰ ਗਿਆਨ-ਇੰਦਰੀਆਂ ਨੂੰ ਖਿੱਚ ਪਾਉਣ ਵਾਲੀਆਂ ਜੁਗਤਾਂ ਨਾਲ, ਵਸਤੂਆਂ ਦੀ ਉਨ੍ਹਾਂ ਦਿਆਂ ਨਾਵਾਂ ਨਾਲ ਪਛਾਣ ਕਰਾਉਣੀ;
3. ਬੱਚੇ ਦੀ ਮੌਲਿਕ ਪ੍ਰਗਟਾਇਕ ਰੁਚੀ ਲੱਭ ਕੇ ਉਸ ਦੇ ਵਿਕਾਸ ਲਈ ਵੱਧ ਤੋਂ ਵੱਧ ਸਾਜ਼ਗਾਰ ਹਾਲਾਤ ਜੁਟਾਉਣੇ;
4. ਗਾਣਿਆਂ ਤੇ ਖੇਡਾਂ ਦੇ ਸਮੂਹਿਕ ਪ੍ਰੋਗਰਾਮਾਂ ਰਾਹੀਂ ਬੱਚਿਆਂ ਵਿਚ ਬੇਰੜਕ ਸਹਿਵਾਸ ਅਤੇ ਸਹਿਸੁਰਤਾ ਦੀ ਭਾਵਨਾ ਉਪਜਾਉਣੀ;
5. ਬੱਚੇ ਦੀ ਆਪਣੇ ਸਮਾਜ ਨਾਲ ਸਾਂਝ ਪੀਡੀ ਕਰਨ ਲਈ ਪ੍ਰਚਲਿਤ ਆਚਾਰ-ਵਿਹਾਰ ਨਾਲ ਮੁੱਢਲੀ ਜਾਣ-ਪਛਾਣ ਕਰਾਉਣੀ;
6. ਕਹਾਣੀ-ਰਸ ਦੇ ਚਸਕੇ ਸਦਕਾ ਬੱਚੇ ਦੇ ਬੁੱਧੀ, ਕਲਪਨਾ, ਜਜ਼ਬਿਆਂ ਤੇ ਰੁਚੀਆਂ ਦੇ ਸਾਵੇਂ ਵਿਕਾਸ ਵਿਚ ਸਹਾਈ ਹੋਣਾ।

ਗੱਲ ਕੀ, ਬੱਚੇ ਦੀ ਭਵਿੱਖ ਵਿਚ ਨਿੱਸਰਨ ਵਾਲੀ ਸ਼ਖ਼ਸੀਅਤ ਦੀ ਵੱਧ ਤੋਂ ਵੱਧ ਗੰਢ-ਰਹਿਤ ਅਤੇ ਨਰੋਈ ਉਸਾਰੀ ਦੀ ਮਜ਼ਬੂਤ ਨੀਂਹ ਤਿਆਰ ਕਰਨੀ, ਮੁੱਢਲੇ ਵਿਦਿਆ-ਦਾਨ ਦਾ ਮੰਤਵ ਹੁੰਦਾ ਹੈ, ਨਾ ਕਿ ਉਸ ਨੂੰ ਹਰ ਵੇਲੇ ਆਪਣੇ ਮਾਲਕ ਦੇ ਸਾਹਮਣੇ ਪੂਛ ਹਿਲਾਉਣ ਵਾਲਾ ਪਾਲਤੂ ਕੂਕਰ ਬਣਾਉਣਾ, ਜੋ ਪਹਿਲੀ ਜਮਾਤ ਤੋਂ ਅੰਗਰੇਜ਼ੀ ਚਾਲੂ ਕਰਨ ਤੋਂ ਪਹਿਲਾਂ ਤੇ ਪਿੱਛੋਂ, ਅਫ਼ਸਰ ਪੈਦਾ ਕਰਨ ਬਾਰੇ ਸਰਕਾਰ ਦੀ ਵਾਰ ਵਾਰ ਐਲਾਨੀ ਹੋਈ ਨੀਤੀ ਦਾ ਆਵੱਸ਼ਕ ਨਤੀਜਾ ਹੋਵੇਗਾ।

ਸਰਦਾਰ ਪਰਕਾਸ਼ ਸਿੰਘ ਜੀ ਬਾਦਲ, ਉਨ੍ਹਾਂ ਦੀ ਸਾਰੀ ਵਜ਼ੀਰ ਮੰਡਲੀ ਅਤੇ ਉਨ੍ਹਾਂ ਦੀ ਪਾਰਟੀ ਦੇ ਸਾਰੇ ਮਾਣਯੋਗ ਜੱਥੇਦਾਰ ਪੰਜਾਬ ਉੱਤੇ ਬੜਾ ਉਪਕਾਰ ਕਰਨਗੇ ਜੇ ਉਹ ਮੇਰੀ ਇਕ ਨਿੱਕੀ ਜਿਹੀ ਗੱਲ ਜ਼ਰਾ ਧਿਆਨ ਨਾਲ ਸੁਣ ਲੈਣ : 'ਅਫ਼ਸਰ' ਭਾਵੇਂ ਕਿੰਨਾ ਵੱਡਾ ਹੋਵੇ, ਅਖ਼ੀਰ ਹੁੰਦਾ 'ਨੌਕਰ' ਹੀ ਹੈ।

ਬਾਦਲ ਜੀ ! ਤੁਹਾਡੇ ਨਾਲੋਂ ਵੱਧ ਹੋਰ ਕੌਣ ਜਾਣਦਾ ਹੈ ਓਸ ਅਫ਼ਸਰ ਦੀ ਦੁਰਦਸ਼ਾ, ਜੋ ਤੁਹਾਡੀ ਸਰਕਾਰ ਬਣਨ ਵੇਲੇ ਪੰਜਾਬ ਸਰਕਾਰ ਦਾ ਸਭ ਤੋਂ ਵੱਡਾ ਅਫ਼ਸਰ (ਚੀਫ਼ ਸਕੱਤਰ) ਸੀ। ਉਹ, ਵਿਚਾਰਿਆਂ ਦੀ ਤਰ੍ਹਾਂ, ਕਦੀ ਵਕੀਲਾਂ ਦੇ ਦੁਆਰੇ ਉੱਤੇ ਅਲਖ ਜਗਾਉਂਦਾ ਫਿਰਦਾ ਹੈ ਅਤੇ ਕਦੀ ਕਚਹਿਰੀਆਂ ਵਿਚ ਧੱਕੇ ਖਾਂਦਾ ਫਿਰਦਾ ਹੈ। ਸਾਡੇ ਪੇਂਡੂ ਬਜ਼ੁਰਗਾਂ ਨੇ ਜਦੋਂ ਆਪਣੇ ਬੱਚਿਆਂ ਦੀ ਅਗਵਾਈ ਲਈ ਕਿੱਤਿਆਂ ਦੀ ਦਰਜੇਬੰਦੀ ਕਰਨੀ ਸੀ ਤਾਂ ਉਨ੍ਹਾਂ ਨੇ 'ਚਾਕਰੀ' (ਸਾਡੀ ਸਰਕਾਰ ਦੇ ਸ਼ਬਦਾਂ ਵਿਚ 'ਅਫ਼ਸਰੀ') ਨੂੰ ਕੇਵਲ ਭੀਖ ਮੰਗਣ ਤੋਂ ਕੁੱਝ ਉੱਪਰ ਦੇ ਖ਼ਾਨੇ ਵਿਚ ਰੱਖਿਆ ਸੀ। ਅਫ਼ਸਰਾਂ ਦੀ ਅਫ਼ਸਰੀ ਦੀ ਨਿਕਦਰੀ ਹੁੰਦੀ ਉਨ੍ਹਾਂ ਨੇ ਕਈ ਵਾਰੀ ਆਪਣੀਆਂ ਅੱਖਾਂ ਨਾਲ ਵੇਖੀ ਹੋਵੇਗੀ। ਇਸ ਲਈ ਉਨ੍ਹਾਂ ਨੇ ਖੇਤੀ ਨੂੰ 'ਉੱਤਮ' ਦੱਸਿਆ, ਵਪਾਰ ਨੂੰ 'ਮੱਧਮ' ਅਤੇ ਚਾਕਰੀ ਨੂੰ 'ਨਖਿੱਧ' ਕਿਹਾ। ਹੁਣ ਪੇਂਡੂਆਂ ਦਾ ਹੇਜ ਪਾਲਣ ਵਾਲੀ ਸੁਲੱਖਣੀ ਬਾਦਲ-ਤੋਤਾ ਸਿੰਘੀ ਸਰਕਾਰ

ਪੰਜਾਬ ਦੀ ਸਮੁੱਚੀ ਸਿੱਖਿਆ-ਨੀਤੀ ਦਾ ਪ੍ਰਯੋਜਨ ਅਤੇ ਉੱਦੇਸ਼ ਹੀ 'ਚਾਕਰੀ' ਨੂੰ ਬਣਾ ਬੈਠੀ ਹੈ। ਇਹ ਹੈ ਇਕ ਨਮੂਨਾ ਉਸ ਇਨਕਲਾਬ ਦਾ ਜੋ ਸਰਕਾਰ ਸਿੱਖਿਆ ਦੇ ਖੇਤਰ ਵਿਚ ਪਹਿਲੀ ਤੋਂ ਅੰਗਰੇਜ਼ੀ ਚਾਲੂ ਕਰ ਕੇ ਲਿਆ ਦੇਣ ਦਾ ਦਾਅਵਾ ਕਰ ਰਹੀ ਹੈ!

ਸਾਡੇ ਅਕਾਲੀ ਵੀਰ ਜਦੋਂ ਉੱਚੀਆਂ ਅਸਾਮੀਆਂ ਦੀ ਗੱਲ ਕਰਦੇ ਹਨ ਤਾਂ ਉਨ੍ਹਾਂ ਦਿਆਂ ਦਿਮਾਗ਼ਾਂ ਵਿਚ ਅੰਗਰੇਜ਼ੀ ਹਕੂਮਤ ਦੇ ਵੇਲੇ ਤੋਂ ਤੁਰੀ ਆਉਂਦੀ ਲੋਕਾਂ ਤੋਂ ਫ਼ਾਸਲਾ ਰੱਖਣ ਵਾਲੀ, ਲੋਕਾਂ ਉੱਤੇ ਹੁਕਮ ਚਲਾਉਣ ਵਾਲੀ ਅਫ਼ਸਰੀ ਦਾ ਬਿੰਬ ਮੌਜੂਦ ਹੁੰਦਾ ਹੈ। ਇਹ ਬਿੰਬ ਲੋਕ-ਸੇਵਾ ਵਾਲੇ ਗੁਣ ਤੋਂ ਬਿਲਕੁਲ ਸੱਖਣਾ ਹੁੰਦਾ ਹੈ। ਮਤੇ ਕੋਈ ਭੁਲੇਖੇ ਵਿਚ ਰਹੇ, ਇਹ ਗੱਲ ਚੰਗੀ ਤਰ੍ਹਾਂ ਸਮਝ ਲੈਣ ਦੀ ਲੋੜ ਹੈ ਕਿ ਅੱਜ ਦੇ ਅਕਾਲੀ ਨੇਤਾ, ਆਪਣੇ ਬੱਚਿਆਂ ਨੂੰ ਜਾਂ ਪੇਂਡੂ ਜਨਤਾ ਦੇ ਬੱਚਿਆਂ ਨੂੰ ਭਾਈ ਕਨ੍ਹਈਆ ਜਾਂ ਭਗਤ ਪੂਰਨ ਸਿੰਘ ਜਾਂ ਭਗਵੰਤ ਸਿੰਘ ਦਲਾਵਰੀ ਵਰਗੇ ਲੋਕ-ਸੇਵਕ ਬਣਾਉਣ ਲਈ ਪਹਿਲੀ ਜਮਾਤ ਤੋਂ ਅੰਗਰੇਜ਼ੀ ਪੜ੍ਹਾਉਣ ਦਾ ਜੁਗਾੜ ਨਹੀਂ ਕਰ ਰਹੇ। ਸੇਵਾ ਦੇ ਸਿੱਖ-ਸੰਕਲਪ ਨੂੰ ਤਾਂ ਅਕਾਲੀ ਮਹਾਪੁਰਖਾਂ ਨੇ ਧੱਕ-ਧਕਾ ਕੇ ਗੁਰਦੁਆਰਿਆਂ ਵਿਚ ਤਾੜ ਛੱਡਿਆ ਹੈ ਤੇ ਓਥੇ ਵੀ ਸੇਵਾ ਵਾਲਾ ਅਸਲ ਕੰਮ ਕਿਸੇ 'ਸੰਤ' ਦੇ ਹਵਾਲੇ ਕਰ ਕੇ ਆਪ, ਆਮ ਤੌਰ ਉੱਤੇ, ਕਿਸੇ ਅਹਿਮ ਸੰਸਥਾ ਦੀ ਪ੍ਰਧਾਨਗੀ, ਵਜ਼ੀਰੀ, ਲੋਕ-ਸਭਾ/ਰਾਜ-ਸਭਾ ਦੀ ਮੈਂਬਰੀ ਲੈਣ ਪਿੱਛੋਂ, ਸਿਆਸੀ ਤਿਗੜਮਬਾਜ਼ੀ ਦੀ ਮਹਾਨ ਸੇਵਾ ਵਿਚ ਦਿਨ-ਰਾਤ ਇਕ ਕਰਦੇ ਰਹਿੰਦੇ ਹਨ। ਇਸ ਲਈ ਇਹ ਨਹੀਂ ਹੋ ਸਕਦਾ ਕਿ ਉਨ੍ਹਾਂ ਦੇ ਸਾਰੇ ਰਾਹ, ਉਨ੍ਹਾਂ ਅਫ਼ਸਰੀਆਂ ਵੱਲ ਨਾ ਜਾਂਦੇ ਹੋਣ, ਜਿਨ੍ਹਾਂ ਨਾਲ ਹਵਾਈ ਜਹਾਜ਼ ਜਾਂ ਕਾਰ ਦਾ ਮੁਫ਼ਤ ਸਫ਼ਰ, ਬਹੁਤ ਹੀ ਵਾਜਬੀ ਕਿਰਾਏ ਉੱਤੇ ਜਾਂ ਮੁਫ਼ਤ ਕੋਠੀ, ਮੁਫ਼ਤ ਚਪੜਾਸੀ, ਰਸੋਈਆ ਤੇ ਮਾਲੀ ਅਤੇ ਬੇਹਿਸਾਬ ਉੱਪਰਲੀ ਖੱਟੀ ਜੁੜੀ ਹੁੰਦੀ ਹੈ। ਇਸ ਲਈ, ਇਨ੍ਹਾਂ ਸਾਮੰਤੀ ਰੁਚੀਆਂ ਵਾਲੇ ਆਗੂਆਂ ਨੇ ਤਾਂ ਸਰਕਾਰ ਦੀ ਵਿਦਿਅਕ ਨੀਤੀ ਨੂੰ 'ਅਫ਼ਸਰ' ਪੈਦਾ ਕਰਨ ਵਾਲੀ ਮਸ਼ੀਨ ਵਜੋਂ ਹੀ ਵਰਤਣਾ ਹੈ। ਸਿੱਖਿਆ ਦੇ ਖੇਤਰ ਵਿਚ ਅੰਗਰੇਜ਼ੀ ਚਾਲੂ ਕਰ ਕੇ ਲਾਰਡ ਮੈਕਾਲੇ ਅੰਗਰੇਜ਼ੀ ਹਕੂਮਤ ਲਈ ਵਫ਼ਾਦਾਰ 'ਕਲਰਕ' ਪੈਦਾ ਕਰਨੇ ਚਾਹੁੰਦਾ ਸੀ। ਬਾਦਲ ਸਰਕਾਰ, ਜੱਥੇਦਾਰ ਤੋਤਾ ਸਿੰਘ ਨੂੰ ਅੱਗੇ ਲਾ ਕੇ, ਅੰਗਰੇਜ਼ੀ ਰਾਹੀਂ, ਦਬਾ-ਦੱਬ ਵਫ਼ਾਦਾਰ 'ਅਫ਼ਸਰ' ਪੈਦਾ ਕਰੇਗੀ, ਜੋ ਆਜ਼ਾਦ ਭਾਰਤ ਵਿਚ ਅੰਗਰੇਜ਼ ਰਾਜ ਦੇ ਅਫ਼ਸਰਾਂ ਦੀ ਐਨ ਅਸਲ-ਮੁਤਾਬਕ-ਨਕਲ ਹੋਣਗੇ!

ਮੇਰਾ 'ਅਫ਼ਸਰੀ' ਨੂੰ 'ਚਾਕਰੀ' ਦਰਸਾਉਣ ਵਾਲਾ ਤਰਕ ਭਾਵੇਂ ਕਿੰਨਾ ਵੀ ਵਜ਼ਨਦਾਰ ਹੋਵੇ, ਮੈਂ ਇਸ ਵੇਲੇ ਇਸ ਨੂੰ ਆਪਣੇ ਇਸ ਲੇਖ ਦਾ ਧੁਰਾ ਨਹੀਂ ਬਣਾਉਣਾ ਚਾਹੁੰਦਾ। ਮੈਂ ਤਾਂ ਪਹਿਲੀ ਜਮਾਤ ਤੋਂ ਅੰਗਰੇਜ਼ੀ ਦੀ ਪੜ੍ਹਾਈ ਅਤੇ ਮੁਕਾਬਲੇ ਦੇ ਇਮਤਿਹਾਨਾਂ ਵਿਚ ਕਾਮਯਾਬੀ ਦੇ ਉਸ ਫ਼ਰਜ਼ੀ ਸੰਬੰਧ ਨੂੰ ਨੰਗਿਆਂ ਕਰਨਾ ਚਾਹੁੰਦਾ ਹਾਂ, ਜਿਸ ਨੂੰ ਸਰਦਾਰ ਪਰਕਾਸ਼ ਸਿੰਘ ਬਾਦਲ, ਜੱਥੇਦਾਰ ਤੋਤਾ ਸਿੰਘ, ਜੱਥੇਦਾਰ ਗੁਰਚਰਨ ਸਿੰਘ ਟੌਹੜਾ ਅਤੇ ਪੰਜਾਬ ਦੀ ਸਾਰੀ ਵਜ਼ੀਰ ਮੰਡਲੀ ਨਿੱਗਰ ਅਸਲੀਅਤ ਦੱਸ ਕੇ ਪੰਜਾਬ ਦੀ ਪੇਂਡੂ ਜਨਤਾ ਨੂੰ ਬੇਵਕੂਫ਼ ਬਣਾ ਰਹੀ ਹੈ। ਆਓ ਇਸ ਮਸਲੇ ਨੂੰ ਨਿੱਗਰ ਜ਼ਮੀਨ ਉੱਤੇ ਖੜੇ ਹੋ ਕੇ ਵਿਚਾਰੀਏ।

ਸਰਦਾਰ ਪਰਕਾਸ਼ ਸਿੰਘ ਜੀ ਬਾਦਲ ਤੇ ਜੱਥੇਦਾਰ ਤੋਤਾ ਸਿੰਘ ਜੀ ਨੇ ਜਦੋਂ ਆਪਣੇ ਭਾਸ਼ਣਾਂ ਰਾਹੀਂ ਅਫ਼ਸਰੀਆਂ ਦਾ ਮੀਂਹ ਵਰ੍ਹਦਾ ਵਿਖਾਇਆ ਤਾਂ ਚੂਹੜਚੱਕ ਦੇ ਭੋਲੇ ਪੇਂਡੂਆਂ ਨੇ 'ਸਤਿ ਸ੍ਰੀ ਅਕਾਲ' ਦੇ ਜੈਕਾਰੇ ਛੱਡੇ। ਇਹ ਖ਼ਿਆਲ ਕਿਸੇ ਨੂੰ ਨਾ ਆਇਆ ਕਿ

ਉਨ੍ਹਾਂ ਦੇ ਜਿਨ੍ਹਾਂ ਬੱਚਿਆਂ ਨੂੰ ਪਹਿਲੀ ਤੋਂ ਅੰਗਰੇਜ਼ੀ ਪੜ੍ਹਾਈ ਜਾਵੇਗੀ, ਉਨ੍ਹਾਂ ਵਿੱਚੋਂ ਕਿੰਨੇ ਮੁਕਾਬਲੇ ਦੇ ਇਮਤਿਹਾਨਾਂ ਵਿਚ ਬੈਠਣ ਦੇ ਜੋਗ ਹੋਣਗੇ ਅਤੇ ਸਾਰੇ ਭਾਰਤ ਵਿਚ ਖ਼ਾਲੀ ਅਸਾਮੀਆਂ ਦੀ ਸਾਲਾਨਾ ਗਿਣਤੀ ਕਿੰਨੀ ਹੋਵੇਗੀ। ਅੱਗੇ ਦਿੱਤੇ ਅੰਕੜੇ ਮੂੰਹੋਂ ਬੋਲਣਗੇ, ਇਸ ਲਈ ਕਿਸੇ ਵਿਆਖਿਆ ਦੇ ਮੁਥਾਜ ਨਹੀਂ ਹਨ।

ਭਾਰਤ ਸਰਕਾਰ ਦੇ ਸਿੱਖਿਆ ਵਿਭਾਗ ਵੱਲੋਂ ਛਾਪੀ ਗਈ 1996-97 ਦੀ ਰਪੋਟ ਅਨੁਸਾਰ (ਪੰਨਾ 261, ਸਾਰਣੀ 13) ਪੰਜਾਬ ਦੇ ਪ੍ਰਾਇਮਰੀ ਸਕੂਲਾਂ ਵਿਚ ਦਾਖ਼ਲ ਹੋਏ ਬੱਚਿਆਂ ਦੀ ਕੁੱਲ ਗਿਣਤੀ 20 ਲੱਖ 81 ਹਜ਼ਾਰ ਸੀ। ਮਿਡਲ ਤਕ ਪਹੁੰਚਦਿਆਂ ਇਨ੍ਹਾਂ ਦੀ ਗਿਣਤੀ ਕੇਵਲ 9 ਲੱਖ 52 ਹਜ਼ਾਰ ਰਹਿ ਗਈ, ਜਾਣੀ 11 ਲੱਖ 29 ਹਜ਼ਾਰ ਬੱਚੇ ਮਿਡਲ ਤਕ ਪਹੁੰਚਦੇ-ਪਹੁੰਚਦੇ ਪੜ੍ਹਾਈ ਛੱਡ ਗਏ। ਮੈਟ੍ਰਿਕ ਤਕ ਪਹੁੰਚਦਿਆਂ 2 ਲੱਖ 45 ਹਜ਼ਾਰ ਬੱਚੇ ਹੋਰ ਝੜ ਗਏ ਤੇ ਬਾਕੀ ਰਹਿ ਗਏ 7 ਲੱਖ 7 ਹਜ਼ਾਰ। ਇਨ੍ਹਾਂ ਲੱਖਾਂ ਬੱਚਿਆਂ ਵਿੱਚੋਂ ਕਾਲਜਾਂ-ਯੂਨੀਵਰਸਿਟੀਆਂ ਵਿਚ ਪਹੁੰਚਣ ਵਾਲੇ ਵਿਦਿਆਰਥੀਆਂ ਦੀ ਕੁੱਲ ਗਿਣਤੀ ਸਿਰਫ਼ 33 ਹਜ਼ਾਰ ਦੱਸੀ ਗਈ ਹੈ। ਅਰਥਾਤ, 6 ਲੱਖ 74 ਹਜ਼ਾਰ ਬੱਚੇ ਕਾਲਜਾਂ ਵਿਚ ਦਾਖ਼ਲ ਨਹੀਂ ਹੋਏ। ਇਨ੍ਹਾਂ ਤੇਤੀ-ਹਜ਼ਾਰੀਆਂ ਵਿੱਚੋਂ ਜਿਹੜੇ ਗ੍ਰੈਜੂਏਟ ਬਣੇ ਹੋਣਗੇ, ਉਹੀ ਮੁਕਾਬਲੇ ਦੇ ਇਮਤਿਹਾਨਾਂ ਵਿਚ ਬੈਠ ਸਕਦੇ ਸਨ ਪਰ ਜਿਹੜੇ ਅਸਲ ਵਿਚ ਬੈਠਦੇ ਹਨ ਉਨ੍ਹਾਂ ਵਿੱਚੋਂ ਬਹੁਗਿਣਤੀ ਪੋਸਟ-ਗ੍ਰੈਜੂਏਟਾਂ ਦੀ ਹੁੰਦੀ ਹੈ। ਨਿਰੇ ਗ੍ਰੈਜੂਏਟਾਂ ਦੀ ਗਿਣਤੀ ਬਹੁਤ ਘੱਟ ਹੁੰਦੀ ਹੈ। ਇਸ ਤਰ੍ਹਾਂ, 33 ਹਜ਼ਾਰ ਵਿੱਚੋਂ ਵੀ ਢੇਰ ਸਾਰੇ ਵਿਦਿਆਰਥੀ ਝੜ ਜਾਂਦੇ ਹਨ ਤੇ ਬਹੁਤ ਥੋੜ੍ਹੀ ਗਿਣਤੀ ਰਹਿ ਜਾਂਦੀ ਹੈ ਉਨ੍ਹਾਂ ਉਮੀਦਵਾਰਾਂ ਦੀ ਜੋ ਕੇਵਲ ਅੰਗਰੇਜ਼ੀ ਵਿਚ ਹੀ ਨਹੀਂ ਬਾਕੀ ਮਜ਼ਮੂਨਾਂ ਵਿਚ ਵੀ ਆਪਣੇ ਆਪ ਨੂੰ ਪ੍ਰਬੀਨ ਸਮਝਦੇ ਹਨ।

ਪੰਜਾਬ ਵਿਚ ਸਿੱਖਿਆ ਦੇ ਪ੍ਰਬੰਧਕਾਂ ਲਈ ਬੜੀ ਸੰਜੀਦਗੀ ਤੇ ਗੰਭੀਰਤਾ ਨਾਲ ਸੋਚਣ ਵਾਲੀ ਗੱਲ ਤਾਂ ਇਹ ਹੈ ਕਿ ਪ੍ਰਾਇਮਰੀ ਤੋਂ ਮਿਡਲ ਤਕ ਨਾ ਪਹੁੰਚ ਸਕਣ ਵਾਲੇ 11 ਲੱਖ 31 ਹਜ਼ਾਰ ਬੱਚੇ ਅਤੇ ਮੈਟ੍ਰਿਕ ਤੋਂ ਕਾਲਜ ਤਕ ਨਾ ਪਹੁੰਚ ਸਕਣ ਵਾਲੇ 6 ਲੱਖ 74 ਹਜ਼ਾਰ ਬੱਚੇ, ਕਿਸ ਕਰਕੇ ਪੜ੍ਹਨਾ ਛੱਡ ਗਏ ? ਕੀ ਮਿਡਲ ਤੋਂ ਪਹਿਲਾਂ ਛੱਡਣ ਵਾਲੇ ਇਸ ਕਰਕੇ ਛੱਡ ਗਏ ਕਿ ਉਨ੍ਹਾਂ ਨੂੰ, ਸ਼ਹਿਰੀਆਂ ਵਾਂਗ, ਪਹਿਲੀ ਜਮਾਤ ਤੋਂ ਅੰਗਰੇਜ਼ੀ ਨਹੀਂ ਸੀ ਪੜ੍ਹਾਈ ਜਾ ਰਹੀ ? ਕੀ ਪਹਿਲੀ ਤੋਂ ਅੰਗਰੇਜ਼ੀ ਪੜ੍ਹਾਉਣ ਦਾ ਪ੍ਰਬੰਧ ਮਿਡਲ ਤੋਂ ਪਹਿਲਾਂ ਝੜ ਜਾਣ ਵਾਲੇ ਯਾਰਾਂ-ਬਾਰਾਂ ਲੱਖ ਬੱਚਿਆਂ ਦੀ ਖ਼ਾਤਰ ਜਾਰੀ ਕੀਤਾ ਗਿਆ ਹੈ ? (ਮਿਡਲ ਤਕ ਪਹੁੰਚਣ ਵਾਲਿਆਂ ਲਈ ਤਾਂ ਅੰਗਰੇਜ਼ੀ ਪੜ੍ਹਾਉਣ ਦਾ ਪ੍ਰਬੰਧ ਅੱਗੇ ਹੀ ਮੌਜੂਦ ਹੈ)। ਮੈਂ ਏਥੇ ਇਨ੍ਹਾਂ ਬਦਕਿਸਮਤ ਬੱਚਿਆਂ ਵੱਲੋਂ ਆਪਣੀ ਪੜ੍ਹਾਈ ਜਾਰੀ ਨਾ ਰੱਖ ਸਕਣ ਦੇ ਕਾਰਨਾਂ ਵੱਲ ਨਹੀਂ ਜਾਣਾ ਚਾਹੁੰਦਾ। ਇਹ ਮਸਲਾ ਇਕ ਵੱਖਰੇ ਮਜ਼ਮੂਨ ਦਾ ਵਿਸ਼ਾ ਹੈ ਪਰ ਇਕ ਗੱਲ ਤਾਂ ਬਿਲਕੁਲ ਸਪਸ਼ਟ ਹੋਣੀ ਚਾਹੀਦੀ ਹੈ ਕਿ ਪਹਿਲੀ ਜਮਾਤ ਤੋਂ ਅੰਗਰੇਜ਼ੀ ਲਾਗੂ ਕਰਨ ਦੇ ਬਾਵਜੂਦ, ਇਨ੍ਹਾਂ 11 ਲੱਖ 31 ਹਜ਼ਾਰ ਬੱਚਿਆਂ ਵਿੱਚੋਂ, ਕਿਸੇ ਇਕ ਨੂੰ ਵੀ, ਸਰਕਾਰ ਨੇ 'ਅਫ਼ਸਰ' ਨਹੀਂ ਬਣਾ ਸਕਣਾ। ਬਿਨਾਂ ਸ਼ੱਕ ਇਨ੍ਹਾਂ ਵਿੱਚੋਂ ਬਹੁਗਿਣਤੀ ਪੇਂਡੂ ਬੱਚਿਆਂ ਦੀ ਹੋਵੇਗੀ। ਇਨ੍ਹਾਂ ਨੂੰ ਜੇ ਟੁੱਟੀ-ਫੁੱਟੀ 'ਏ.ਬੀ.ਸੀ...' ਜਾਂ 'ਜੈਕ ਐਂਡ ਜਿੱਲ...' ਜਾਂ 'ਹੰਪਟੀ-ਡੰਪਟੀ...' ਚੇਤੇ ਹੋਣ ਤਾਂ ਵੀ, ਮੋਟੇ ਤੌਰ ਉੱਤੇ ਕਿਹਾ ਜਾ ਸਕਦਾ ਹੈ ਕਿ ਇਨ੍ਹਾਂ ਦੇ ਭਾਗਾਂ ਵਿਚ ਉਚੇਰੀਆਂ ਅਸਾਮੀਆਂ ਉੱਤੇ ਸਜਣਾ ਨਹੀਂ ਲਿਖਿਆ ਹੋਇਆ।

ਮੈਨੂੰ ਇਹ ਵੀ ਲੱਗਦਾ ਹੈ ਕਿ ਜਿਸ ਤਰ੍ਹਾਂ ਦੀਆਂ ਸ਼ਰਤਾਂ ਅੱਜ ਕੱਲ੍ਹ ਐਂਬੈਸੀਆਂ ਵਾਲੇ ਵੀਜ਼ਾ ਦੇਣ ਵੇਲੇ ਲਾਉਂਦੇ ਹਨ, ਉਨ੍ਹਾਂ ਦੇ ਹੁੰਦਿਆਂ ਇਨ੍ਹਾਂ ਵਿੱਚੋਂ ਬਹੁਤ ਹੀ ਮਾਮੂਲੀ ਗਿਣਤੀ ਭਾਵੇਂ ਕਿਸੇ ਹੋਰ ਦੇਸ ਵਿਚ ਪਹੁੰਚ ਸਕੇ, ਵਰਨਾ ਇਨ੍ਹਾਂ ਦੇ ਮੱਥਿਆਂ ਉੱਤੇ ਪੰਜਾਬ ਤੇ ਭਾਰਤ ਦੇਸ ਅੰਦਰ ਖਪਣਾ ਹੀ ਲਿਖਿਆ ਹੋਇਆ ਹੈ। ਪ੍ਰਾਇਮਰੀ ਵਿਚ ਕੁੱਲ 20 ਲੱਖ 81 ਹਜ਼ਾਰ ਭਰਤੀ ਹੋਏ ਬੱਚਿਆਂ ਵਿੱਚੋਂ ਕੇਵਲ 33 ਹਜ਼ਾਰ ਕਾਲਜਾਂ ਵਿਚ ਪਹੁੰਚ ਸਕੇ; ਅਰਥਾਤ 20 ਲੱਖ 48 ਹਜ਼ਾਰ ਬੱਚੇ ਅਜਿਹੇ ਸਨ ਜਿਨ੍ਹਾਂ ਵਿੱਚੋਂ ਕਿਸੇ ਵਿਰਲੇ ਦਾ ਅਫ਼ਸਰੀ ਦਾ ਸੁਫ਼ਨਾ ਅਮਲੀ ਸ਼ਕਲ ਧਾਰ ਸਕੇਗਾ। ਇਸ ਨਫ਼ਰੀ ਨੂੰ ਵੀ ਅਖ਼ੀਰ ਪੰਜਾਬ/ਭਾਰਤ ਵਿਚ ਹੀ ਖਪਣਾ ਪੈਣਾ ਹੈ। ਪੰਜਾਬ ਵਿਚ ਖਪਣ ਵਾਲੀ ਬਹੁਗਿਣਤੀ ਨੂੰ ਪੰਜਾਬੀ ਦਾ ਗਿਆਨ ਚਾਹੀਦਾ ਹੈ ਤੇ ਜਿੰਨੀ ਕੁ ਅੰਗਰੇਜ਼ੀ ਸ਼ਬਦਾਵਲੀ ਪੰਜਾਬੀ ਭਾਸ਼ਾ ਹਰ ਸਾਲ ਹਜ਼ਮ ਕਰਦੀ ਰਹਿੰਦੀ ਹੈ ਓਨੀ ਹੀ ਉਨ੍ਹਾਂ ਲਈ ਕਾਫ਼ੀ ਹੋਵੇਗੀ। ਉਨ੍ਹਾਂ ਨੂੰ ਅੰਗਰੇਜ਼ੀ ਦੀ ਤੋਤਾ-ਸਿੰਘੀ ਖ਼ੁਰਾਕ ਦੀ ਲੋੜ ਨਹੀਂ ਪੈਣੀ।

ਮਿਡਲ ਵਿਚ ਦਾਖ਼ਲਾ ਲੈਣ ਵਾਲੇ ਸਾਢੇ ਨੌਂ ਲੱਖ ਵਿਦਿਆਰਥੀਆਂ ਲਈ ਸਰਕਾਰੀ ਸਕੂਲਾਂ ਵਿਚ ਅੱਗੇ ਹੀ ਅੰਗਰੇਜ਼ੀ ਪੜ੍ਹਾਉਣ ਦਾ ਪ੍ਰਬੰਧ ਮੌਜੂਦ ਹੈ ਤੇ ਅੰਗਰੇਜ਼ੀ ਲਈ ਇਹ ਪ੍ਰਬੰਧ ਅੱਗੋਂ ਗ੍ਰੈਜੂਏਸ਼ਨ ਤਕ ਲਾਜ਼ਮੀ ਵਿਸ਼ੇ ਦੀ ਹੈਸੀਅਤ ਵਿਚ ਜਾਰੀ ਰਹਿੰਦਾ ਹੈ। ਇਹ 33 ਹਜ਼ਾਰ ਵਿਦਿਆਰਥੀ ਛੇਵੀਂ ਤੋਂ ਬੀ.ਏ. ਫ਼ਾਈਨਲ ਤਕ, ਲਗਾਤਾਰ 9 ਸਾਲ, ਲਾਜ਼ਮੀ ਅੰਗਰੇਜ਼ੀ ਪੜ੍ਹ ਕੇ ਮੁਕਾਬਲੇ ਦੇ ਇਮਤਿਹਾਨਾਂ ਵਿਚ ਬੈਠਣਗੇ। ਸਰਕਾਰ ਵੱਲੋਂ ਪਹਿਲੀ ਜਮਾਤ ਤੋਂ ਪੰਜਵੀਂ ਤਕ ਅੰਗਰੇਜ਼ੀ ਦੀ ਪੜ੍ਹਾਈ ਚਾਲੂ ਕਰਨ ਉਪਰੰਤ ਪੰਜਾਬ ਦੇ ਬੱਚਿਆਂ ਨੂੰ ਲਗਾਤਾਰ 14 ਵਰ੍ਹੇ ਲਾਜ਼ਮੀ ਅੰਗਰੇਜ਼ੀ ਪੜ੍ਹਨੀ ਪਵੇਗੀ ਪਰ ਮੁਕਾਬਲੇ ਦੇ ਇਮਤਿਹਾਨਾਂ ਵਿਚ ਇੱਕੋ ਅੰਗਰੇਜ਼ੀ ਹੀ ਨਹੀਂ ਹੁੰਦੀ, ਹੋਰ ਵੀ ਮਜ਼ਮੂਨ ਹੁੰਦੇ ਹਨ ਅਤੇ ਜਿੰਨਾ ਚਿਰ ਕੋਈ ਸਾਰੇ ਮਜ਼ਮੂਨਾਂ ਵਿਚ ਚੋਟੀ ਉੱਤੇ ਨਹੀਂ ਪਹੁੰਚਦਾ, ਉਸ ਦੇ ਲਈ ਚੁਣਿਆ ਜਾਣਾ ਸੰਭਵ ਨਹੀਂ ਹੁੰਦਾ। ਕੇਂਦਰੀ ਸਿਵਲ ਸਰਵਿਸ ਦੇ 1998 ਵਿਚ ਨਿਕਲੇ ਨਤੀਜੇ ਅਨੁਸਾਰ ਸਾਰੇ ਭਾਰਤ ਵਿੱਚੋਂ ਕੁੱਲ 662 ਉਮੀਦਵਾਰ ਚੁਣੇ ਗਏ ਹਨ। ਮੇਰੇ ਪਾਸ ਪੂਰੇ ਅੰਕੜੇ ਤਾਂ ਨਹੀਂ ਹਨ ਪਰ ਇਨ੍ਹਾਂ ਵਿੱਚੋਂ ਵੱਧ ਤੋਂ ਵੱਧ ਇਕ ਦਰਜਨ ਪੰਜਾਬੀ ਹੋਣਗੇ। ਪਹਿਲੀ ਜਮਾਤ ਤੋਂ ਅੰਗਰੇਜ਼ੀ ਚਾਲੂ ਕਰ ਕੇ ਅਫ਼ਸਰ ਬਣਨ ਵਾਲੇ ਇਨ੍ਹਾਂ ਇਕ ਦਰਜਨ ਪੰਜਾਬੀਆਂ ਦੀ ਥਾਂ, ਸਾਡੇ ਸਿੱਖਿਆ ਮੰਤਰੀ ਜੀ ਪੰਜਾਬ ਨੂੰ ਕਿੰਨੀਆਂ ਸੀਟਾਂ ਹੋਰ ਲੈ ਦੇਣਗੇ ? ਇਕ ਦਰਜਨ ਦੀ ਥਾਂ ਦੋ ਦਰਜਨ, ਕਿ ਦਸ ਦਰਜਨ, ਕਿ ਸਾਰੀਆਂ ਦੀਆਂ ਸਾਰੀਆਂ 662 ਸੀਟਾਂ ਹੀ ਲੈ ਦੇਣਗੇ ? ਪੇਂਡੂ ਬੱਚਿਆਂ ਨੂੰ ਪਹਿਲੀ ਤੋਂ ਕੱਚੀ-ਪੱਕੀ ਅੰਗਰੇਜ਼ੀ ਤਾਂ ਪੜ੍ਹਾ ਦਿੱਤੀ ਪਰ ਬਾਕੀ ਮਜ਼ਮੂਨ ਜਿਨ੍ਹਾਂ ਵਿਚ ਮੁਹਾਰਤ ਦੇ ਬਿਨਾਂ ਉਹ ਚੁਣੇ ਨਹੀਂ ਜਾ ਸਕਦੇ, ਉਨ੍ਹਾਂ ਨੂੰ ਕੌਣ ਪੜ੍ਹਾਏਗਾ ? ਜੱਥੇਦਾਰ ਤੋਤਾ ਸਿੰਘ ਜੀ ਕਿ ਟੌਹੜਾ ਜੀ ਕਿ ਚੰਦੂਮਾਜਰਾ ਜੀ ?

ਇਹ ਹੈ ਉਨ੍ਹਾਂ ਫ਼ਰਜ਼ੀ ਅਫ਼ਸਰੀਆਂ ਦਾ ਅਸਲ ਕਿੱਸਾ, ਜਿਨ੍ਹਾਂ ਦਾ ਲਾਰਾ ਲਾ ਕੇ ਸਾਡੇ ਚਤਰ ਵਜ਼ੀਰ ਸਾਹਿਬ ਪੇਂਡੂ ਜਨਤਾ ਪਾਸੋਂ ਜੈਕਾਰੇ ਛਡਵਾ ਰਹੇ ਹਨ। ਜੇ ਸਾਡੇ ਪਿੰਡਾਂ ਤੋਂ ਆਏ ਵਜ਼ੀਰ ਆਪਣੇ ਆਪ ਨੂੰ ਏਨਾ ਚਤਰ ਸਮਝਦੇ ਹਨ ਕਿ ਪੰਜਾਬੀ ਪੇਂਡੂਆਂ ਨੂੰ ਬਹੁਤੀ ਦੇਰ ਹੱਥਾਂ ਉੱਤੇ ਸਰ੍ਹੋਂ ਜਮਾ ਕੇ ਚਾਰ ਸਕਣਗੇ ਤਾਂ ਇਹ ਉਨ੍ਹਾਂ ਦਾ ਭੁਲੇਖਾ ਹੈ। ਜਦੋਂ ਪੇਂਡੂਆਂ ਨੂੰ ਚਾਨਣ ਹੋਇਆ ਕਿ ਕਦੀ ਦਰਜਨ ਤੇ ਕਦੀ ਦਰਜਨ ਤੋਂ ਵੀ ਘੱਟ ਅਫ਼ਸਰੀਆਂ ਪੰਜਾਬ ਦੇ ਹਿੱਸੇ ਆਉਣੀਆਂ ਹਨ ਅਤੇ ਇਨ੍ਹਾਂ ਵਿੱਚੋਂ ਸ਼ਹਿਰੀਆਂ ਨੇ

ਵੀ ਹਿੱਸਾ ਵੰਡਾਉਣਾ ਹੁੰਦਾ ਹੈ ਅਤੇ ਜਿਹੜੇ ਪੰਜਾਬੀ ਉਮੀਦਵਾਰ ਅਫ਼ਸਰੀ ਲਈ ਚੁਣੇ ਗਏ ਉਨ੍ਹਾਂ ਦਾ ਪੰਜਾਬ ਵਿਚ ਨਿਯੁਕਤ ਹੋਣਾ ਵੀ ਜ਼ਰੂਰੀ ਨਹੀਂ ਤਾਂ ਉਹ ਫੁੱਲਾਂ ਦੇ ਹਾਰਾਂ ਦੀ ਥਾਂ ਕੰਡਿਆਲੇ ਹਾਰ ਪਾਉਣਾ ਵੀ ਜਾਣਦੇ ਹਨ!

ਸਾਡੇ ਵਿਦਿਅਕ ਆਗੂਆਂ ਦੀ ਕਮਅਕਲੀ ਤਾਂ ਏਥੋਂ ਪਈ ਝਲਕਦੀ ਹੈ ਕਿ ਦਰਜਨ ਜਾਂ ਉਸ ਤੋਂ ਵੀ ਘੱਟ ਨੌਕਰੀਆਂ ਦੀ ਖ਼ਾਤਰ ਪੰਜਾਬ ਦੇ ਵੀਹ-ਬਾਈ ਲੱਖ ਬੱਚਿਆਂ ਉੱਤੇ ਅੰਗਰੇਜ਼ੀ ਠੋਸ ਦਿੱਤੀ ਹੈ। ਜਿਹੜਾ ਪ੍ਰਬੰਧ ਬਾਕਾਇਦਾ ਢੰਗ ਨਾਲ ਚੋਣਵੇਂ ਬੱਚਿਆਂ ਲਈ ਉੱਪਰਲੀਆਂ ਕਲਾਸਾਂ ਵਿਚ ਕੀਤਾ ਜਾਣਾ ਚਾਹੀਦਾ ਹੈ, ਉਸ ਦਾ ਭਾਰ ਕੋਮਲ ਪਨੀਰੀ ਉੱਤੇ ਲੱਦ ਦਿੱਤਾ ਗਿਆ ਹੈ।

ਤੇ ਕੌਣ ਨਹੀਂ ਜਾਣਦਾ ਕਿ ਜਿਹੋ ਜਿਹੀ ਪੜ੍ਹਾਈ ਸਰਕਾਰੀ ਪ੍ਰਾਇਮਰੀ ਸਕੂਲਾਂ ਵਿਚ ਪੰਜਾਬੀ ਦੀ ਹੋ ਰਹੀ ਹੈ, ਅੰਗਰੇਜ਼ੀ ਵਿਚ ਉਸ ਤੋਂ ਚੰਗੇਰੀ ਪੜ੍ਹਾਈ ਕਿਸੇ ਹਾਲਤ ਵਿਚ ਨਹੀਂ ਹੋ ਸਕਣੀ। ਪੰਜਾਬ ਸਕੂਲ ਸਿੱਖਿਆ ਬੋਰਡ ਵੱਲੋਂ ਪੰਜਵੀਂ ਜਮਾਤ ਦੇ ਬੱਚਿਆਂ ਦਾ ਜਿਹੜਾ ਨਮੂਨੇ-ਮਾਤਰ ਇਮਤਿਹਾਨ 1980 ਵਿਚ ਲਿਆ ਗਿਆ ਸੀ, ਉਸ ਵਿਚ 81.7 ਫ਼ੀਸਦੀ ਬੱਚੇ ਪੰਜਾਬੀ ਵਿੱਚੋਂ ਫ਼ੇਲ ਸਨ। ਜਦੋਂ ਅੰਗਰੇਜ਼ੀ ਦਾ ਟੈਸਟ ਲਿਆ ਗਿਆ ਤਾਂ ਕਿੰਨੇ ਫ਼ੀਸਦੀ ਬੱਚੇ ਪਾਸ ਹੋਣਗੇ ਤੇ ਕਿੰਨੇ ਫ਼ੀਸਦੀ ਫ਼ੇਲ, ਇਸ ਦਾ ਠੀਕ ਤੇ ਪੂਰਾ ਗਿਆਨ ਜਾਂ ਵਾਹਿਗੁਰੂ ਨੂੰ ਹੋਵੇਗਾ ਜਾਂ ਜੱਥੇਦਾਰ ਤੋਤਾ ਸਿੰਘ ਜੀ ਨੂੰ, ਮੈਂ ਤਾਂ ਜੇ ਦੱਸਾਂਗਾ ਤਾਂ ਅਟਾ-ਸਟਾ ਹੀ ਦੱਸ ਸਕਾਂਗਾ, ਜੋ, ਜੱਥੇਦਾਰ ਜੀ! ਤੁਸੀਂ ਮੰਨਣਾ ਨਹੀਂ!!

# ਪੰਜਾਬ ਵਿਚ ਬਾਲ-ਕੇਂਦਰਾਂ ਦੀ ਲਹਿਰ*

ਚੀਫ਼ ਖ਼ਾਲਸਾ ਦੀਵਾਨ ਦੀਆਂ ਜਿਨ੍ਹਾਂ ਸਰਗਰਮੀਆਂ ਦੀ ਸ਼ਲਾਘਾ ਕਰਨੀ ਬਣਦੀ ਹੈ, ਉਨ੍ਹਾਂ ਵਿੱਚੋਂ ਇਕ ਦਾ ਸਰੋਕਾਰ ਸਿੱਖਾਂ ਵਿਚ ਵਿਦਿਆ ਦੇ ਪ੍ਰਸਾਰ ਨਾਲ ਰਿਹਾ ਹੈ। ਅਣਵੰਡੇ ਪੰਜਾਬ ਵਿਚ ਸਿੱਖਾਂ ਦੀ ਆਬਾਦੀ ਮੁਸਲਮਾਨਾਂ ਤੇ ਹਿੰਦੂਆਂ ਤੋਂ ਘੱਟ ਸੀ, ਪਰ ਪੜ੍ਹਿਆਂ-ਲਿਖਿਆਂ ਦੀ ਫ਼ੀ-ਸਦੀ ਗਿਣਤੀ ਵਿਚ, ਸਿੱਖ ਸਭ ਤੋਂ ਅੱਗੇ ਸਨ। ਇਸ ਦਾ ਕਾਰਨ 'ਸਿੱਖ ਐਜੂਕੇਸ਼ਨਲ ਕਾਨਫ਼ਰੰਸ' ਦੀ ਇਹ ਨੀਤੀ ਸੀ ਕਿ ਜਿਸ ਨਗਰ ਵਿਚ ਕਾਨਫ਼ਰੰਸ ਹੋਵੇ ਉਸ ਵਿਚ ਇਕ ਸਿੱਖ ਸਕੂਲ ਜ਼ਰੂਰ ਕਾਇਮ ਕਰ ਦੇਣਾ ਹੈ। ਰਾਜ ਵਿਚ ਤਸੱਲੀਬਖ਼ਸ਼ ਸਿੱਖਿਆ ਦਾ ਪ੍ਰਬੰਧ ਕਰਨਾ ਸਰਕਾਰ ਦਾ ਕੰਮ ਹੁੰਦਾ ਹੈ। ਓਦੋਂ ਵੀ ਸਰਕਾਰੀ ਸਕੂਲ ਮੌਜੂਦ ਸਨ, ਪਰ ਇਸਲਾਮੀਆ ਸਕੂਲ, ਸਨਾਤਨ ਧਰਮ ਸਕੂਲ, ਆਰੀਆ ਸਕੂਲ ਤੇ ਖ਼ਾਲਸਾ ਸਕੂਲ ਵੀ ਖੁੱਲ੍ਹੇ ਹੋਏ ਸਨ। ਕਾਨਫ਼ਰੰਸ ਵੱਲੋਂ ਖੁਲ੍ਹਾਏ ਬਹੁਤੇ ਸਕੂਲ 'ਹਾਈ' ਪੱਧਰ ਦੇ ਸਨ, ਜੋ ਕੁੱਝ ਹਾਲਤਾਂ ਵਿਚ ਵਧ ਕੇ ਕਾਲਜ ਬਣ ਗਏ। ਮੈਂ ਇਹ ਉਚੇਚਾ ਲੇਖ ਚੀਫ਼ ਖ਼ਾਲਸਾ ਦੀਵਾਨ ਤੇ ਢਾਹਾਂ-ਕਲੇਰਾਂ ਦੀ ਸੁਆਗਤੀ ਕਮੇਟੀ ਦੇ ਅਧਿਕਾਰੀਆਂ ਤੇ ਇਸ ਮੌਕੇ ਉੱਤੇ ਹੋਣ ਵਾਲੀ ਸਿੱਖ ਪ੍ਰਿੰਸੀਪਲਾਂ ਦੀ ਬੈਠਕ ਨੂੰ ਸੰਬੋਧਿਤ ਕਰ ਕੇ ਉਨ੍ਹਾਂ ਦਾ ਧਿਆਨ ਪੰਜਾਬ ਵਿਚ ਨਰੋਏ ਬਾਲ-ਕੇਂਦਰਾਂ ਦੀ ਅਣਹੋਂਦ ਵੱਲ ਦਿਵਾਉਣਾ ਚਾਹੁੰਦਾ ਹਾਂ। ਕਾਨਫ਼ਰੰਸ ਢਾਹਾਂ-ਕਲੇਰਾਂ ਵਿਚ ਪਹਿਲਾ ਪ੍ਰਸਤਾਵਿਤ 'ਬਾਲ-ਕੇਂਦਰ' ਖੋਲ੍ਹ ਕੇ ਪੰਜਾਬ ਸਰਕਾਰ ਲਈ, ਇਸ ਲਹਿਰ ਦੀ ਅਗਵਾਈ ਕਰ ਸਕਦੀ ਹੈ।

ਪ੍ਰਾਇਮਰੀ ਸਿੱਖਿਆ ਤੋਂ ਪਹਿਲਾਂ ਦੀ ਬਾਲ-ਸਿਖਲਾਈ ਬਾਰੇ ਆਪਣਾ ਨਜ਼ਰੀਆ ਪੇਸ਼ ਕਰਨ ਵੇਲੇ, ਮੈਂ ਜਿਹੜੀਆਂ ਕੁੱਝ ਗੱਲਾਂ ਫ਼ਰਜ਼ ਕੀਤੀਆਂ ਹਨ, ਉਨ੍ਹਾਂ ਦਾ ਆਪ ਨੂੰ ਪਤਾ ਹੋਣਾ ਚਾਹੀਦਾ ਹੈ, ਜਿਵੇਂ :

1. ਬੱਚਿਆਂ ਲਈ, ਹਰ ਪੱਧਰ ਉੱਤੇ ਸੂਤ ਸਿੱਖਿਆ ਦਾ ਪ੍ਰਬੰਧ ਕਰਨਾ ਹਰ ਅੱਛੀ ਸਰਕਾਰ ਦਾ ਫ਼ਰਜ਼ ਹੁੰਦਾ ਹੈ ਤੇ ਆਪਣੇ ਬੱਚਿਆਂ ਲਈ ਸਰਕਾਰ ਪਾਸੋਂ ਸੂਤ ਸਿੱਖਿਆ ਦੇ ਪ੍ਰਬੰਧ ਦੀ ਆਸ ਰੱਖਣੀ, ਬੱਚਿਆਂ ਦੇ ਮਾਪਿਆਂ ਦਾ ਹੱਕ ਹੁੰਦਾ ਹੈ।
2. ਸਾਡੇ ਵਿਧਾਨ ਤੇ ਕਾਨੂੰਨ ਨੇ ਪੰਜਾਬ ਰਾਜ ਲਈ ਪੰਜਾਬੀ ਭਾਸ਼ਾ ਨੂੰ ਇੱਕੋ-ਇਕ ਸਰਕਾਰੀ ਭਾਸ਼ਾ ਪਰਵਾਨ ਕੀਤਾ ਹੋਇਆ ਹੈ, ਕਿਉਂਕਿ ਇਹ ਏਥੇ ਵੱਸਣ ਵਾਲੇ ਲੋਕਾਂ ਦਾ ਕੁਦਰਤੀ ਬੋਲ-ਮਾਧਿਅਮ ਹੈ।
3. ਪੰਜਾਬ ਦੀ ਬਾਲ-ਪਨੀਰੀ ਪੰਜਾਬ ਦਾ ਸਭ ਤੋਂ ਕੀਮਤੀ ਸਰਮਾਇਆ ਹੈ। ਇਸ

---

* ਇਹ ਲੇਖ ਦੋ ਕਿਸ਼ਤਾਂ ਵਿਚ 27 ਤੇ 28 ਨਵੰਬਰ, 1998 ਦੇ *ਪੰਜਾਬੀ ਟ੍ਰਿਬਿਊਨ*, ਚੰਡੀਗੜ੍ਹ ਵਿਚ ਛਪਿਆ ਸੀ।

ਦੀ ਬਿਹਤਰੀ ਉੱਤੇ ਹੋਣ ਵਾਲੇ ਖ਼ਰਚ ਨੂੰ, ਪੰਜਾਬ ਦੇ ਬਿਹਤਰ ਭਵਿੱਖ ਦੀ ਉਸਾਰੀ ਵਿਚ ਲੱਗੀ ਪੂੰਜੀ ਮੰਨਣ ਦੀ ਲੋੜ ਹੈ।

4. ਕਿਸੇ ਵੀ ਕੌਮ ਜਾਂ ਦੇਸ ਦੀ ਸਿਹਤਮੰਦ ਉਸਾਰੀ ਲਈ, ਬਾਲ-ਸਿੱਖਿਆ ਇਕ ਬੇਹੱਦ ਸ਼ਕਤੀਸ਼ਾਲੀ ਸੰਦ ਹੁੰਦਾ ਹੈ। ਜੋ ਸਮਾਜ ਜਾਂ ਰਾਜ-ਪ੍ਰਬੰਧ ਇਸ ਨੂੰ ਆਪਣੇ ਲੋਕਾਂ ਦੇ ਭਵਿੱਖ ਦੀ ਸਹੀ ਉਸਾਰੀ ਲਈ ਵਰਤ ਲੈਂਦਾ ਹੈ, ਉਹ ਭਾਗਵਾਨ ਹੁੰਦਾ ਹੈ, ਪਰ ਜੋ ਨਹੀਂ ਵਰਤ ਸਕਦਾ, ਕਾਰਨ ਭਾਵੇਂ ਕੋਈ ਪਏ ਹੋਣ, ਉਹ ਆਪ ਤਾਂ ਡੁੱਬਦਾ ਹੀ ਹੈ, ਨਾਲ ਆਪਣੇ ਲੋਕਾਂ ਨੂੰ ਵੀ ਲੈ ਡੁੱਬਦਾ ਹੈ।

ਆਸ ਹੈ, ਮੇਰੀਆਂ ਉਪਰੋਕਤ ਮਨੌਤਾਂ, ਬਾਕਾਇਦਾ ਪ੍ਰਾਇਮਰੀ ਸਿੱਖਿਆ ਦੇ ਸ਼ੁਰੂ ਹੋਣ ਤੋਂ ਪਹਿਲਾਂ ਕਾਇਮ ਕੀਤੇ ਜਾਣ ਵਾਲੇ ਬਾਲ-ਕੇਂਦਰਾਂ ਬਾਰੇ ਮੇਰੇ ਮਤ ਨੂੰ ਸਮਝਣ ਵਿਚ ਸਹਾਈ ਹੋਣਗੀਆਂ।

ਏਥੇ ਮੈਂ ਆਪ ਨੂੰ ਇਕ ਬਦੇਸ਼ੀ ਬਾਲ-ਕੇਂਦਰ ਦੀ ਜਾਣਕਾਰੀ ਦੇਣ ਦੀ ਆਗਿਆ ਚਾਹੁੰਦਾ ਹਾਂ, ਕਿਉਂਕਿ ਇਸ ਤਰ੍ਹਾਂ ਦੇ ਕੁੱਝ ਸਰਕਾਰੀ ਤੇ ਗ਼ੈਰ-ਸਰਕਾਰੀ ਬਾਲ-ਕੇਂਦਰਾਂ ਨੇ ਹੀ, ਬਾਲ-ਕੇਂਦਰਾਂ ਬਾਰੇ ਮੇਰੇ ਸੰਕਲਪ ਦਾ ਜੁੱਸਾ ਘੜਿਆ ਹੈ। ਮੈਂ ਓਦੋਂ ਦੀ ਗੱਲ ਕਰ ਰਿਹਾ ਹਾਂ, ਜਦੋਂ ਅਜੇ ਸੋਵੀਅਤ ਰੂਸ, ਇਕ ਸਿਆਸੀ ਇਕਾਈ ਦੀ ਹੈਸੀਅਤ ਵਿਚ ਕਾਇਮ ਸੀ।

ਸੰਨ 1978 ਵਿਚ ਮੈਂ ਭਾਰਤ ਵੱਲੋਂ ਸੋਵੀਅਤ ਰੂਸ ਵਿਚ ਭੇਜੇ ਗਏ ਇਕ ਸੱਤ-ਮੈਂਬਰੀ ਵਫ਼ਦ ਦਾ ਮੈਂਬਰ ਸਾਂ। ਸਾਨੂੰ ਉਜ਼ਬੇਕਿਸਤਾਨ ਦਾ ਇਕ ਸਾਂਝਾ ਫ਼ਾਰਮ ਵਿਖਾਉਣ ਲਈ ਪੇਂਡੂ ਇਲਾਕੇ ਵਿਚ ਲਿਜਾਇਆ ਗਿਆ। ਓਥੇ ਸਾਨੂੰ ਫ਼ਾਰਮ ਦਾ ਪ੍ਰਬੰਧਕੀ ਦਫ਼ਤਰ ਵਿਖਾਇਆ ਗਿਆ; ਸਾਂਝੇ ਲੰਗਰ ਵਿਚ ਬੜਾ ਸੁਆਦਲਾ ਖਾਣਾ ਖਵਾਇਆ ਗਿਆ। ਬਹੁਤ ਰਸੀਲੇ ਬੱਘੂਗੋਸ਼ੇ, ਅੰਗੂਰ ਤੇ ਤਰਬੂਜ਼ ਖਾਣ ਨੂੰ ਮਿਲੇ। ਅਸੀਂ ਕਾਮਿਆਂ ਦੇ ਰਿਹਾਇਸ਼ੀ ਮਕਾਨ ਅੰਦਰ ਵੜ ਵੜ ਕੇ ਵੇਖੇ, ਪਰ ਜਦੋਂ ਅਸੀਂ ਬੱਚਿਆਂ ਦਾ ਸਕੂਲ ਵੇਖਣ ਦੀ ਇੱਛਾ ਜ਼ਾਹਰ ਕੀਤੀ ਤਾਂ ਫ਼ਾਰਮ ਦੇ ਮੁਖ ਪ੍ਰਬੰਧਕ ਦਾ ਵਤੀਰਾ ਕੁੱਝ ਟਾਲ-ਮਟੋਲ ਵਾਲਾ ਹੋ ਗਿਆ। ਜਿਉਂ ਜਿਉਂ ਉਹ ਸਕੂਲ ਵਿਖਾਉਣ ਤੋਂ ਸੰਕੋਚ ਕਰਦੇ ਦਿੱਸੇ, ਤਿਉਂ ਤਿਉਂ ਅਸੀਂ, ਦਾਲ ਵਿਚ ਕੁੱਝ ਕਾਲਾ ਲੱਭ ਪੈਣ ਦੀ ਸੰਭਾਵਨਾ ਦੇ ਉਕਸਾਏ, ਆਪਣੀ ਵੇਖਣ ਦੀ ਜ਼ਿੱਦ ਨੂੰ ਹੋਰ ਪੀਡੀ ਕਰਦੇ ਗਏ। ਅਖ਼ੀਰ, ਮੁਖੀਏ ਨੇ, ਫ਼ਾਰਮ ਦੇ ਦੋ ਚਾਰ ਮੁਹਤਬਰ ਸੱਜਣ ਬੁਲਾ ਕੇ ਇਕ ਛੋਟੀ ਜਿਹੀ ਮੀਟਿੰਗ ਕੀਤੀ, ਜਿਸ ਵਿਚ ਫ਼ੈਸਲਾ ਲਿਆ ਗਿਆ ਕਿ ਸਾਡੇ ਵਫ਼ਦ ਦੀ ਇੱਕੋ-ਇਕ ਮਹਿਲਾ-ਮੈਂਬਰ, ਡਾ. ਰਤਨਾ ਜੀ ਨੂੰ, ਬਾਲ-ਕੇਂਦਰ ਵਿਖਾ ਦਿੱਤਾ ਜਾਏ। ਰਤਨਾ ਜੀ ਦੀ ਅਗਵਾਈ ਕਰਨ ਵਾਲੇ ਸੱਜਣ ਨੇ ਬਾਲ-ਕੇਂਦਰ ਦੇ ਗੇਟ ਉੱਤੇ ਉਨ੍ਹਾਂ ਨੂੰ ਆਪਣੇ ਸੈਂਡਲ ਲਾਹ ਕੇ ਓਥੇ ਪਏ ਮਖ਼ਮਲੀ ਸਲੀਪਰ ਪਾਉਣ ਦੀ ਬੇਨਤੀ ਕੀਤੀ। ਗੇਟ ਤੋਂ ਅੱਗੇ ਬਾਲ-ਕੇਂਦਰ ਦੀ ਮੁਖ-ਅਧਿਆਪਕਾ ਨੇ ਰਤਨਾ ਜੀ ਨੂੰ ਜੀ-ਆਇਆਂ ਕਿਹਾ ਤੇ ਤੁਰ-ਫਿਰ ਕੇ ਕੇਂਦਰ ਦਾ ਸਾਰਾ ਅੰਦਰ-ਬਾਹਰ ਵਿਖਾਇਆ। ਜਦੋਂ ਰਤਨਾ ਜੀ ਮੁੜੇ ਤਾਂ ਇਕ ਵੱਡੀ ਸਾਰੀ ਗੁੱਡੀ ਉਨ੍ਹਾਂ ਨੇ ਆਪਣੀ ਕੁੱਛੜ ਵਿਚ ਚੁੱਕੀ ਹੋਈ ਸੀ ਤੇ ਉਨ੍ਹਾਂ ਦਾ ਸਾਰਾ ਸੰਦਲੀ ਚਿਹਰਾ ਗੋਰੀ ਮੁਸਕਾਨ ਨੇ ਮੱਲਿਆ ਹੋਇਆ ਸੀ। ਉਨ੍ਹਾਂ ਪਾਸੋਂ ਆਪਣੇ ਤਾਜ਼ਾ ਅਨੁਭਵ ਤੋਂ ਉਪਜੀ ਹੈਰਾਨੀ-ਭਰੀ ਖ਼ੁਸ਼ੀ ਸਾਂਭੀ ਨਹੀਂ ਸੀ ਜਾ ਰਹੀ। ਜੋ ਕੁੱਝ ਉਨ੍ਹਾਂ ਨੇ ਦੱਸਿਆ, ਉਸ ਦਾ ਸਾਰ ਇਹ ਸੀ ਕਿ ਪੰਜ ਸਾਲਾਂ ਤੋਂ ਛੋਟੇ ਬੱਚਿਆਂ ਵਾਸਤੇ ਬਣਿਆ ਜਿਹੜਾ ਬਾਲ-ਕੇਂਦਰ ਉਹ ਵੇਖ ਕੇ ਆਏ ਸਨ, ਉਹ

ਨਰਸਰੀ ਸਕੂਲ ਨਹੀਂ, ਕਿਸੇ ਸੁਰਗ ਦਾ ਟੋਟਾ ਸੀ, ਜੋ ਸਾਂਝੇ ਫ਼ਾਰਮ ਦੇ ਪ੍ਰਬੰਧਕਾਂ ਨੇ ਧਰਤੀ ਉੱਤੇ ਲਿਆ ਟਿਕਾਇਆ ਸੀ। ਚਾਰੇ ਪਾਸੇ ਰੰਗ-ਬਰੰਗੇ ਫੁੱਲਾਂ ਦੀਆਂ ਕਿਆਰੀਆਂ ਖਿੜੀਆਂ ਹੋਈਆਂ ਸਨ। ਇਮਾਰਤ ਦੀਆਂ ਵੱਖ ਵੱਖ ਰੰਗਾਂ ਵਾਲੀਆਂ ਕੰਧਾਂ ਉੱਤੇ ਫੁੱਲਾਂ, ਤਿਤਲੀਆਂ, ਚੂਚਿਆਂ, ਸਹਿਆਂ, ਬਲੂੰਗੜਿਆਂ, ਪੰਛੀਆਂ ਤੇ ਕੁਦਰਤੀ ਨਜ਼ਾਰਿਆਂ ਦੇ ਵੱਡੇ ਵੱਡੇ ਚਿੱਤਰ ਬਣੇ ਹੋਏ ਸਨ। ਸ਼ੋਖ਼ ਰੰਗ ਵਾਲੇ ਸਾਫ਼-ਸੁਥਰੇ ਕੱਪੜੇ ਪਾਈ, ਬੱਚੇ ਸੰਬਰੇ ਹੋਏ ਵਿਹੜੇ ਵਿਚ ਲੱਗੀਆਂ ਤਿਲ੍ਹਕਣ, ਝੂਟਣ ਤੇ ਬੁੜ੍ਹਕਾਉਣ ਵਾਲੀਆਂ ਖੇਡਾਂ ਖੇਡਣ ਵਿਚ ਮਸਤ ਸਨ। ਕੇਂਦਰ ਦੇ ਬਰਾਂਡੇ ਵਿਚ ਇਕ ਤਖ਼ਤਪੋਸ਼ ਉੱਤੇ ਤਰ੍ਹਾਂ ਤਰ੍ਹਾਂ ਦੇ ਛੋਟੇ ਵੱਡੇ ਖਿਡਾਉਣੇ ਪਏ ਹੋਏ ਸਨ। ਬੱਚੇ ਜਿਹੜਾ ਖਿਡਾਉਣਾ ਚਾਹੁੰਦੇ, ਚੁੱਕ ਕੇ ਜਿੱਥੇ ਮਰਜ਼ੀ ਲਈ ਫਿਰਦੇ ਸਨ। ਅੰਦਰ ਤੇ ਬਾਹਰ ਬੋਰਡ ਲੱਗੇ ਹੋਏ ਸਨ, ਜਿਨ੍ਹਾਂ ਦੇ ਕੋਲ ਰੰਗ-ਬਰੰਗੀਆਂ ਚਾਕਾਂ ਪਈਆਂ ਸਨ। ਕੁੱਝ ਬੱਚੇ ਕਿਸੇ ਗੁਬਾਰੇ ਵਰਗੇ ਹਲਕੇ ਪਰ ਰੰਗਦਾਰ ਫ਼ੁਟਬਾਲ ਨਾਲ ਖੇਡ ਰਹੇ ਸਨ ਤੇ ਕੁੱਝ ਹੋਰ ਬੱਚੇ ਤਰ੍ਹਾਂ ਤਰ੍ਹਾਂ ਦੀਆਂ ਸੁਰਾਂ ਕੱਢਣ ਵਾਲੇ ਵਾਜਿਆਂ ਦੇ ਦੁਆਲੇ ਹੋਏ ਹੋਏ ਸਨ। ਟੀ.ਵੀ. ਉੱਤੇ ਨਾਚ ਦੇ ਸੌਖੇ ਸਬਕ ਸਿਖਾਉਣ ਵਾਲਾ ਵੀਡੀਓ ਲਗਾਤਾਰ ਚੱਲ ਰਿਹਾ ਸੀ। ਸੁੰਦਰ ਤੇ ਸਜੀਲੀਆਂ ਉਸਤਾਨੀਆਂ, ਸਹੇਲੀਆਂ ਦਾ ਕੰਮ ਵਧੇਰੇ ਤੇ ਅਧਿਆਪਕਾਂ ਵਾਲਾ ਕੰਮ ਘੱਟ ਕਰਦੀਆਂ ਦਿੱਸ ਰਹੀਆਂ ਸਨ, ਪਰ ਅਸਲ ਵਿਚ ਉਹ ਬੱਚਿਆਂ ਨੂੰ, ਬਿਨਾਂ ਪਤਾ ਲਾਏ, ਖੇਡਾਂ ਰਾਹੀਂ, ਸ੍ਵਾਰਥ ਛੱਡ ਕੇ ਇਕੱਠੇ ਕੰਮ ਕਰਨ ਦਾ ਸਬਕ ਦ੍ਰਿੜ੍ਹ ਕਰਵਾ ਰਹੀਆਂ ਸਨ। ਆਲਾ-ਦੁਆਲਾ ਰੰਗ, ਰਸ, ਉਮਾਹ ਤੇ ਉਤਸ਼ਾਹ ਨਾਲ ਖਿੜਿਆ ਹੋਇਆ ਸੀ। ਮੁੜਨ ਵੇਲੇ ਮੁਖ ਅਧਿਆਪਕਾ ਨੇ ਰਤਨਾ ਜੀ ਨੂੰ, ਬੱਚਿਆਂ ਵੱਲੋਂ, ਤੁਹਫ਼ੇ ਵਜੋਂ ਇਕ ਗੁੱਡੀ ਦਿੱਤੀ ਸੀ।

ਰਤਨਾ ਜੀ ਦੀਆਂ ਗੱਲਾਂ ਸੁਣ ਸੁਣ ਅਸੀਂ ਸਮਝ ਤਾਂ ਗਏ ਕਿ ਪ੍ਰਬੰਧਕਾਂ ਵੱਲੋਂ ਇਸ ਸੁਰਗ ਨੂੰ ਵਿਖਾਉਣ ਤੋਂ ਏਨੀ ਨਾਂਹ-ਨੁੱਕਰ ਕਿਉਂ ਹੁੰਦੀ ਰਹੀ ਸੀ। ਫੇਰ ਵੀ, ਅਸੀਂ ਇਸ ਦਾ ਕਾਰਨ ਪੁੱਛ ਹੀ ਲਿਆ। ਮੁਖ ਪ੍ਰਬੰਧਕ ਦਾ ਜਵਾਬ ਸੀ, "ਅਸੀਂ ਏਸ ਨਰਸਰੀ ਵਿਚ ਆਪਣੇ ਦੇਸ ਨੂੰ ਉਸਾਰਨ ਵਾਲੀ ਪਨੀਰੀ ਤਿਆਰ ਕਰ ਰਹੇ ਹਾਂ। ਅਸੀਂ ਨਹੀਂ ਚਾਹੁੰਦੇ ਕਿ ਇਨ੍ਹਾਂ ਨੂੰ ਕਿਸੇ ਪਾਸਿਓਂ ਕੋਈ ਤੱਤੀ 'ਵਾ ਲੱਗੇ। ਸਾਨੂੰ ਕੀ ਪਤਾ, ਸਕੂਲ ਦੇ ਅੰਦਰ ਜਾਣ ਵਾਲਾ ਕੋਈ ਦੇਸੀ ਜਾਂ ਬਦੇਸ਼ੀ ਸੱਜਣ ਕਿਸ ਰੋਗ ਦੇ ਕੀਟਾਣੂੰ ਚੁੱਕੀ ਫਿਰਦਾ ਹੈ ? ਇਸ ਲਈ ਅਸੀਂ ਨਰਸਰੀ ਦੇ ਅੰਦਰ ਕਿਸੇ ਨੂੰ ਨਹੀਂ ਜਾਣ ਦੇਂਦੇ। ਅਸੀਂ ਇਹ ਵੀ ਨਹੀਂ ਚਾਹੁੰਦੇ ਕਿ ਇਨ੍ਹਾਂ ਬੱਚਿਆਂ ਨੂੰ ਚਿੜੀਆ-ਘਰ ਵਿਚ ਤੜੇ ਜਾਨਵਰਾਂ ਵਾਂਗ ਦਰਸ਼ਕਾਂ ਦੇ ਮਨ-ਪਰਚਾਵੇ ਦਾ ਸਾਧਨ ਬਣਾਈਏ। ਫ਼ਾਰਮ ਦੇ ਮੈਂਬਰ ਆਪਣੇ ਬੱਚਿਆਂ ਦੇ ਕੁਦਰਤੀ ਵਿਕਾਸ ਵਿਚ ਕਿਸੇ ਤਰ੍ਹਾਂ ਦਾ ਵਿਘਨ ਨਹੀਂ ਸਹਿੰਦੇ। ਆਸ ਹੈ, ਤੁਸੀਂ ਸਮਝ ਗਏ ਹੋਵੋਗੇ ਕਿ ਤੁਹਾਡੇ ਨਾਲ ਕੋਈ ਵਿਤਕਰਾ ਨਹੀਂ ਕੀਤਾ ਗਿਆ, ਬਲਕਿ ਇਸ ਸਤਿਕਾਰਜੋਗ ਮਹਿਲਾ ਨੂੰ ਅੰਦਰ ਜਾਣ ਦੀ ਛੋਟ ਦੇਣੀ, ਸਾਡੇ ਲੋਕਾਂ ਦਾ ਅਸਾਧਾਰਨ ਫ਼ੈਸਲਾ ਸੀ।" ਫੇਰ ਹੱਸ ਕੇ ਬੋਲਿਆ, "ਜੇ ਭਾਰਤ ਸਾਡਾ ਏਨਾ ਪਿਆਰਾ ਮਿੱਤਰ ਨਾ ਹੁੰਦਾ ਤਾਂ ਪਤਾ ਨਹੀਂ ਇਹ ਛੋਟ ਮਿਲ ਵੀ ਸਕਦੀ ਕਿ ਨਾ।"

## 2.

ਉਪਰੋਕਤ ਦ੍ਰਿਸ਼ ਦੇ ਮੁਕਾਬਲੇ ਉੱਤੇ ਏਸ ਵੇਲੇ ਪੰਜਾਬ ਦੀ ਹਾਲਤ ਇਹ ਹੈ ਕਿ ਜਦੋਂ ਤਕ ਬੱਚਾ ਪੰਜਾਂ ਸਾਲਾਂ ਦਾ ਨਹੀਂ ਹੋ ਜਾਂਦਾ, ਪੰਜਾਬ ਸਰਕਾਰ ਆਪਣੇ ਆ

ਉਸ ਦੇ ਸਰੀਰ ਤੇ ਦਿਲ-ਦਿਮਾਗ਼ ਦੇ ਵਿਕਾਸ ਦੀ ਜ਼ਿੰਮੇਵਾਰੀ ਤੋਂ ਪੂਰੀ ਤਰ੍ਹਾਂ ਮੁਕਤ ਸਮਝਦੀ ਹੈ। ਇਨ੍ਹਾਂ ਬੱਚਿਆਂ ਦੀ ਸਿੱਖਿਆ ਤੇ ਸੰਭਾਲ ਮਾਪੇ ਕਿਵੇਂ ਕਰਦੇ ਹਨ ਤੇ ਸਕੂਲ ਤੋਂ ਪਹਿਲਾਂ ਦੇ ਮੌਜੂਦਾ ਪ੍ਰਬੰਧ ਦਾ ਬੱਚਿਆਂ ਦੇ ਭਵਿੱਖ ਉੱਤੇ ਸਦਪ੍ਰਭਾਵ ਪੈਂਦਾ ਹੈ ਕਿ ਦੁਰਪ੍ਰਭਾਵ, ਇਸ ਬਾਰੇ ਪਤਾ ਲਾਉਣ ਦੀ ਖੇਚਲ ਸਰਕਾਰ ਨੇ ਕਦੀ ਨਹੀਂ ਕੀਤੀ। ਪਰ ਕਿਉਂਕਿ ਪੰਜਾਬ ਦੀ ਜਨਤਾ ਵਿਚ ਬਾਲ-ਹਿਤਾਂ ਜਾਂ ਬਾਲ-ਹੱਕਾਂ ਵਰਗੀ ਕਿਸੇ ਚੀਜ਼ ਦੀ ਉੱਕਾ ਕੋਈ ਸੋਝੀ ਨਹੀਂ ਹੈ, ਇਸ ਲਈ ਸੌ ਵਿੱਚੋਂ ਸ਼ਾਇਦ ਇਕ ਪੰਜਾਬੀ ਮਾਂ ਹੋਵੇਗੀ, ਜੋ ਬਾਲ-ਮਨ ਨੂੰ ਠੀਕ ਤਰ੍ਹਾਂ ਪੜ੍ਹਨ ਤੇ ਸਵਾਹਰਾ ਰੱਖਣ ਦੀ ਜੁਗਤ ਜਾਣਦੀ ਹੋਵੇਗੀ ਤੇ ਆਪਣੇ ਬੱਚੇ ਦੀਆਂ ਪਲ-ਪਲ ਬਦਲਦੀਆਂ ਮੰਗਾਂ ਤੇ ਨਿੱਕੀਆਂ ਨਿੱਕੀਆਂ ਜ਼ਿੱਦਾਂ ਨੂੰ, ਠਰ੍ਹੰਮੇ ਨਾਲ, ਖੇਡਾਂ ਵੱਲ ਮੋੜ ਕੇ, ਉਸ ਦੀ ਸ਼ਖ਼ਸੀਅਤ ਦੀ ਠੀਕ ਉਸਾਰੀ ਵਿਚ ਮਦਦਗਾਰ ਹੁੰਦੀ ਹੋਵੇਗੀ। ਬਾਕੀ ਸਾਰੀਆਂ ਮਾਵਾਂ, ਕੀ ਪੜ੍ਹੀਆਂ ਤੇ ਕੀ ਅਨਪੜ੍ਹ, ਬੱਚਿਆਂ ਨਾਲ 'ਸਿਰ-ਖਪਾਈ' ਤੋਂ ਬਚਣ ਲਈ, ਮਾਰ-ਕੁਟਾਈ, ਗਾਲ੍ਹ-ਮੰਦੇ, ਡਰਾਵੇ, ਲਾਰੇ, ਲਾਲਚ ਤੇ ਕੋਰੇ ਝੂਠ ਵਾਲਾ ਸੌਖਾ ਰਾਹ ਅਪਣਾਉਂਦੀਆਂ ਦਿੱਸਦੀਆਂ ਹਨ। ਪਿਉਆਂ ਦਾ ਹਾਲ ਇਸ ਨਾਲੋਂ ਵੀ ਗਿਆ ਗੁਜ਼ਰਿਆ ਹੈ। ਆਪਣੇ ਬੱਚਿਆਂ ਨਾਲ ਇਹੋ ਜਿਹੇ ਸਲੂਕ ਦੇ ਬਾਅਦ ਵੀ ਇੱਛਾ ਸਭ ਦੀ ਇਹੀ ਹੁੰਦੀ ਹੈ ਕਿ ਉਨ੍ਹਾਂ ਦੇ ਬੱਚੇ, ਵੱਡੇ ਹੋ ਕੇ, ਉਨ੍ਹਾਂ ਦੀਆਂ ਹੀ ਨਹੀਂ, ਸਾਰੀ ਦੁਨੀਆ ਦੀਆਂ ਅੱਖਾਂ ਦੇ ਤਾਰੇ ਸਾਬਤ ਹੋਣ!

ਪਿੰਡਾਂ ਵਿਚ ਤਾਂ ਅਜੇ ਨਰਸਰੀ ਸਕੂਲਾਂ (ਜਿਨ੍ਹਾਂ ਨੂੰ ਮੈਂ ਬਾਲ-ਕੇਂਦਰ ਕਹਿੰਦਾ ਹਾਂ) ਦਾ ਰਿਵਾਜ ਘੱਟ ਪਿਆ ਹੈ, ਪਰ ਸ਼ਹਿਰਾਂ ਵਿਚ ਲੋਕਾਂ ਨੇ ਘਰਾਂ ਵਿਚ ਹੀ ਨਰਸਰੀਆਂ ਖੋਲ੍ਹੀਆਂ ਹੋਈਆਂ ਹਨ। ਮੈਨੂੰ ਬਾਲ-ਵਿਦਿਆਲੇ ਵੇਖਣ ਦਾ ਸ਼ੌਕ ਹੈ, ਇਸ ਲਈ ਮੈਂ ਪੰਜਾਬ ਦੀਆਂ ਅਨੇਕ ਨਰਸਰੀਆਂ ਵੇਖੀਆਂ ਹਨ, ਪਰ ਅਜੇ ਇਕ ਵੀ ਅਜਿਹੀ ਨਰਸਰੀ ਨਹੀਂ ਵੇਖੀ, ਜਿੱਥੇ ਬੱਚੇ ਦਾ ਦਿਲ, ਵਿਅਕਤੀਗਤ ਤੇ ਸਮੂਹਿਕ ਖੇਡਾਂ ਵਿਚ ਲਾਉਣ ਤੇ ਖੇਡਾਂ ਰਾਹੀਂ ਕੁਦਰਤ ਦੇ ਵੱਖ ਵੱਖ ਪੱਖਾਂ ਨਾਲ ਸੌਖੀ ਜਾਣਕਾਰੀ ਕਰਾਉਣ ਜਾਂ ਬਿਨਾਂ ਪੜ੍ਹਾਈ ਦਾ ਪ੍ਰਭਾਵ ਪਾਏ ਮੁੱਢਲੀਆਂ ਸਮਾਜਿਕ ਜ਼ਿੰਮੇਵਾਰੀਆਂ ਤੋਂ ਸਚੇਤ ਕਰਨ ਨੂੰ ਹੀ, ਪੜ੍ਹਾਈ ਸਮਝਿਆ ਜਾਂਦਾ ਹੋਵੇ। ਜਿਨ੍ਹਾਂ ਮੁਨਾਫ਼ਾਖ਼ੋਰ ਕਮੇਟੀਆਂ ਜਾਂ ਵਿਅਕਤੀਆਂ ਨੇ ਨਰਸਰੀ ਸਕੂਲ ਖੋਲ੍ਹੇ ਹੋਏ ਹਨ, ਉਹ ਬੱਚਿਆਂ ਨੂੰ ਅੰਗਰੇਜ਼ੀ ਦੀ ਏ.ਬੀ.ਸੀ., ਅੰਗਰੇਜ਼ੀ ਦੀਆਂ ਹੀ ਕੁੱਝ ਤੁਕ-ਬੰਦੀਆਂ ਤੇ ਅੰਗਰੇਜ਼ੀ ਦੇ ਕੁੱਝ ਵਾਕ ਸਿਖਾਉਂਦੇ ਤੇ ਘਰੋਂ ਕਰ ਕੇ ਲਿਆਉਣ ਲਈ ਵੱਖਰਾ ਕੰਮ ਦੇਣ ਨੂੰ ਹੀ ਨਰਸਰੀ ਸਿੱਖਿਆ ਮੰਨਦੇ ਹਨ। ਢਾਈ-ਤਿੰਨ ਸਾਲ ਦੇ ਪੰਜਾਬੀ ਬੱਚੇ ਨੂੰ, ਉਸ ਦੇ ਘਰ ਦੇ ਅੰਦਰ ਤੇ ਬਾਹਰ ਬੋਲੀ ਜਾਣ ਵਾਲੀ ਪੰਜਾਬੀ ਨਾਲੋਂ ਤੋੜ ਕੇ, ਅੰਗਰੇਜ਼ੀ ਦੇ ਲੜ ਲਾਉਣਾ, ਬੱਚੇ ਨੂੰ ਉਸ ਦੇ ਪੰਜਾਬੀਪੁਣੇ ਤੋਂ ਤੋੜਨ ਵਾਲਾ ਗ਼ੈਰ-ਕੁਦਰਤੀ ਅੱਤਿਆਚਾਰ ਹੈ ਤੇ ਅਸਲੋਂ ਕੱਚੀ ਉਮਰ ਦੇ ਬੱਚਿਆਂ ਦੀਆਂ ਪਿੱਠਾਂ ਉੱਤੇ ਬੇਲੋੜੀ ਪੜ੍ਹਾਈ ਦਾ ਪਿੱਠੂ ਚੁਕਾਉਣਾ, ਬੱਚਿਆਂ ਕੋਲੋਂ ਉਨ੍ਹਾਂ ਦਾ ਬਚਪਨ ਖੋਹਣ ਵਰਗਾ ਕੁਕਰਮ ਹੈ। ਪੰਜਾਬ ਸਰਕਾਰ ਨੂੰ ਇਸ ਤਰ੍ਹਾਂ ਦੀਆਂ ਬਾਲ-ਵਿਰੋਧੀ, ਪੰਜਾਬੀ-ਵਿਰੋਧੀ ਨਰਸਰੀ-ਦੁਕਾਨਾਂ ਉੱਤੇ, ਬਿਨਾਂ ਹੋਰ ਦੇਰ ਕੀਤਿਆਂ, ਕਾਨੂੰਨੀ ਬੰਦਿਸ਼ਾਂ ਲਾਉਣੀਆਂ ਚਾਹੀਦੀਆਂ ਹਨ ਤੇ ਇਨ੍ਹਾਂ ਦੀ ਥਾਂ ਆਪ, ਪੰਜਾਬੀ ਮਾਧਿਅਮ ਵਾਲੇ ਬਾਲ-ਕੇਂਦਰ ਖੋਲ੍ਹਣੇ ਜਾਂ ਖੁਲ੍ਹਵਾਉਣੇ ਚਾਹੀਦੇ ਹਨ। ਪੰਜਾਬ ਸਰਕਾਰ ਨੇ ਆਪਣੇ 10 ਮਾਡਲ ਸਕੂਲਾਂ ਨਾਲ ਜਿਹੜੀਆਂ ਨਰਸਰੀ ਦੀਆਂ ਕਲਾਸਾਂ ਜਾਰੀ ਕੀਤੀਆਂ ਹੋਈਆਂ ਹਨ, ਉਨ੍ਹਾਂ ਵਿਚ ਕੁੱਲ 500 ਬੱਚੇ ਦਾਖ਼ਲ ਹੋ ਸਕਦੇ ਹਨ। ਇਕ ਤਾਂ ਇਹ ਸਕੂਲ ਅੰਮ੍ਰਿਤਸਰ, ਜਲੰਧਰ

ਪਟਿਆਲੇ ਵਰਗੇ ਸ਼ਹਿਰਾਂ ਵਿਚ ਹਨ, ਦੂਜੇ ਇਨ੍ਹਾਂ ਵਿਚ ਤੋਤਾ-ਸਿੰਘੀ ਦੋਹੀ ਫਿਰੀ ਹੋਈ ਹੋਣ ਕਾਰਨ, ਅੰਗਰੇਜ਼ੀ ਵਿਆਪਕ ਹੈ, ਤੀਜੇ ਜ਼ਰੂਰੀ ਨਹੀਂ ਕਿ ਇਨ੍ਹਾਂ ਵਿਚ ਉਚੇਰੀ ਸਿਖਲਾਈ ਲੈ ਚੁੱਕਾ ਅਧਿਆਪਕੀ ਸਟਾਫ਼ ਲੱਗਾ ਹੋਵੇ, ਸੋ ਇਨ੍ਹਾਂ ਕਲਾਸਾਂ ਨੂੰ ਪ੍ਰਾਈਵੇਟ ਨਰਸਰੀਆਂ ਤੋਂ ਇੱਕੋ ਗੱਲ ਵਿਚ ਨਿਖੇੜ ਸਕਦੇ ਹਾਂ ਕਿ ਏਥੇ ਫ਼ੀਸ ਘੱਟ ਹੁੰਦੀ ਹੈ, ਵਰਨਾ ਇਹ ਵੀ ਸਾਰੇ ਪੰਜਾਬ ਵਿਚ, ਚਾਰ ਹਜ਼ਾਰ ਪ੍ਰਾਈਵੇਟ ਨਰਸਰੀ-ਦੁਕਾਨਾਂ ਵਾਂਗ ਹੀ, ਫਾਹੇ ਲਾਉਣਜੋਗ ਹਨ। ਇਸ ਵੇਲੇ ਅੰਦਾਜ਼ਨ ਦੋ ਲੱਖ ਦੇ ਕਰੀਬ ਬੱਚੇ ਇਨ੍ਹਾਂ ਪ੍ਰਾਈਵੇਟ ਮਹਿੰਗੀਆਂ ਦੁਕਾਨਾਂ ਵਿਚ ਪੜ੍ਹ ਰਹੇ ਹਨ, ਜਿਨ੍ਹਾਂ ਵਿਚ ਨਾ ਲਾਇਬ੍ਰੇਰੀਆਂ, ਨਾ ਖੇਡ ਦੇ ਮੈਦਾਨ ਤੇ ਨਾ ਖੇਡਾਂ ਦਾ ਸਾਮਾਨ, ਨਾ ਮੁਨਾਸਬ ਇਮਾਰਤਾਂ ਤੇ ਨਾ ਠੀਕ ਸਿਖਲਾਈ ਵਾਲੇ ਅਧਿਆਪਕ ਹੁੰਦੇ ਹਨ—ਹਾਂ, ਬੁੱਕਾਂ ਦੇ ਬੁੱਕ ਰੁਪਈਏ ਜ਼ਰੂਰ ਹਰ ਬੱਚੇ ਕੋਲੋਂ ਉਗਰਾਹੇ ਜਾਂਦੇ ਹਨ। ਇਹ ਸਾਰੀਆਂ ਨਰਸਰੀ-ਦੁਕਾਨਾਂ ਬੱਚਿਆਂ ਨੂੰ ਪੰਜਾਬੀ ਦੇ ਨੇੜੇ ਨਹੀਂ ਫਟਕਣ ਦੇਂਦੀਆਂ; ਇਹ ਸਾਰੀਆਂ ਤੋਤਾ-ਸਿੰਘੀ ਬੋਲੀ ਬੋਲਦੀਆਂ ਹਨ। ਇਨ੍ਹਾਂ ਵਿੱਚੋਂ ਇਕ ਵੀ ਨਰਸਰੀ-ਦੁਕਾਨ ਅਜਿਹੀ ਨਹੀਂ, ਜਿੱਥੇ ਪੰਜਾਬ ਦੀ ਬਾਲ-ਪਨੀਰੀ ਨੂੰ ਆਪਣੀ ਭਾਸ਼ਾ ਦੇ ਅੰਮ੍ਰਿਤ ਨਾਲ ਲਹਿਲਹਾਉਣ ਦਾ ਮੌਕਾ ਮਿਲਦਾ ਹੋਵੇ। ਬਚਪਨ ਦਾ ਸੁਹਾਵਣਾ ਮੌਸਮ ਸਾਰੀ ਉਮਰ ਵਿਚ ਇੱਕੋ ਵਾਰੀ ਆਉਂਦਾ ਹੈ ਤੇ ਕਿੱਥੇ ਲਿਖਿਆ ਹੈ ਕਿ ਅੰਗਰੇਜ਼ੀ ਜਾਂ ਹਿੰਦੀ ਦੇ ਅਸਲੋਂ ਨਾਜਾਇਜ਼ ਭਾਰ ਨਾਲ ਆਪਣੇ ਕਲੀਆਂ ਵਰਗੇ ਕੋਮਲ ਬੱਚਿਆਂ ਦੇ ਬਚਪਨ ਨੂੰ, ਸਜ਼ਾ ਭੁਗਤਣ ਵਰਗਾ ਕੌੜਾ ਤਜਰਬਾ ਬਣਾ ਕੇ ਰੱਖ ਦਿੱਤਾ ਜਾਏ ?

## 3.

ਜਦੋਂ ਬੱਚਾ ਪੰਜ ਸਾਲਾਂ ਦਾ ਹੋ ਜਾਏ, ਬਲਕਿ ਛਿਆਂ ਦਾ, ਤਾਂ ਉਸ ਉੱਤੇ ਸਿੱਖਿਆ ਦਾ ਅਮਲ ਬੜੇ ਆਰਾਮ ਨਾਲ ਚਾਲੂ ਕੀਤਾ ਜਾ ਸਕਦਾ ਹੈ। ਪੰਜ ਸਾਲ ਤਕ ਜਿਹੜਾ ਬੱਚਾ ਘਰ ਵਿਚ ਤੇ ਬਜ਼ਾਰ ਵਿਚ, ਜਣੇ-ਖਣੇ ਨਾਲ ਪੰਜਾਬੀ ਬੋਲਦਾ ਰਿਹਾ ਹੋਵੇ ਅਤੇ ਹਾਣੀਆਂ ਨਾਲ ਖੇਡਾਂ ਖੇਡਦਿਆਂ ਜਾਂ ਲੜਾਈ-ਝਗੜਾ ਕਰਦਿਆਂ ਪੰਜਾਬੀ ਵਰਤਦਾ ਰਿਹਾ ਹੋਵੇ, ਉਸ ਲਈ ਸਕੂਲ ਵਿਚ ਪੰਜਾਬੀ ਸਮਝਣੀ ਜਾਂ ਆਪਣੇ ਆਪ ਨੂੰ ਪੰਜਾਬੀ ਵਿਚ ਪ੍ਰਗਟਾਉਣਾ ਬਿਲਕੁਲ ਔਖਾ ਨਹੀਂ ਹੁੰਦਾ। ਸਕੂਲ ਵਿਚ ਉਸ ਨੇ ਆਪਣੀ ਬੋਲੀ ਦੇ ਲਿਖਤੀ ਰੂਪ ਨੂੰ ਹੀ ਸਿੱਖਣਾ ਹੁੰਦਾ ਹੈ, ਬੋਲੀ ਨੂੰ ਤਾਂ ਉਹ ਅੱਗੇ ਹੀ ਜਾਣਦਾ ਹੁੰਦਾ ਹੈ। ਇਕ ਵਾਰੀ ਲਿਖਣਾ ਆ ਗਿਆ ਤਾਂ ਅੱਗੋਂ ਹੌਲੀ-ਹੌਲੀ ਪੜ੍ਹ ਤਾਂ ਉਹ ਆਪ ਵੀ ਲੈਂਦਾ ਹੈ। ਗੱਲ ਕੀ, ਪੰਜਾਂ-ਛਿਆਂ ਸਾਲਾਂ ਦਾ ਬੱਚਾ ਜਦੋਂ ਪ੍ਰਾਇਮਰੀ ਵਿਚ ਦਾਖ਼ਲ ਹੋਵੇਗਾ ਤਾਂ ਉਸ ਨੇ ਸਿਰਫ਼ ਊੜਾ, ਐੜਾ ਹੀ ਸਿੱਖਣਾ ਹੁੰਦਾ ਹੈ ਜਾਂ ਇਨ੍ਹਾਂ ਧੁਨੀ-ਚਿੰਨ੍ਹਾਂ ਨੂੰ ਆਪੋ-ਵਿੱਚੀ ਜੋੜਨਾ। ਜਿਵੇਂ ਇਹ ਸਿੱਖ ਲਿਆ ਕਿ 'ਕ' ਦਾ ਚਿੰਨ੍ਹ 'ਕੱਕੇ' ਦੀ ਆਵਾਜ਼ ਦਾ ਸੂਚਕ ਹੈ ਤੇ 'ਰ' ਦਾ ਚਿੰਨ੍ਹ 'ਰਾਰੇ' ਦੀ ਆਵਾਜ਼ ਦਾ, ਤਾਂ 'ਕ' ਤੇ 'ਰ' ਦੁਹਾਂ ਨੂੰ ਜੋੜ ਕੇ 'ਕਰ' ਬਣਾਉਣਾ, ਭਾਵੇਂ ਊੜੇ-ਐੜੇ ਦੀ ਮੁੱਢਲੀ ਸਿੱਖਿਆ ਤੋਂ ਅਗਲਾ ਕਦਮ ਹੁੰਦਾ ਹੈ, ਪਰ ਇਕ ਵਾਰੀ ਜਦੋਂ ਬੱਚੇ ਨੇ 'ਕ' ਤੇ 'ਰ' ਨੂੰ ਜੋੜ ਕੇ 'ਕਰ' ਬਣਾਉਣਾ ਸਿੱਖ ਲਿਆ, ਜਿਸ ਸ਼ਬਦ ਦੇ ਅਰਥ ਉਹ ਪਹਿਲਾਂ ਹੀ ਜਾਣਦਾ ਹੁੰਦਾ ਹੈ, ਤਾਂ ਹੋਰ ਅੱਖਰਾਂ ਨੂੰ ਜੋੜ ਜੋੜ ਕੇ ਨਵੇਂ ਸ਼ਬਦ ਬਣਾਉਣ ਦੀ ਕ੍ਰਿਆ, ਉਸ ਲਈ ਸਫਲਤਾ ਦਾ ਸੁਆਦ ਦੇਣ ਵਾਲੀ ਇਕ ਮਜ਼ੇਦਾਰ ਖੇਡ ਬਣ ਜਾਂਦੀ ਹੈ। ਆਮ ਤੌਰ ਉੱਤੇ, ਉਸ ਦੇ ਆਪਣੇ ਬਣਾਏ ਬਹੁਤ ਸਾਰੇ ਸ਼ਬਦਾਂ ਦੇ ਅਰਥਾਂ ਤੋਂ ਉਹ ਜਾਣੂੰ ਹੁੰਦਾ ਹੈ, ਇਸ ਲਈ ਉਸ ਦੀ ਹੋਰ ਸਿੱਖਣ ਦੀ ਪ੍ਰਕਿਰਿਆ ਵਿਚ ਮੌਲਿਕਤਾ,

ਸਾਰਥਕਤਾ ਤੇ ਸਫਲਤਾ ਦਾ ਇਕ ਰਲਵਾਂ ਹੁਲਾਰਾ ਹੁੰਦਾ ਹੈ। ਏਨਾ ਸਰਲ ਹੁਲਾਰਾ ਪੰਜਾਬੀ ਬੱਚੇ ਨੂੰ ਹੋਰ ਕਿਸੇ ਭਾਸ਼ਾ ਵਿੱਚੋਂ ਨਹੀਂ ਮਿਲ ਸਕਦਾ, ਚਾਹੇ ਉਹ ਅੰਗਰੇਜ਼ੀ ਹੋਵੇ, ਹਿੰਦੀ ਹੋਵੇ ਜਾਂ ਉਰਦੂ। ਮੁੱਢਲੀ ਸਿੱਖਿਆ ਦਾ ਇਕ ਬੁਨਿਆਦੀ ਮੰਤਵ ਇਹ ਵੀ ਹੁੰਦਾ ਹੈ ਕਿ ਬੱਚੇ ਵਿਚ ਸ਼ਬਦ ਤੇ ਉਸ ਦੇ ਅਰਥ ਵਾਲਾ ਸੰਜੋਗ ਉਸ ਦੀ ਚੇਤਨਾ ਦਾ ਅਨਿੱਖੜ ਹਿੱਸਾ ਬਣਾਇਆ ਜਾਵੇ। ਬੋਲਣ ਵਾਲਾ ਜਿਉਂ ਜਿਉਂ ਕੋਈ ਸ਼ਬਦ ਮੂੰਹ ਵਿੱਚੋਂ ਕੱਢਦਾ ਜਾਵੇ, ਸੁਣਨ ਵਾਲੇ ਬੱਚੇ ਦਾ ਦਿਮਾਗ਼ ਤਿਉਂ ਤਿਉਂ ਉਸ ਦੇ ਅਰਥਾਂ ਤਕ ਪਹੁੰਚਦਾ ਜਾਵੇ—ਸ਼ਬਦ ਤੇ ਅਰਥ ਦੇ ਵਿਚਕਾਰ ਕਿਸੇ ਤਰ੍ਹਾਂ ਦੀ ਵਿੱਥ ਨਾ ਪਵੇ। ਏਸੇ ਤਰ੍ਹਾਂ, ਜੇ ਕੋਈ ਸ਼ਬਦ ਕੰਨਾਂ ਰਾਹੀਂ ਦਿਮਾਗ਼ ਤਕ ਪਹੁੰਚਣ ਦੀ ਥਾਂ, ਅੱਖਾਂ ਰਾਹੀਂ ਦਿਮਾਗ਼ ਤਕ ਪਹੁੰਚੇ ਤਾਂ ਵੀ ਅਰਥਾਂ ਤਕ ਪਹੁੰਚਦਿਆਂ ਵਿੱਥ ਨਾ ਪਵੇ। ਸਪਸ਼ਟ ਹੈ ਕਿ, ਆਮ ਬੱਚਿਆਂ ਵਿਚ, ਇਹ ਅਮਲ ਤਾਂ ਉਸ ਹਾਲਤ ਵਿਚ ਹੀ ਹੋ ਸਕਦਾ ਹੈ, ਜਿਸ ਹਾਲਤ ਵਿਚ ਬੋਲ ਜਾਂ ਲਿਖਤ, ਬੱਚੇ ਦੀ ਮਾਂ-ਬੋਲੀ ਵਿਚ ਹੋਵੇ। ਮਾਂ ਦੀਆਂ ਲੋਰੀਆਂ ਤੋਂ ਸ਼ੁਰੂ ਹੋ ਕੇ, ਬੱਚਾ ਸੌਂਦਾ-ਜਾਗਦਾ, ਕੰਨਾਂ ਰਾਹੀਂ, ਮਾਂ-ਬੋਲੀ ਦੇ ਘੁੱਟ ਭਰਦਾ ਰਹਿੰਦਾ ਹੈ। ਉਸ ਦੇ ਦਿਮਾਗ਼ ਦੀ ਤਖ਼ਤੀ ਉੱਤੇ ਸਾਰੇ ਸ਼ਬਦ, ਜਿਨ੍ਹਾਂ ਨਾਲ ਉਸ ਦਾ ਵਾਹ ਪੈਂਦਾ ਹੈ, ਅਰਥਾਂ ਸਮੇਤ, ਡੂੰਘੀ ਤਰ੍ਹਾਂ ਉੱਕਰੇ ਜਾਂਦੇ ਹਨ। ਮੈਂ ਅੱਗੇ ਵੀ ਆਪਣੇ ਇਕ ਲੇਖ ਵਿਚ ਦੱਸ ਚੁੱਕਾ ਹਾਂ ਕਿ ਆਪਣੀ ਭਾਸ਼ਾ ਦੀ ਵਿਆਕਰਣ ਛੋਟੇ ਬੱਚੇ ਨੂੰ ਸਿਖਾਉਂਦਾ ਕੋਈ ਨਹੀਂ, ਪਰ ਸੁਣ ਸੁਣ ਕੇ ਉਹ ਆਪ ਹੀ ਸਿੱਖ ਜਾਂਦਾ ਹੈ ਕਿ 'ਮੁੰਡਾ ਜਾਂਦਾ ਹੈ' ਕਹਿਣਾ ਹੈ ਤੇ 'ਕੁੜੀ ਜਾਂਦੀ ਹੈ'। ਉਸ ਨੂੰ ਕਦੇ ਸੁਫ਼ਨਾ ਵੀ ਨਹੀਂ ਆਉਂਦਾ ਕਿ, ਅੰਗਰੇਜ਼ੀ ਵਾਂਗ, ਕੁੜੀ ਤੇ ਮੁੰਡੇ ਲਈ ਇੱਕੋ ਤਰ੍ਹਾਂ ਦੀ ਕ੍ਰਿਆ ਵਰਤਣੀ ਹੈ—boy ਨਾਲ goes ਹੈ ਤੇ girl ਨਾਲ ਵੀ goes ਹੀ ਲੱਗੇਗਾ। ਪੰਜਾਬੀ ਦੀ ਮੁੱਢਲੀ ਵਿਆਕਰਣ ਉਸ ਨੂੰ ਸਿਖਾਉਣੀ ਨਹੀਂ ਪੈਂਦੀ, ਜਦ ਕਿ ਅੰਗਰੇਜ਼ੀ ਦੀ ਇਹੋ ਜਿਹੀ ਵਿਆਕਰਣ ਉਚੇਚ ਨਾਲ ਸਿਖਾਉਣੀ ਪੈਂਦੀ ਹੈ। ਬਿਨਾਂ ਕਿਸੇ ਪਾਸੋਂ ਪੜ੍ਹੇ ਪੰਜਾਬੀ ਬੱਚਾ ਕਹੇਗਾ, 'ਉਸ ਦੀਆਂ ਕਿਤਾਬਾਂ' ਪਰ ਹਿੰਦੀ ਲਈ ਉਸ ਨੂੰ ਸਿਖਾਉਣਾ ਪਵੇਗਾ ਕਿ 'ਉਸ ਕੀਆਂ ਕਿਤਾਬਾਂ' ਨਹੀਂ ਕਹਿਣਾ, 'ਉਸ ਕੀ ਕਿਤਾਬੇਂ' ਕਹਿਣਾ ਹੈ। ਜਿਹੜਾ ਬੱਚਾ ਕਾਫ਼ੀ ਸ਼ਬਦਾਂ ਤੇ ਵਿਆਕਰਣਿਕ ਬਣਤਰਾਂ ਦੀ ਇਹੋ ਜਿਹੀ ਜਾਣਕਾਰੀ ਲੈ ਕੇ ਪ੍ਰਾਇਮਰੀ ਸਕੂਲ ਵਿਚ ਦਾਖ਼ਲ ਹੁੰਦਾ ਹੈ, ਉਸ ਨੂੰ ਉਸ ਦੀ ਆਪਣੀ ਬੋਲੀ ਵਿਚ ਪੜ੍ਹਾਉਣਾ ਬਹੁਤ ਸੌਖਾ ਕੰਮ ਹੁੰਦਾ ਹੈ ਕਿਉਂਕਿ ਉਹ ਸਿੱਖਣ ਵੇਲੇ, ਸਮਝ ਜਾਣ ਦਾ ਫ਼ੌਰੀ ਹੁੰਗਾਰਾ ਭਰ ਸਕਦਾ ਹੈ। ਹੁੰਗਾਰਾ ਤਾਂ ਉਹ, ਹੌਲੀ ਹੌਲੀ, ਹੋਰ ਬੋਲੀਆਂ ਵਿਚ ਵੀ ਭਰਨ ਲੱਗ ਪੈਂਦਾ ਹੈ, ਪਰ ਉਹ, ਕਿਸੇ ਹਾਲਤ ਵਿਚ, 'ਫ਼ੌਰੀ' ਨਹੀਂ ਹੁੰਦਾ। ਇਹੀ ਕਾਰਨ ਹੈ ਕਿ ਦੁਨੀਆ ਦੇ ਸਾਰੇ ਸਿੱਖਿਆ-ਗਿਆਨੀ ਬੱਚੇ ਦੀ ਪੜ੍ਹਾਈ, ਉਸ ਦੀ ਮਾਂ-ਬੋਲੀ ਰਾਹੀਂ ਕਰਾਉਣ ਉੱਤੇ ਜ਼ੋਰ ਦੇਂਦੇ ਹਨ ਤੇ ਇਹੀ ਮੈਂ ਆਪਣੇ ਵੀਰਾਂ ਤੇ ਆਪਣੀ ਸਰਕਾਰ ਨੂੰ ਸਮਝਾਉਣ ਦਾ ਜਤਨ ਕਰਦਾ ਆ ਰਿਹਾ ਹਾਂ ਪਰ ਸਰਕਾਰ ਦੀ, ਤੇ ਬਹੁਤ ਸਾਰੇ ਸਾਡੇ ਭੁੱਲੜ ਵੀਰਾਂ ਦੀ ਦਲੀਲ ਇਹ ਹੁੰਦੀ ਹੈ ਕਿ "ਪੰਜਾਬੀ ਤਾਂ ਜੀ ਬੱਚੇ ਨੂੰ ਆਉਂਦੀ ਹੀ ਹੈ, ਗੱਲ ਤਾਂ ਅੰਗਰੇਜ਼ੀ ਸਿੱਖਣ ਦੀ ਹੈ।"

ਇਸ ਬੋਦੀ ਜਿਹੀ ਦਲੀਲ ਨੇ ਪੰਜਾਬ ਦੇ ਸਿੱਖਿਆ-ਖੇਤਰ ਦੇ ਮੁੱਢਲੇ ਭਾਗ ਦਾ ਭੁੱਗਾ ਚੌੜ ਕੀਤਾ ਪਿਆ ਹੈ ਤੇ ਕਾਨਫ਼ਰੰਸ ਵਿਚ ਇਕੱਠੇ ਹੋਣ ਵਾਲੇ ਵਿਦਵਾਨਾਂ ਅੱਗੇ ਮੇਰੀ ਦੋਵੇਂ ਹੱਥ ਜੋੜ ਕੇ ਬੇਨਤੀ ਹੈ ਕਿ ਉਹ ਇਸ ਦਲੀਲ ਦੇ ਥੋਥ ਨੂੰ ਵੱਧ ਤੋਂ ਵੱਧ ਲੋਕਾਂ ਤਕ ਪਹੁੰਚਾਉਣ ਨੂੰ ਆਪਣਾ ਪੰਜਾਬ-ਸਨੇਹੀ ਫ਼ਰਜ਼ ਸਮਝਣ।

ਜਦੋਂ ਇਹ ਕਿਹਾ ਜਾਂਦਾ ਹੈ ਕਿ ਪੰਜਾਬੀ ਤਾਂ ਜੀ ਸਾਡਾ ਬੱਚਾ ਜਾਣਦਾ ਹੀ ਹੈ ਜਾਂ ਪੰਜਾਬੀ ਤਾਂ ਇਹ ਆਪੇ ਵੀ ਸਿੱਖ ਜਾਵੇਗਾ, ਤਾਂ ਕਹਿਣ ਵਾਲਾ, ਅਨਜਾਣੇ ਹੀ, ਮੁੱਢਲੀ ਬਾਲ-ਸਿੱਖਿਆ ਵਿਚ ਪੰਜਾਬੀ ਭਾਸ਼ਾ ਦੀ ਅਹਿਮੀਅਤ ਦੀ ਪ੍ਰੋੜ੍ਹਤਾ ਕਰ ਰਿਹਾ ਹੁੰਦਾ ਹੈ, ਪਰ ਜੇ ਉਸ ਦੀ ਗੱਲ ਮੰਨ ਕੇ ਪੰਜਾਬੀ ਦੀ ਸਿੱਖਿਆ ਵੱਲ ਅਣਗਹਿਲੀ ਵਰਤ ਲਈ ਜਾਏ, ਜਿਵੇਂ ਸਾਡੀ ਸਰਕਾਰ ਅੱਜਕੱਲ੍ਹ ਕਰ ਰਹੀ ਹੈ, ਤਾਂ ਨਤੀਜਾ, ਨਿਰਸੰਦੇਹ, ਇਹ ਨਿਕਲੇਗਾ ਕਿ ਪੰਜਾਬੀ ਭਾਸ਼ਾ ਬੋਲ-ਚਾਲ ਦਾ ਮਾਧਿਅਮ ਤਾਂ ਬਣੀ ਰਹੇਗੀ ਪਰ ਬੁੱਧ-ਬਿਬੇਕ ਦੇ ਕਿਸੇ ਵੀ ਉਚੇਰੇ ਕਾਰਜ ਤੋਂ ਦੂਰ ਰਹਿ ਜਾਏਗੀ। ਪ੍ਰਗਟਾਵੇ ਦੀਆਂ ਵੱਖ ਵੱਖ ਲੋੜਾਂ ਪੂਰੀਆਂ ਕਰਨ ਨਾਲ ਹੀ ਭਾਸ਼ਾ ਤਰੱਕੀ ਕਰਦੀ ਹੈ, ਨਿਰੋਲ ਬੋਲ-ਚਾਲ ਦੀ ਪੱਧਰ ਉੱਤੇ ਰਹੇ ਤਾਂ ਤਰੱਕੀ ਨਹੀਂ ਕਰ ਸਕਦੀ। ਆਪਣੇ ਬੰਦਿਆਂ ਨੂੰ ਸਮਝਾਉਣ ਦੀ ਇਹ ਲੋੜ ਹੈ ਕਿ ਬੋਲੀ, ਤਰ੍ਹਾਂ ਤਰ੍ਹਾਂ ਦੇ ਵਿਸ਼ੇ ਪ੍ਰਗਟਾਉਣ ਲਈ ਜਿੰਨੀ ਵੱਧ ਸਮਰੱਥ ਹੋਵੇਗੀ, ਓਨੇ ਹੀ ਉਸ ਦੇ ਬੋਲਣ ਵਾਲੇ ਦਿਮਾਗ਼ੀ ਤੌਰ ਉੱਤੇ, ਵੱਧ ਸਮਰੱਥਾਵਾਨ ਹੋਣਗੇ। ਜੇ ਮੈਂ ਆਪਣੀ ਬੋਲੀ ਨੂੰ ਸਾਹਿੱਤ-ਰਚਨਾ ਤਕ ਸੀਮਿਤ ਰੱਖਾਂ ਤਾਂ ਉਸ ਵਿਚ ਜਜ਼ਬਿਆਂ ਦੇ ਸੂਚਕ ਸ਼ਬਦ ਆ ਜਾਣਗੇ ਜਾਂ ਕਲਪਨਾ ਦੇ ਸੂਚਕ ਅਤੇ ਜਾਂ ਫੇਰ ਧੁਨੀ-ਕਲੋਲ ਦੇ ਨਮੂਨੇ ਮਿਲ ਜਾਣਗੇ, ਪਰ ਜੇ ਮੈਂ ਫ਼ਲਸਫ਼ੇ ਜਾਂ ਅਰਥ-ਸ਼ਾਸਤਰ ਜਾਂ ਸਮਾਜ-ਸ਼ਾਸਤਰ ਜਾਂ ਰਾਜ-ਪ੍ਰਬੰਧ ਸ਼ਾਸਤਰ ਜਾਂ ਕਿਸੇ ਵੀ ਹੋਰ ਗਿਆਨ ਤੇ ਵਿਗਿਆਨ ਦੇ ਪ੍ਰਗਟਾਉ ਲਈ ਆਪਣੀ ਮਾਂ-ਬੋਲੀ ਨੂੰ ਵਰਤਦਾ ਹੀ ਨਹੀਂ ਤਾਂ ਮੇਰੀ ਬੋਲੀ ਕਦੀ ਵੀ ਇਨ੍ਹਾਂ ਖੇਤਰਾਂ ਨੂੰ ਪ੍ਰਗਟਾਉਣ ਦੇ ਸਮਰੱਥ ਨਹੀਂ ਹੋ ਸਕਦੀ। ਇਸ ਦਾ ਨਤੀਜਾ ਇਹ ਨਿਕਲੇਗਾ ਕਿ ਪੰਜਾਬੀ ਬੋਲਣ ਵਾਲੇ ਲੋਕਾਂ ਦੀ ਬੜੀ ਭਾਰੀ ਗਿਣਤੀ ਇਨ੍ਹਾਂ ਇਲਮਾਂ ਤੋਂ ਕੋਰੀ ਰਹੇਗੀ। ਉਨ੍ਹਾਂ ਪਾਸ ਇਨ੍ਹਾਂ ਗਿਆਨਾਂ-ਵਿਗਿਆਨਾਂ ਨੂੰ ਪ੍ਰਗਟਾਉਣ ਦੀ ਸ਼ਬਦਾਵਲੀ ਹੀ ਨਹੀਂ ਹੋਵੇਗੀ। ਮੈਂ ਆਪਣੀ ਗੱਲ ਇਕ ਮਿਸਾਲ ਨਾਲ ਸਪਸ਼ਟ ਕਰਦਾ ਹਾਂ: ਤੁਸੀਂ ਜਾਣਦੇ ਹੋ ਕਿ ਗੁਰਬਾਣੀ ਵਿਚ ਬ੍ਰਹਮ-ਗਿਆਨ ਨਾਲ ਸੰਬੰਧਿਤ ਅਧਿਆਤਮਿਕ ਸ਼ਬਦਾਵਲੀ ਵਰਤੀ ਮਿਲਦੀ ਹੈ। ਇਸ ਦੇ ਨਤੀਜੇ ਵਜੋਂ ਸਾਡੇ ਅਨਪੜ੍ਹ ਪੇਂਡੂ ਵੀਰ, ਵਿਹਲੀਆਂ ਗੱਪਾਂ ਮਾਰਦਿਆਂ ਵੀ, ਦਰਜਨਾਂ ਅਧਿਆਤਮਿਕ ਰੰਗਤ ਵਾਲੇ ਸ਼ਬਦਾਂ ਦੀ ਵਰਤੋਂ ਕਰਦੇ ਸੁਣੇ ਜਾ ਸਕਦੇ ਹਨ। ਪਰ ਕਿਉਂਕਿ ਪੰਜਾਬੀ ਵਿਚ ਵੱਖ ਵੱਖ ਵਿਗਿਆਨਾਂ ਦੀ ਪੜ੍ਹਾਈ ਦਾ ਪ੍ਰਬੰਧ ਆਮ ਨਹੀਂ, ਇਸ ਲਈ ਲੋਕਾਂ ਦੀ ਆਮ ਬੋਲ-ਚਾਲ ਵਿਚ ਵਿਗਿਆਨਿਕ ਸ਼ਬਦ ਬਹੁਤ ਘੱਟ ਮਿਲਦੇ ਹਨ। ਏਨੀ ਗੱਲ ਤੋਂ ਹੀ ਸਾਫ਼ ਪਿਆ ਪਤਾ ਲੱਗਦਾ ਹੈ ਕਿ ਬੋਲੀ ਵਿਚ ਵੱਖ ਵੱਖ ਵਿਸ਼ੇ ਪ੍ਰਗਟਾਉਣ ਲਈ ਜਿੰਨੀ ਵੱਧ ਕੁਸ਼ਲਤਾ ਹੋਵੇਗੀ, ਓਨੇ ਹੀ ਲੋਕ ਦਿਮਾਗ਼ੀ ਤੌਰ ਉੱਤੇ ਵੱਧ ਸਮਰੱਥ ਹੋਣਗੇ।

ਇਹ ਭੁਲੇਖਾ ਵੀ ਦੂਰ ਹੋਣਾ ਚਾਹੀਦਾ ਹੈ ਕਿ ਪੰਜ ਸਾਲਾਂ ਦਾ ਬੱਚਾ ਜਦੋਂ ਸਕੂਲ ਵਿਚ ਦਾਖ਼ਲ ਹੁੰਦਾ ਹੈ ਤਾਂ ਉਸ ਨੂੰ ਜਿੰਨੀ ਪੰਜਾਬੀ ਆਉਂਦੀ ਹੁੰਦੀ ਹੈ, ਉਹ ਕਾਫ਼ੀ ਹੁੰਦੀ ਹੈ ਤੇ ਉਸ ਨੂੰ ਮਾਤ-ਭਾਸ਼ਾ ਵਿਚ ਅਗਲੇਰੀਆਂ ਪੌੜੀਆਂ ਚੜ੍ਹਨ ਦੀ ਲੋੜ ਨਹੀਂ ਹੁੰਦੀ। ਪੰਜਾਬੀ ਦੀ ਮੁੱਢਲੀ-ਸਿੱਖਿਆ ਦੇ ਖੇਤਰ ਵਿਚ, ਜੱਥੇਦਾਰ ਤੋਤਾ ਸਿੰਘ ਜੀ ਦੇ ਪ੍ਰਵੇਸ਼ ਤੋਂ ਪਹਿਲਾਂ, ਕਹਿਣ ਨੂੰ ਤਾਂ ਪਹਿਲੀਆਂ ਪੰਜ ਜਮਾਤਾਂ ਵਿਚ ਨਾ ਕੇਵਲ ਪੰਜਾਬੀ ਬੋਲੀ ਹੀ ਪੜ੍ਹਾਈ ਜਾਂਦੀ ਸੀ, ਬਲਕਿ ਬਾਕੀ ਦੇ ਸਾਰੇ ਮਜ਼ਮੂਨ ਵੀ ਪੰਜਾਬੀ ਰਾਹੀਂ ਪੜ੍ਹਾਏ ਜਾਂਦੇ ਸਨ। ਇਸ ਦੇ ਬਾਵਜੂਦ, ਅਸਲ ਵਿਚ, ਪੰਜਾਬੀ ਦੀ ਕਿੰਨੀ ਸੇਵਾ ਹੋ ਰਹੀ ਸੀ, ਇਸ ਦਾ ਭਾਂਡਾ ਪੰਜਾਬ ਸਕੂਲ ਸਿੱਖਿਆ ਬੋਰਡ ਦੇ ਸਕੱਤਰ ਸਾਹਿਬ ਨੇ ਭੰਨਿਆ, ਜਦੋਂ ਉਨ੍ਹਾਂ

ਨੇ ਸਾਰੇ ਪੰਜਾਬ ਵਿੱਚੋਂ ਪੰਜਵੀਂ ਜਮਾਤ ਦੇ ਚਾਰ ਹਜ਼ਾਰ ਤੋਂ ਕੁੱਝ ਵੱਧ ਬੱਚੇ ਚੁਣ ਕੇ, ਉਨ੍ਹਾਂ ਦਾ ਇਮਤਿਹਾਨ ਲਿਆ। ਨਤੀਜਾ ਮੈਂ ਅੱਗੇ ਵੀ ਕਈ ਵਾਰੀ ਦੱਸ ਚੁੱਕਾ ਹਾਂ— 81% ਤੋਂ ਕੁੱਝ ਵੱਧ ਬੱਚੇ ਪੰਜਾਬੀ ਵਿੱਚੋਂ ਫ਼ੇਲ੍ਹ ਨਿਕਲੇ। ਇਹ ਸੀ ਪੰਜਾਬੀ ਦੀ ਪੜ੍ਹਾਈ ਦਾ ਹਾਲ, ਪੰਜਾਬ ਵਿਚ ਜਦੋਂ ਜੱਥੇਦਾਰ ਤੋਤਾ ਸਿੰਘ ਜੀ ਸਕੂਲ-ਸਿੱਖਿਆ ਦੇ ਮੰਤਰੀ ਬਣੇ। ਉਨ੍ਹਾਂ ਦੀ ਥਾਂ, ਐਜੂਕੇਸ਼ਨਲ ਕਾਨਫ਼ਰੰਸ ਵਿਚ ਹਾਜ਼ਰ ਹੋਣ ਵਾਲੀ ਵਿਦਵਾਨ ਸੰਗਤ ਵਿੱਚੋਂ, ਕੋਈ ਵੀ ਉਨ੍ਹਾਂ ਵਾਲੀ ਕੁਰਸੀ ਉੱਤੇ ਸਜਿਆ ਹੁੰਦਾ ਤਾਂ ਉਸ ਦੀ ਸਭ ਤੋਂ ਵੱਡੀ ਸਿਰਦਰਦੀ ਇਹ ਹੋਣੀ ਸੀ ਕਿ ਮੈਂ ਪੰਜਾਬੀ ਦੀ ਪੜ੍ਹਾਈ ਦਾ ਏਨਾ ਨਿੱਘਰਿਆ ਹੋਇਆ ਮਿਆਰ, ਛੇਤੀ ਤੋਂ ਛੇਤੀ, ਉੱਚਾ ਕਿਵੇਂ ਚੁੱਕਾਂ ? ਪਰ ਕੀ ਇਹ ਅਜੀਬ ਗੱਲ ਨਹੀਂ ਕਿ ਜੱਥੇਦਾਰ ਤੋਤਾ ਸਿੰਘ ਜੀ ਦਾ ਕੁਦਰਤੀ ਪ੍ਰਤਿਕਰਮ ਮੇਰੇ-ਤੁਹਾਡੇ ਵਾਲਾ ਨਹੀਂ, ਬਲਕਿ ਪੈਂਦੀ-ਸੱਟੇ ਇਹ ਹੋਇਆ ਹੈ ਕਿ ਪੰਜਾਬ ਵਿਚ ਪਹਿਲੀ ਜਮਾਤ ਤੋਂ ਅੰਗਰੇਜ਼ੀ ਕਿਉਂ ਨਹੀਂ ਪੜ੍ਹਾਈ ਜਾ ਰਹੀ ਤੇ ਬਿਨਾਂ ਪੰਜਾਬੀ ਦੀ ਪੜ੍ਹਾਈ ਦੀ ਬਿਹਤਰੀ ਲਈ ਕੱਖ ਭੰਨ ਕੇ ਦੂਹਰਾ ਕਰਨ ਦੇ, ਪਹਿਲੀ ਜਮਾਤ ਦੇ ਬੱਚਿਆਂ ਦਿਆਂ ਹੱਥਾਂ ਵਿਚ ਅੰਗਰੇਜ਼ੀ ਦੇ ਕਾਇਦੇ ਫੜਾ ਦਿੱਤੇ ਗਏ ਹਨ। ਬੇਸ਼ੱਕ, ਵਜ਼ੀਰ ਸਾਹਿਬ ਦੇ ਇਸ ਹੁਕਮ ਤੋਂ ਉਨ੍ਹਾਂ ਦਾ ਅੰਗਰੇਜ਼ੀ ਲਈ ਹੇਜ ਡੁੱਲ੍ਹ ਡੁੱਲ੍ਹ ਪੈਂਦਾ ਹੈ, ਪੰਜਾਬੀ ਦਾ ਹੇਜ ਬਿਲਕੁਲ ਨਹੀਂ। ਹੁਣ, ਪੰਜਾਬ ਦੇ ਹਿਤ ਨੂੰ ਪਹਿਲ ਦੇਣ ਵਾਲਾ ਕੋਈ ਵੀ ਬੰਦਾ ਆਪ ਫ਼ੈਸਲਾ ਕਰ ਸਕਦਾ ਹੈ ਕਿ ਜਿਨ੍ਹਾਂ ਸਕੂਲਾਂ ਵਿਚ ਨਿਰੋਲ ਪੰਜਾਬੀ ਹੀ ਪੜ੍ਹਾਈ ਜਾਂਦੀ ਸੀ, ਓਥੇ ਚਾਰ-ਪੰਜ ਸਾਲ ਪੰਜਾਬੀ ਪੜ੍ਹ ਕੇ, 81% ਬੱਚੇ ਪੰਜਾਬੀ ਵਿੱਚੋਂ ਫ਼ੇਲ੍ਹ ਹੋਏ ਹੋਣ ਤਾਂ, ਜਦੋਂ ਅੰਗਰੇਜ਼ੀ ਦੀ ਪੜ੍ਹਾਈ ਦਾ ਫ਼ਾਲਤੂ ਭਾਰ ਉਨ੍ਹਾਂ ਬੱਚਿਆਂ ਉੱਤੇ ਹੋਰ ਆ ਪਵੇਗਾ, ਤਾਂ ਉਨ੍ਹਾਂ ਦਾ ਕੀ ਹਸ਼ਰ ਹੋਵੇਗਾ ? ਮੈਨੂੰ ਤਾਂ ਬਿਲਕੁਲ ਚਾਨਣ ਹੈ ਕਿ ਇਸ ਬੇਵਕੂਫ਼ ਨੀਤੀ ਨਾਲ ਅੰਗਰੇਜ਼ੀ ਦਾ ਤਾਂ ਸੌਰਨਾ ਕੁੱਝ ਨਹੀਂ ਤੇ ਨਾ ਅੱਲੀ ਉਮਰ ਦੇ ਬੱਚਿਆਂ ਉੱਤੇ ਅੰਗਰੇਜ਼ੀ ਦੇ ਭਾਰ ਨੇ ਉਨ੍ਹਾਂ ਦਾ ਹੀ ਕੁੱਝ ਸਵਾਰ ਦੇਣਾ ਹੈ; ਹਾਂ, ਪੰਜਾਬੀ ਵਿਚ ਜਿਹੜੀ 19% ਪਾਸ ਹੋਣ ਵਾਲੀ ਬਾਲ-ਨਫ਼ਰੀ ਹੈ, ਉਸ ਦਾ ਭੱਠਾ ਵੀ ਬੈਠਿਆ ਲਓ। ਜੇ ਸਿਰ-ਫਿਰੇ ਹਠ ਕਰ ਕੇ ਅੰਗਰੇਜ਼ੀ ਸ਼ੁਰੂ ਦੀਆਂ ਜਮਾਤਾਂ ਤੋਂ ਹਟਾਈ ਨਾ ਗਈ, ਤਾਂ ਅੰਗਰੇਜ਼ੀ ਆਪ ਤਾਂ ਭਾਵੇਂ ਡੁੱਬੇ ਜਾਂ ਨਾ, ਪੰਜਾਬੀ ਦੀਆਂ ਜੜ੍ਹਾਂ ਵਿਚ, ਨਿਰਸੰਦੇਹ, ਤੇਲ ਦੇ ਦੇਵੇਗੀ—ਇਸ ਵਿਚ ਰੱਤੀ-ਮਾਤਰ ਸ਼ੱਕ ਦੀ ਗੁੰਜਾਇਸ਼ ਨਹੀਂ ਹੈ।

## 4.

ਮੌਜੂਦਾ ਸਰਕਾਰੀ ਪ੍ਰਾਇਮਰੀ ਸਕੂਲਾਂ ਦਾ ਕੋਈ ਵੀ ਨਿਰਪੱਖ ਸਰਵੇਖਣ ਅਜਿਹਾ ਨਹੀਂ ਹੋ ਸਕਦਾ ਜੋ ਇਸ ਨਤੀਜੇ ਉੱਤੇ ਨਾ ਪਹੁੰਚੇ ਕਿ ਜਿਨ੍ਹਾਂ ਪ੍ਰਾਇਮਰੀ ਦੇ ਬਾਲ-ਵਾੜਿਆਂ ਨੂੰ ਪੰਜਾਬ ਸਰਕਾਰ 'ਸਕੂਲ' ਦੱਸਦੀ ਹੈ, ਉਨ੍ਹਾਂ ਵਿਚ ਸਕੂਲਾਂ ਵਾਲੀ ਕੋਈ ਗੱਲ ਨਹੀਂ ਹੈ ਤੇ ਜਿਸ ਨੂੰ ਦੁਨੀਆ 'ਸਿੱਖਿਆ' ਕਹਿੰਦੀ ਹੈ, ਏਥੇ ਉਹ ਵੀ ਘੱਟ ਹੀ ਵੇਖਣ ਵਿਚ ਆਉਂਦੀ ਹੈ। ਜਿੱਥੇ ਚਾਕ ਨਹੀਂ, ਬਲੈਕ ਬੋਰਡ ਨਹੀਂ; ਜਿੱਥੇ ਬੋਰਡ ਵੀ ਹੈ ਤੇ ਚਾਕ ਵੀ, ਓਥੇ ਟੀਚਰ ਨਹੀਂ ਹੈ; ਜਿੱਥੇ ਟੀਚਰ ਹੈ, ਓਥੇ ਬਿਲਡਿੰਗ ਨਹੀਂ ਹੈ, ਜਿੱਥੇ ਬਿਲਡਿੰਗ ਹੈ, ਓਥੇ ਉਸ ਦੀਆਂ ਛੱਤਾਂ ਗ਼ਾਇਬ ਹੋਣਗੀਆਂ। ਜਿੱਥੇ ਚਾਕ ਤੋਂ ਲੈ ਕੇ ਬਿਲਡਿੰਗ ਤਕ ਸਭ ਕੁੱਝ ਹੈ (ਜੋ ਇਕ ਸਰਾਸਰ ਫ਼ਰਜ਼ੀ ਬਿਆਨ ਹੈ), ਓਥੇ ਪੜ੍ਹਨ ਵਾਲਾ ਬੱਚਾ ਕੋਈ ਨਹੀਂ ਹੁੰਦਾ। ਚੌਥੀ ਜਮਾਤ ਤਕ ਕੋਈ ਬਾਕਾਇਦਾ ਇਮਤਿਹਾਨ ਨਹੀਂ ਲਿਆ ਜਾਂਦਾ।

ਪਹਿਲੀ ਤੋਂ ਦੂਜੀ, ਦੂਜੀ ਤੋਂ ਤੀਜੀ, ਤੀਜੀ ਤੋਂ ਚੌਥੀ ਤੇ, ਇਸੇ ਤਰ੍ਹਾਂ ਚੌਥੀ ਤੋਂ ਪੰਜਵੀਂ ਤਕ, ਆਮ ਤੌਰ ਉੱਤੇ, ਸਾਰੇ ਬੱਚੇ ਹੀ ਆਪਣੇ ਆਪ ਪਾਸ ਹੋ ਗਏ ਮੰਨ ਲਏ ਜਾਂਦੇ ਹਨ। ਇਸੁ ਲਈ ਅਨੇਕ ਬੱਚੇ ਰਜਿਸਟਰਾਂ ਵਿਚ ਮੌਜੂਦ ਰਹਿੰਦੇ ਹਨ ਪਰ ਅਸਲ ਵਿਚ, ਸਕੂਲਾਂ ਵਿਚ ਮੌਜੂਦ ਨਹੀਂ ਹੁੰਦੇ। ਆਮ ਤੌਰ ਉੱਤੇ, ਪੰਜਾਂ ਜਮਾਤਾਂ ਲਈ ਇੱਕੋ ਉਸਤਾਦ ਹੁੰਦਾ ਹੈ, ਇਸ ਲਈ ਜਿੰਨੀਆਂ ਕਲਾਸਾਂ ਰਜਿਸਟਰਾਂ ਵਿਚ ਮੌਜੂਦ ਤੇ ਸਕੂਲਾਂ ਵਿਚ ਗ਼ੈਰ-ਮੌਜੂਦ ਹੋਣਗੀਆਂ, ਓਨੀ ਹੀ ਉਸਤਾਦ ਦੀ 'ਸਿਰ-ਖਪਾਈ' ਘਟ ਜਾਏਗੀ ਤੇ ਉਹ ਆਰਾਮ ਨਾਲ ਸੌਂ ਸਕਦਾ ਹੈ ਜਾਂ ਤਾਸ਼ ਖੇਡ ਸਕਦਾ ਹੈ ਜਾਂ ਘਰ ਜਾ ਕੇ ਪਸ਼ੂਆਂ ਲਈ ਗੁਤਾਵਾ ਤਿਆਰ ਕਰ ਸਕਦਾ ਹੈ ਜਾਂ ਆੜ੍ਹਤ ਦੀ ਹਿੱਸੇਦਾਰੀ ਵਾਲੀ ਦੁਕਾਨ ਉੱਤੇ ਬੈਠ ਕੇ ਹੱਥ ਵਟਾ ਸਕਦਾ ਹੈ। ਇਕ ਵਾਰੀ ਬਸ ਉੱਤੇ ਪਟਿਆਲੇ ਤੋਂ ਸੰਗਰੂਰ ਜਾਂਦਿਆਂ, ਕੁੱਝ ਸਵੈਟਰ-ਬੁਣਦੀਆਂ ਭੈਣ-ਜੀਆਂ ਨਾਲ ਸਕੂਲ ਵਿਚ ਵਿਹਲ ਬਾਰੇ ਗੱਲ ਚੱਲੀ ਤਾਂ ਉਨ੍ਹਾਂ ਵਿਚ ਸਭ ਤੋਂ ਵੱਧ ਬਣੀ-ਠਣੀ, ਜੋਬਨਮੱਤੀ ਮੁਟਿਆਰ ਬੋਲੀ, "ਬਾਬਾ ਜੀ! ਤੁਸੀਂ ਸਕੂਲ ਵਿਚ ਸਾਡੀ ਵਿਹਲ ਬਾਰੇ ਪੁੱਛਦੇ ਜੇ ਨਾ। ਮੇਰੀ ਸੁਣੋ ਗੱਲ, ਤੁਸੀਂ ਸਾਰੇ ਪਟਿਆਲੇ ਦੇ ਸਵੈਟਰਾਂ ਦੀ ਉੱਨ ਸਾਡੇ ਸਕੂਲ ਵਿਚ ਪੁਚਾ ਦਿਓ। ਅਸੀਂ ਪੰਜੇ, ਦੋ ਨਹੀਂ ਤਾਂ ਢਾਈ ਮਹੀਨਿਆਂ ਦੇ ਅੰਦਰ-ਅੰਦਰ, ਸਾਰੇ ਸਵੈਟਰ ਤਿਆਰ ਕਰ ਕੇ ਔਹ ਮਾਰਾਂਗੀਆਂ।" ਇਹ ਪੰਜੇ ਸ਼ਹਿਰ ਦੇ ਨੇੜੇ ਦੇ ਪ੍ਰਾਇਮਰੀ ਸਕੂਲਾਂ ਵਿਚ ਪੜ੍ਹਾਉਂਦੀਆਂ ਸਨ। ਇਹ ਹੈ ਪੰਜਾਬ ਵਿਚ ਪ੍ਰਾਇਮਰੀ ਸਿੱਖਿਆ ਦਾ ਹਾਲ, ਖ਼ਾਸ ਕਰ ਕੇ ਪਿੰਡਾਂ ਵਿਚ, ਜਿਨ੍ਹਾਂ ਦੇ ਵਿਕਾਸ ਬਾਰੇ ਸਾਡੇ ਪਿੰਡਾਂ ਤੋਂ ਚੋਣਾਂ ਜਿੱਤ ਕੇ ਆਏ ਵਜ਼ੀਰ ਸਾਹਿਬਾਨ, ਨਿੱਤ ਵੱਡੇ ਵੱਡੇ ਬਿਆਨ ਦਾਗ਼ਦੇ ਰਹਿੰਦੇ ਹਨ। ਵਿਚਲੀ ਗੱਲ ਇਹ ਲੱਗਦੀ ਹੈ ਕਿ ਮੁੱਖ ਮੰਤਰੀ ਜੀ ਮੁੱਢਲੀ ਸਿੱਖਿਆ ਨੂੰ ਧਿਆਨਜੋਗ ਵਿਸ਼ਾ ਨਹੀਂ ਸਮਝਦੇ ਹੋਣੇ, ਇਸ ਲਈ ਵਜ਼ੀਰ ਸਾਹਿਬ, ਸਕੱਤਰ ਸਾਹਿਬ, ਡਾਇਰੈਕਟਰ ਸਾਹਿਬ, ਗੱਲ ਕੀ ਸਕੂਲ ਦੇ ਮਾਸਟਰ ਤਕ ਸਾਰੇ ਅਧਿਕਾਰੀ ਵੀ ਬਾਲ-ਸਿੱਖਿਆ ਨੂੰ ਕੋਈ ਖ਼ਾਸ ਗੌਲਣਜੋਗ ਵਿਸ਼ਾ ਨਹੀਂ ਸਮਝਦੇ। ਕੇਵਲ ਬਾਲ-ਸਿੱਖਿਆ ਹੀ ਨਹੀਂ, ਮੈਨੂੰ ਕਹਿਣਾ ਚਾਹੀਦਾ ਹੈ ਕਿ ਪੰਜਾਬ ਸਰਕਾਰ ਪੰਜਾਬ ਦੇ ਲੋਕਾਂ ਨੂੰ ਸੁਸਿੱਖਿਅਤ ਰੂਪ ਵਿਚ ਵੇਖਣਾ ਹੀ ਨਹੀਂ ਚਾਹੁੰਦੀ, ਵਰਨਾ ਦੂਜੇ ਸੂਬਿਆਂ ਦੇ ਮੁਕਾਬਲੇ ਉੱਤੇ ਪ੍ਰਤੀ-ਜੀਅ ਸਭ ਤੋਂ ਵੱਧ ਆਮਦਨ ਵਾਲੇ ਪੰਜਾਬ ਰਾਜ ਦਾ ਬਜਟ ਇਹ ਬੋਲੀ ਕਦੀ ਨਾ ਬੋਲਦਾ: ਗੁਜਰਾਤ ਰਾਜ ਨੈੱਟ ਘਰੇਲੂ ਪੈਦਾਵਾਰ ਦਾ 4.12% ਸਿੱਖਿਆ ਉੱਤੇ ਖ਼ਰਚ ਕਰਦਾ ਹੈ; ਬਿਹਾਰ ਰਾਜ 4.16%; ਰਾਜਸਥਾਨ 4.99%; ਕੇਰਲ 6.2%; ਹਿਮਾਚਲ ਪ੍ਰਦੇਸ਼ 7.18% ਤੇ ਜੰਮੂੰ ਕਸ਼ਮੀਰ 9.39%, ਜਦ ਕਿ ਸਿੱਖਿਆ ਉੱਤੇ ਪੰਜਾਬ ਦਾ ਖ਼ਰਚ ਕੇਵਲ 2.56% ਹੈ। ਅਸੀਂ ਵੇਖ ਲਿਆ ਹੈ ਕਿ ਨੈੱਟ ਘਰੇਲੂ ਪੈਦਾਵਾਰ ਅਨੁਸਾਰ ਹੋਣ ਵਾਲੇ ਖ਼ਰਚ ਦੀ ਮਾਤਰਾ ਵਿਚ ਪੰਜਾਬ ਕਿੰਨਾ ਫਾਡੀ ਹੈ। ਹੁਣ ਜ਼ਰਾ ਬਜਟ ਵਿਚ ਰੱਖੀਆਂ ਰਕਮਾਂ ਦਾ ਮਿਲਾਨ ਕਰ ਕੇ ਵੀ ਵੇਖ ਲਈਏ: ਰਾਜਸਥਾਨ ਸਿੱਖਿਆ ਉੱਤੇ ਆਪਣੇ ਬਜਟ ਦਾ 20% ਹਿੱਸਾ ਖ਼ਰਚਦਾ ਹੈ, ਪੱਛਮੀ ਬੰਗਾਲ 23%, ਅਸਾਮ 24% ਅਤੇ ਦਿੱਲੀ, ਕੇਰਲ ਤੇ ਮਨੀਪੁਰ ਆਪਣੇ ਬਜਟ ਦਾ 26% ਸਿੱਖਿਆ ਉੱਤੇ ਖ਼ਰਚ ਕਰਦੇ ਹਨ, ਪਰ 'ਦੇਸਾਂ ਵਿੱਚੋਂ ਦੇਸ ਹੈ ਪੰਜਾਬ ਨੀ ਸਹੀਓ'—ਸਾਡਾ ਦੂਲਾ ਰਾਜ, ਪੰਜਾਬ, ਸਾਡੀ ਸਿੱਖਿਆ ਉੱਤੇ, ਬਜਟ ਦਾ ਕੇਵਲ 11% ਹਿੱਸਾ ਰਾਖਵਾਂ ਰੱਖਦਾ ਹੈ। ਇਸੇ ਤਰ੍ਹਾਂ ਦਾ ਮੁਕਾਬਲਾ ਜੇ ਹੋਰਨਾਂ ਰਾਜਾਂ ਵੱਲੋਂ ਪ੍ਰਾਇਮਰੀ ਸਿੱਖਿਆ ਲਈ ਰੱਖੀ ਗਈ ਰਕਮ ਨਾਲ ਕੀਤਾ ਜਾਵੇ ਤਾਂ ਸ਼ਰਮ ਨਾਲ ਸਿਰ ਨੀਵਾਂ ਕਰਨਾ ਪੈਂਦਾ ਹੈ: ਕੇਰਲ ਪ੍ਰਦੇਸ਼ 42%; ਦਿੱਲੀ 57%; ਪੱਛਮੀ ਬੰਗਾਲ

58%; ਰਾਜਸਥਾਨ 59%; ਮੱਧ ਪ੍ਰਦੇਸ਼ 62%; ਆਂਧ੍ਰ ਪ੍ਰਦੇਸ਼ 63%; ਬਿਹਾਰ 64%; ਤੇ ਮੰਨੋ ਭਾਵੇਂ ਨਾ, ਪੰਜਾਬ ਰਾਜ, ਦਿਲ ਖੋਲ੍ਹ ਕੇ, ਕੇਵਲ 11.4% ਖ਼ਰਚ ਕਰ ਰਿਹਾ ਹੈ! ਇਸੇ ਲਈ ਮੈਂ ਕਿਹਾ ਹੈ ਕਿ ਸਾਡੇ ਮੁੱਖ ਮੰਤਰੀ ਤੋਂ ਸ਼ੁਰੂ ਹੋ ਕੇ ਹੇਠਾਂ ਤਕ, ਪੰਜਾਬ ਦੇ ਕਿਸੇ ਵੀ ਰਾਜ-ਅਧਿਕਾਰੀ ਲਈ, ਸਿੱਖਿਆ, ਕੋਈ ਗੌਲਣਜੋਗ ਮਸਲਾ ਹੈ ਹੀ ਨਹੀਂ।

## 5.

ਆਪਾਂ ਸਾਰੇ ਜਾਣਦੇ ਹਾਂ ਕਿ ਅੱਜ ਦੇ ਜ਼ਮਾਨੇ ਦੇ ਤਿਗੜਮਬਾਜ਼ ਮਾਹਿਰ, ਅੰਕੜਿਆਂ ਨਾਲ ਕੋਰੇ ਝੂਠ ਨੂੰ ਸੱਚ ਦੇ ਬਸਤਰ ਪੁਆ ਕੇ ਸਾਹਮਣੇ ਲਿਆ ਖੜਾ ਕਰਦੇ ਹਨ, ਪਰ ਉਪਰੋਕਤ ਅੰਕੜੇ ਝੂਠ ਨਹੀਂ ਬੋਲਦੇ ਕਿਉਂਕਿ ਇਹ ਮੈਨੂੰ ਪੰਜਾਬ ਦੇ ਇਕ ਮੰਨੇ ਹੋਏ ਸਿੱਖਿਆ-ਵਿਸ਼ੇਸ਼ੱਗ ਡਾ. ਟੀ.ਆਰ. ਸ਼ਰਮਾ ਪਾਸੋਂ ਪਹੁੰਚੇ ਹਨ। ਪੰਜਾਬ ਵਿਚ ਪ੍ਰਾਇਮਰੀ ਸਿੱਖਿਆ ਦੇ ਪਹਿਲੇ ਸਾਲ ਤੋਂ ਜਿਸ ਉਤਾਵਲ ਨਾਲ ਅੰਗਰੇਜ਼ੀ ਨੂੰ ਪਾਠ-ਕ੍ਰਮ ਦਾ ਹਿੱਸਾ ਬਣਾਇਆ ਗਿਆ ਹੈ, ਉਸ ਦਾ ਪਾਜ ਅੰਗਰੇਜ਼ੀ ਟ੍ਰਿਬਿਊਨ ਵਿਚ ਅੰਗਰੇਜ਼ੀ ਦੇ ਰਿਜਨਲ ਇਨਸਟੀਚਿਊਟ, ਚੰਡੀਗੜ੍ਹ ਦੇ ਡਾਇਰੈਕਟਰ ਸ੍ਰੀ ਹਰਜੀਤ ਵਾਸੁਦੇਵ ਨੇ ਬੜੇ ਬੇਰਹਿਮ ਸੰਜਮ ਨਾਲ ਨੰਗਾ ਕੀਤਾ ਹੈ। ਉਨ੍ਹਾਂ ਅਨੁਸਾਰ ਪ੍ਰਾਇਮਰੀ ਦੀ ਪੱਧਰ ਉੱਤੇ ਅੰਗਰੇਜ਼ੀ ਚਾਲੂ ਕਰਨ ਦਾ ਫ਼ੈਸਲਾ ਕਰ ਕੇ ਪੰਜਾਬ ਸਰਕਾਰ ਨੇ ਉਨ੍ਹਾਂ ਨਾਲ ਸੰਪਰਕ ਕੀਤਾ। ਉਨ੍ਹਾਂ ਨੇ (ਵਾਸੁਦੇਵ ਜੀ ਨੇ) ਮੁੱਢਲੀ ਸਿੱਖਿਆ ਨੂੰ ਇਕ-ਭਾਸ਼ੀ ਰੱਖਣ ਦੀ ਸਲਾਹ ਦਿੱਤੀ ਪਰ ਤੋਤਾ-ਸਰਕਾਰ ਨਾ ਮੰਨੀ। ਸਰਕਾਰ ਚਾਹੁੰਦੀ ਸੀ ਕਿ ਅਧਿਆਪਕਾਂ ਵਾਸਤੇ ਇਕ ਕੋਰਸ ਤਿਆਰ ਕੀਤਾ ਜਾਏ ਤੇ ਸਰਕਾਰ ਦੇ ਭੇਜੇ 'key resource persons' ਨੂੰ ਰਿਜਨਲ ਇਨਸਟੀਚਿਊਟ ਆਫ਼ ਇੰਗਲਿਸ਼ ਵਿਚ ਸਿਖਲਾਈ ਦਿੱਤੀ ਜਾਏ। "These key persons were supposed to further train resource persons (school lecturers) at district-level to teach primary school teachers. **We trained them for just a day, which wasn't enough."**

ਪੰਜਾਬ ਵਿਚ ਪ੍ਰਾਇਮਰੀ ਦੀ ਪਹਿਲੀ ਜਮਾਤ ਵਿਚ ਦਾਖ਼ਲ ਹੋਣ ਵਾਲੇ ਬੱਚਿਆਂ ਦੀ ਗਿਣਤੀ ਇਸ ਵੇਲੇ 20 ਲੱਖ ਤਕ ਪਹੁੰਚ ਚੁੱਕੀ ਦੱਸੀ ਜਾਂਦੀ ਹੈ। ਕਿੰਨਾ ਖ਼ੌਫ਼ਨਾਕ ਮਖ਼ੌਲ ਕੀਤਾ ਹੈ ਸਾਡੇ ਸਕੂਲ-ਮੰਤਰੀ ਜੱਥੇਦਾਰ ਤੋਤਾ ਸਿੰਘ ਜੀ ਨੇ ਇਨ੍ਹਾਂ ਬਦਨਸੀਬ 20 ਲੱਖ ਬੱਚਿਆਂ ਤੇ ਉਨ੍ਹਾਂ ਦੇ ਮਾਪਿਆਂ ਨਾਲ! ਅੰਗਰੇਜ਼ੀ ਅਧਿਆਪਨ ਦੇ ਵਿਸ਼ੇਸ਼ੱਗ ਤਿਆਰ ਕਰਨ ਵਾਲੀ ਸੰਸਥਾ, ਸਰਕਾਰ ਨੂੰ ਸਲਾਹ ਦੇ ਰਹੀ ਹੈ ਕਿ 'ਪਹਿਲੀ ਜਮਾਤ ਦੀ ਪੱਧਰ ਉੱਤੇ ਅੰਗਰੇਜ਼ੀ ਚਾਲੂ ਨਾ ਕਰੋ ਕਿਉਂਕਿ ਵਿਦਿਅਕ ਜਾਂ ਸਿੱਖਿਅਕ ਵਿਸ਼ੇਸ਼ੱਗਾਂ ਦਾ ਇਹੀ ਨਿਰਣਾ ਹੈ', ਪਰ ਤੋਤਾ-ਸਰਕਾਰ ਕਹਿੰਦੀ ਹੈ, "ਨਹੀਂ, ਅੰਗਰੇਜ਼ੀ ਜ਼ਰੂਰ ਚਾਲੂ ਕਰਨੀ ਹੈ, ਚਾਹੇ ਤੁਹਾਡੀ ਵਿਦਿਆ ਕੁੱਝ ਪਈ ਕਹੇ; ਤੁਸੀਂ ਚੁੱਪ ਕਰ ਕੇ ਸਾਡੇ ਬੰਦਿਆਂ ਨੂੰ **ਇਕ ਦਿਨ ਵਿਚ** ਇਹ ਸਿਖਾ ਦਿਓ ਕਿ ਅੰਗਰੇਜ਼ੀ ਪੜ੍ਹਾਈਦੀ ਕਿਸ ਤਰ੍ਹਾਂ ਹੈ। ਸਾਡੇ ਬੰਦੇ ਤੁਹਾਡੇ ਕੋਲੋਂ ਸਿੱਖ ਕੇ ਅੱਗੋਂ ਆਪੇ ਅੰਗਰੇਜ਼ੀ ਦੇ ਅਧਿਆਪਕਾਂ ਦੇ ਪੂਰਾਂ ਦੇ ਪੂਰ ਕੱਢੀ ਜਾਣਗੇ!" ਹੈ ਕੋਈ ਸੁਣਵਾਈ ਇਸ ਤਰ੍ਹਾਂ ਦੀ ਧੱਕੇਸ਼ਾਹੀ ਦੀ?

ਬਿਲਕੁਲ ਸਪਸ਼ਟ ਹੈ ਕਿ ਪੰਜਾਬ ਸਰਕਾਰ ਪਾਸ ਹੇਠੋਂ ਲੈ ਕੇ ਉੱਪਰ ਤਕ ਸਿੱਖਿਆ ਦੀ ਕੋਈ ਇਕਾਗਰ ਨੀਤੀ ਹੈ ਹੀ ਨਹੀਂ। ਅੰਨ੍ਹੇ ਨੂੰ ਬੋਲਾ ਧੂਹੀ ਜਾ ਰਿਹਾ ਹੈ—ਇਥੇ

ਧੂਹੀ ਜਾਏ, ਕਿਸੇ ਨੇ ਬਾਹੁੜੀ ਕਰਨ ਲਈ ਨਹੀਂ ਆਉਣਾ। ਸਕੂਲ-ਸਿੱਖਿਆ ਤੇ ਸਕੂਲ ਤੋਂ ਉੱਪਰ ਦੀ ਸਿੱਖਿਆ ਨੂੰ, ਇਕ ਦੂਜੇ ਤੋਂ ਸੁਤੰਤਰ ਵਜ਼ੀਰਾਂ ਵਿਚ ਵੰਡੇ ਜਾਣਾ, ਆਪਣੇ ਆਪ ਵਿਚ ਹੀ ਕਾਫ਼ੀ ਸਬੂਤ ਹੈ ਕਿ ਸਿੱਖਿਆ ਬਾਰੇ ਪੰਜਾਬ ਸਰਕਾਰ ਦੀ ਕੋਈ ਨਿਸਚਿਤ ਨੀਤੀ ਨਹੀਂ ਹੈ। ਕੀ ਅਜਿਹੀ ਹਾਲਤ ਵਿਚ ਸਿੱਖ ਐਜੂਕੇਸ਼ਨਲ ਕਾਨਫ਼ਰੰਸ ਦੇ ਮੌਕੇ ਉੱਤੇ ਇਕੱਠੇ ਹੋਣ ਵਾਲੇ ਸਿੱਖਿਆ-ਵਿਸ਼ੇਸ਼ੱਗ, ਪੰਜਾਬ ਸਰਕਾਰ ਦੀ ਕੁੱਝ ਮਦਦ ਕਰਨਗੇ ਜਾਂ ਈਰਾਨ ਦੇ ਮਹਾ ਕਵੀ ਫ਼ਿਰਦੌਸੀ ਦਾ ਮੰਤਰ 'ਬੈਠੇ, ਬੋਲੇ ਤੇ ਗਏ' (ਨਸ਼ਿਸਤੰਦੋ, ਗੁਫ਼ਤੰਦੋ, ਬਰਖ਼ਾਸਤੰਦ) ਪੜ੍ਹ ਕੇ ਉੱਠ ਜਾਣਗੇ ? ਮੈਂ ਸਮਝਦਾ ਹਾਂ ਕਿ ਸਾਡੇ ਵਿੱਚੋਂ ਕਿਸੇ ਨੂੰ ਵੀ ਗੂੰਗੇ-ਬੋਲੇ ਨਹੀਂ ਬਣਨਾ ਚਾਹੀਦਾ ਤੇ ਇਸ ਸਿਲਸਿਲੇ ਵਿਚ ਮੈਂ ਆਪਣੇ ਵੱਲੋਂ ਇਕ ਨਿਮਾਣੀ ਜਿਹੀ ਬੋਹਣੀ ਕਰ ਦੇਣੀ ਚਾਹੁੰਦਾ ਹਾਂ। ਪੰਜਾਬ ਵਿਚ, ਜਿਵੇਂ ਕਿ ਮੈਂ ਪਹਿਲਾਂ ਬੇਨਤੀ ਕਰ ਆਇਆ ਹਾਂ, ਪ੍ਰਾਇਮਰੀ ਤੋਂ ਥੱਲੇ ਦੀ ਸਿੱਖਿਆ ਸਰਕਾਰ ਦੇ ਏਜੰਡੇ ਉੱਤੇ ਹੈ ਹੀ ਨਹੀਂ। ਮੈਂ ਚਾਹੁੰਦਾ ਹਾਂ ਕਿ ਅਸੀਂ ਪੰਜਾਬ ਸਰਕਾਰ ਉੱਤੇ ਜ਼ੋਰ ਪਾਈਏ ਕਿ ਉਹ ਸਿੱਖਿਆ ਦੀ ਨੀਂਹ ਵੱਲ ਧਿਆਨ ਦੇਣਾ ਸ਼ੁਰੂ ਕਰੇ ਪਰ ਸਰਕਾਰਾਂ ਤਾਂ ਊਠ ਦੇ ਬੁੱਲ੍ਹ ਵਾਂਗ ਹੁੰਦੀਆਂ ਹਨ—ਖ਼ਬਰੇ ਕਦੋਂ ਡਿੱਗਣ ਜਾਂ ਨਾ ਹੀ ਡਿੱਗਣ ? ਏਸੇ ਲਈ ਮੈਂ ਬੇਨਤੀ ਕਰ ਆਇਆ ਹਾਂ ਕਿ ਸਿੱਖ ਐਜੂਕੇਸ਼ਨਲ ਕਾਨਫ਼ਰੰਸ ਏਸ ਪਾਸੇ ਪਹਿਲ ਕਰੇ। ਬਾਲ-ਕੇਂਦਰਾਂ ਦਾ ਜਿਸ ਤਰ੍ਹਾਂ ਦਾ ਸੰਕਲਪ ਮੇਰੇ ਪਾਸ ਹੈ, ਮੈਂ ਇਸ ਦਾ ਕੱਚਾ ਜਿਹਾ ਖ਼ਾਕਾ ਹੀ ਉਲੀਕ ਸਕਦਾ ਹਾਂ।

ਮੇਰੀ ਯੋਜਨਾ ਕੇਵਲ ਢਾਈ-ਤਿੰਨ ਸਾਲਾਂ ਤੋਂ ਲੈ ਕੇ ਪੰਜ ਸਾਲਾਂ ਦੇ ਬੱਚਿਆਂ ਨੂੰ ਆਪਣੀ ਵਲ੍ਹੇਟ ਵਿਚ ਲੈਂਦੀ ਹੈ।

ਮੇਰੇ ਆਦਰਸ਼ ਬਾਲ-ਕੇਂਦਰ ਵਿਚ ਬਾਘ੍ਹਾ-ਟੱਡਦੇ ਬੱਚੇ, ਘੜੀਸ ਕੇ ਨਹੀਂ ਲਿਆਂਦੇ ਜਾਣਗੇ; ਨਾ ਇਕ ਵਾਰੀ ਸਕੂਲ ਪਹੁੰਚ ਕੇ ਓਥੋਂ ਖਿਸਕਣ ਲਈ ਕਾਹਲੇ ਪਿਆ ਕਰਨਗੇ। ਸ਼ਾਇਦ, ਫ਼ਾਰਸੀ ਦੇ ਇਕ ਸ਼ਾਇਰ ਨੇ ਮੇਰੇ ਸੁਫ਼ਨੇ ਵਾਲੇ ਬਾਲ-ਕੇਂਦਰ ਬਾਰੇ ਹੀ ਇਹ ਸ਼ਿਅਰ ਕਿਹਾ ਹੋਵੇ :

> *ਦਰਸਿ-ਅਦੀਬ ਅਗਰ ਬੁਵਦ ਜ਼ਮਜ਼ਮਾਏ-ਮੁਹੱਬਤੇ*
> *ਜੁਮਅ ਬਮਕਤਬ ਆਵਰਦ ਤਿ਼ਫ਼ਲਿ-ਗੁਰੇਜ਼-ਪਾਏ ਰਾ।*
> (ਜੇ ਅਧਿਆਪਕ ਦਾ ਸਬਕ ਪ੍ਰੀਤ ਦਾ ਗੀਤ ਹੋਵੇ ਤਾਂ ਭਗੌੜਾ ਬੱਚਾ, ਛੁੱਟੀ ਵਾਲੇ ਦਿਨ ਵੀ, ਸਕੂਲ ਵੱਲ ਭੱਜਿਆ ਆਵੇਗਾ!)

ਮੇਰੇ ਨਮੂਨੇ ਦੇ ਬਾਲ-ਕੇਂਦਰ ਵਿਚ ਸਜ਼ਾ, ਧਮਕੀ, ਕਰੋਧੀ-ਲਹਿਜੇ, ਗ਼ੁਸੈਲ ਘੂਰ, ਰੁੱਖੇ ਵਿਹਾਰ ਜਾਂ ਵਿਤਕਰੇ ਦੀ ਥਾਂ, ਮੁਸਕਰਾਹਟਾਂ, ਲਾਡ-ਪਿਆਰ, ਦੁਲਾਰ, ਕਲਾਵੇ ਤੇ ਗਲਵੱਕੜੀਆਂ ਦੀ ਵਰਤੋਂ ਆਮ ਹੋਵੇਗੀ। ਮੌਸਮ ਅਨੁਸਾਰ, ਵਧੀਆ ਤੇ ਸ਼ੋਖ਼ ਰੰਗਾਂ ਵਾਲੇ ਕੱਪੜੇ, ਬਾਲ-ਕੇਂਦਰ ਪਾਸੋਂ, ਬਜ਼ਾਰ ਨਾਲੋਂ ਘੱਟ ਕੀਮਤ ਉੱਤੇ, ਮਿਲ ਸਕਣਗੇ। ਬੱਚਿਆਂ ਦੇ ਸੀਤੇ-ਸਿਤਾਏ ਕੱਪੜਿਆਂ ਦੇ ਨਮੂਨਿਆਂ ਵਾਲੀਆਂ ਕਿਤਾਬਾਂ ਕੇਂਦਰ ਦੀ ਲਾਇਬ੍ਰੇਰੀ ਵਿਚ ਪਈਆਂ ਹੋਣਗੀਆਂ। ਮਾਪੇ ਚਾਹੁਣਗੇ ਤਾਂ ਉਨ੍ਹਾਂ ਦੇ ਚੁਣੇ ਨਮੂਨੇ ਵਾਲੇ ਬੱਚੇ ਦੇ ਮੇਚ ਦੇ ਕੱਪੜੇ ਬਜ਼ਾਰ ਨਾਲੋਂ ਘੱਟ ਪੈਸਿਆਂ ਉੱਤੇ, ਕੇਂਦਰ ਵੱਲੋਂ ਤਿਆਰ ਕਰਵਾ ਦਿੱਤੇ ਜਾਣਗੇ। ਕੇਂਦਰ ਦੀ ਇਮਾਰਤ ਸੂਰਜ ਤੇ ਹਵਾ ਦੇ ਰੁਖ਼ ਨੂੰ ਮੁਖ ਰੱਖ ਕੇ ਬਣਾਈ ਹੋਵੇਗੀ। ਨਿਰਮਲ ਪਾਣੀ ਦਾ ਤਸੱਲੀਬਖ਼ਸ਼ ਪ੍ਰਬੰਧ ਹੋਵੇਗਾ। ਵਿਹੜੇ ਵਿਚ ਸੁੰਦਰ ਨਰਮ ਘਾਹ ਲੱਗਿਆ ਹੋਵੇਗਾ ਤੇ ਇਕ ਦੋ ਫੁਹਾਰੇ ਵੀ ਚਾਲੂ ਹੋਣਗੇ। ਛਾਂ ਲਈ ਚੋਣਵੇਂ ਰੁੱਖ, ਵਿਸ਼ੇਸ਼ਗਾਂ

ਦੀ ਸਲਾਹ ਨਾਲ, ਲਵਾਏ ਹੋਣਗੇ। ਕੁੱਝ ਕਿਆਰੀਆਂ ਸਜਾਵਟੀ ਤੇ ਕੁੱਝ ਬੱਚਿਆਂ ਵੱਲੋਂ ਗੋਡਣ,ਬੀਜਣ,ਸਿੰਜਣ ਤੇ ਖੇਡਣ ਲਈ ਖ਼ਾਲੀ ਰੱਖੀਆਂ ਹੋਣਗੀਆਂ। ਬਗ਼ੀਚੇ ਦੀ ਸੰਭਾਲ ਲਈ ਇਕ ਮਾਲੀ ਵੀ ਰੱਖਿਆ ਹੋਵੇਗਾ। ਬੱਚਿਆਂ ਦੇ ਜੰਗਲ-ਪਾਣੀ ਤੇ ਹੱਥ-ਪਾਣੀ ਲਈ ਸੇਵਿਕਾ ਮੌਜੂਦ ਹੋਵੇਗੀ। ਟੱਟੀਆਂ ਵਿਚ ਟੂਟੀਆਂ ਤੇ ਸੀਟਾਂ ਬੱਚਿਆਂ ਦੀ ਸਹੂਲਤ ਨੂੰ ਮੁਖ ਰੱਖ ਕੇ ਲੱਗੀਆਂ ਹੋਣਗੀਆਂ। ਅੰਦਰ ਤੇ ਬਾਹਰ ਦੀਆਂ ਬਾਲ-ਖੇਡਾਂ ਤੇ ਖਿਡੌਣਿਆਂ ਦਾ ਖੁੱਲ੍ਹਾ ਪ੍ਰਬੰਧ ਹੋਵੇਗਾ। ਮਲ ਮਲ ਕੇ ਹੱਥ ਧੋਣ, ਸਾਬਣ ਨਾਲ ਹੱਥ ਮਾਂਜਣ, ਰੁਮਾਲ ਤੇ ਤੌਲੀਆ ਵਰਤਣ, ਬਟਣ ਖੋਲ੍ਹਣ ਤੇ ਬੰਦ ਕਰਨ, ਬੂਟ ਜਾਂ ਸੈਂਡਲ ਪਾਉਣ ਤੇ ਲਾਹੁਣ, ਤਸਮੇਂ ਕੱਸ ਕੇ ਬੰਨ੍ਹਣ ਤੇ ਖੋਲ੍ਹਣ, ਪੈਨਸਿਲ ਜਾਂ ਪੈਨ ਫੜਨ, ਕਾਗ਼ਜ਼ਾਂ, ਸਲੇਟਾਂ, ਤਖ਼ਤੀਆਂ ਤੇ ਬੋਰਡਾਂ ਉੱਤੇ ਰੰਗ-ਬਰੰਗੀਆਂ ਲੀਕਾਂ ਮਾਰਨ ਤੇ ਬਣੇ ਹੋਏ ਖ਼ਾਨਿਆਂ ਵਿਚ ਰੰਗ ਭਰਨ, ਚਿਮਚੇ ਤੇ ਚਾਕੂ ਵਰਤਣ, ਕੌਲੀ ਜਾਂ ਗਿਲਾਸ ਨਾਲ ਪਾਣੀ ਜਾਂ ਦੁੱਧ ਪੀਣ, ਨੱਕ ਸਾਫ਼ ਕਰਨ, ਆਪੇ ਛਿੱਲ ਕੇ ਕੇਲਾ ਖਾਣ, ਰੰਗ ਤੇ ਆਕਾਰ ਪਛਾਣਨ, ਘੱਟੇ, ਮਿੱਟੀ, ਗੰਦਗੀ ਤੇ ਮੱਖੀ-ਮੱਛਰ ਜਾਂ ਕੀੜਿਆਂ-ਮਕੌੜਿਆਂ ਤੋਂ ਬਚਣ, ਥਾਂ ਥਾਂ ਉੱਤੇ ਥੁੱਕਾਂ ਨਾ ਸੁੱਟਣ, ਆਦਰ ਨਾਲ ਬੋਲਣ ਤੇ ਸਾਫ਼-ਸੁਥਰੇ ਰਹਿਣ ਵਰਗੀਆਂ ਆਦਤਾਂ, ਆਪਣੇ ਸੁਭਾ ਦਾ ਹਿੱਸਾ ਬਣਾਉਣ ਲਈ, ਬਾਲਾਂ ਨੂੰ ਪ੍ਰੇਰਿਤ ਤੇ ਉਤਸਾਹਿਤ ਕੀਤਾ ਜਾਵੇਗਾ। ਪੰਜਾਬੀ ਦੇ ਬਾਲ-ਗੀਤ ਤੇ ਲੋਕ-ਗੀਤ ਚੇਤੇ ਕਰਾਏ ਜਾਣਗੇ, ਵਾਜੇ ਨਾਲ ਆਪਣੀਆਂ ਸੁਰਾਂ ਮੇਲਣ ਦਾ ਅਭਿਆਸ ਕਰਾਇਆ ਜਾਵੇਗਾ। ਬੱਚਿਆਂ ਨੂੰ ਸਟੇਜ ਉੱਤੋਂ ਬੋਲਣ, ਗਾਉਣ, ਨੱਚਣ, ਕਵਿਤਾ-ਪਾਠ ਕਰਨ ਤੇ ਨਾਟਕ ਖੇਡਣ ਅਤੇ ਗਿੱਧਾ ਤੇ ਭੰਗੜਾ ਪਾਉਣ ਵੱਲ ਰੁਚਿਤ ਕੀਤਾ ਜਾਵੇਗਾ। ਉਨ੍ਹਾਂ ਨੂੰ ਪੰਜਾਬ ਦੀਆਂ ਪ੍ਰਸਿੱਧ, ਇਤਿਹਾਸਿਕ ਤੇ ਸੁੰਦਰ ਥਾਵਾਂ ਦੀ ਸੈਰ ਕਰਵਾਈ ਜਾਵੇਗੀ। ਜੇ ਇਉਂ ਨਾ ਹੋ ਸਕੇ ਤਾਂ ਫ਼ਿਲਮਾਂ ਵਿਖਾਈਆਂ ਜਾਣਗੀਆਂ। ਉਨ੍ਹਾਂ ਨੂੰ ਸ੍ਰੀ ਰਾਮ ਚੰਦਰ ਜੀ, ਸ੍ਰੀ ਕ੍ਰਿਸ਼ਨ ਜੀ, ਭਗਵਾਨ ਬੁੱਧ ਜੀ, ਹਜ਼ਰਤ ਈਸਾ ਜੀ, ਹਜ਼ਰਤ ਮੁਹੰਮਦ ਜੀ, ਗੁਰੂ ਨਾਨਕ ਦੇਵ ਜੀ ਤੇ ਗੁਰੂ ਗੋਬਿੰਦ ਸਿੰਘ ਜੀ ਦੇ ਬਚਪਨ ਦੀਆਂ ਤੇ ਸਾਹਿਬਜ਼ਾਦਿਆਂ ਦੀਆਂ ਸਾਖੀਆਂ ਸੁਣਾਈਆਂ ਜਾਣਗੀਆਂ। ਕੋਸ਼ਿਸ਼ ਕੀਤੀ ਜਾਵੇਗੀ ਕਿ ਬੱਚੇ ਹਰ ਕੰਮ ਆਪਣੇ ਆਪ ਆਪਣੇ ਹੱਥਾਂ ਨਾਲ ਕਰਨ ਤੇ ਹਰ ਮਾਮਲੇ ਵਿਚ ਆਪਣੇ ਪੈਰਾਂ ਉੱਤੇ ਖੜੇ ਹੋਣਾ ਸਿੱਖ ਜਾਣ। ਸਕੂਲ ਦਾ ਨਕਸ਼ਾ, ਇਮਾਰਤਸਾਜ਼ੀ ਦੇ ਵਿਸ਼ੇਸ਼ੱਗਾਂ ਵੱਲੋਂ ਪਾਸ ਹੋਇਆ ਹੋਵੇਗਾ। ਸਾਰਾ ਸਟਾਫ਼ ਬਾਲ-ਸਿੱਖਿਆ ਦੀ ਉੱਚ-ਸਿਖਲਾਈ ਵਾਲਾ ਹੋਵੇਗਾ ਤੇ ਤਨਖ਼ਾਹ ਵੀ ਉੱਚ ਡਿਗਰੀਆਂ ਵਾਲੀ ਹੀ ਹੋਵੇਗੀ।

ਇਨ੍ਹਾਂ ਕੇਦਰਾਂ ਨੂੰ ਗੁਰਦੁਆਰਿਆਂ ਵਾਲਾ ਆਦਰ ਦਿੱਤਾ ਜਾਵੇਗਾ ਪਰ ਇਨ੍ਹਾਂ ਵਿਚ ਜਣਾ-ਖਣਾ ਮੂੰਹ ਚੁੱਕੀ ਨਾ ਆਪ ਅੰਦਰ ਜਾ ਸਕੇਗਾ ਤੇ ਨਾ ਇਨ੍ਹਾਂ ਨੂੰ ਆਪਣੇ ਡੰਗਰਾਂ ਦੀ ਚਰਾਗਾਹ ਹੀ ਬਣਾ ਸਕੇਗਾ।

## 6.

ਇਹ ਬਾਲ-ਕੇਂਦਰ ਪੰਜਾਬ ਦੇ ਹਰ ਪਿੰਡ ਵਿਚ ਹੋਣਗੇ। ਪੇਂਡੂ ਜਨਤਾ ਨੂੰ ਹਮੇਸ਼ਾ ਇਹ ਸ਼ਿਕਾਇਤ ਰਹੀ ਹੈ ਕਿ ਜੋ ਵੀ ਉੱਪਰੋਂ ਚੰਗੀ ਯੋਜਨਾ ਉਤਰਦੀ ਹੈ, ਉਸ ਨੂੰ ਸ਼ਹਿਰਾਂ ਵਾਲੇ ਬੋਚ ਲੈਂਦੇ ਹਨ ਤੇ ਪਿੰਡਾਂ ਵਾਲੇ ਵੇਖਦੇ ਹੀ ਰਹਿ ਜਾਂਦੇ ਹਨ। ਬਾਲ-ਕੇਂਦਰਾਂ ਬਾਰੇ ਪੇਂਡੂ ਜਨਤਾ ਨੂੰ ਇਸ ਤਰ੍ਹਾਂ ਦੀ ਕੋਈ ਸ਼ਿਕਾਇਤ ਨਹੀਂ ਹੋਵੇਗੀ, ਕਿਉਂਕਿ ਇਹ

ਕਲਪਨਾ ਛੋਟੇ ਬੱਚਿਆਂ ਲਈ ਕੀਤੀ ਗਈ ਹੈ ਤੇ ਛੋਟੇ ਬੱਚੇ, ਸੁਖ ਨਾਲ, ਹਰ ਪਿੰਡ ਵਿਚ, ਹਰ ਸਮੇਂ, ਮੌਜੂਦ ਹੋਣਗੇ ਹੀ! ਪਿੰਡਾਂ ਵਿਚ ਉਪਰੋਕਤ ਵੰਨਗੀ ਦੇ ਕੇਂਦਰਾਂ ਦੀ ਉਸਾਰੀ ਸ਼ੇਖ਼ ਚਿੱਲੀ ਦਾ ਇਕ ਸੁਹਾਵਣਾ ਸੁਫ਼ਨਾ ਬਣ ਕੇ ਰਹਿ ਜਾਵੇਗੀ, ਜੇ ਇਹ ਨਾ ਦੱਸਿਆ ਜਾਏ ਕਿ ਇਨ੍ਹਾਂ ਉੱਤੇ ਹੋਣ ਵਾਲਾ ਖ਼ਰਚਾ ਕਿੱਥੋਂ ਆਵੇਗਾ। ਇਸ ਵੇਲੇ ਪੰਜਾਬ ਵਿਚ ਬਾਰਾਂ ਹਜ਼ਾਰ ਤੋਂ ਕੁੱਝ ਵੱਧ ਪਿੰਡ ਹਨ। ਇਨ੍ਹਾਂ ਵਿੱਚੋਂ ਦਸ ਹਜ਼ਾਰ ਪਿੰਡ ਜ਼ਰੂਰ ਅਜਿਹੇ ਨਿਕਲ ਆਉਣਗੇ, ਜੋ ਬਾਲ-ਕੇਂਦਰ ਦੀ ਯੋਜਨਾ ਅਪਣਾਉਣੀ ਚਾਹੁਣਗੇ। ਨਿਸ਼ਾਨਾ ਇਹ ਹੋਣਾ ਚਾਹੀਦਾ ਹੈ ਕਿ ਇਹ ਕੇਂਦਰ ਪੰਜਾਂ ਸਾਲਾਂ ਦੇ ਅੰਦਰ ਅੰਦਰ ਹਰ ਪਿੰਡ ਵਿਚ ਉੱਸਰ ਜਾਣ। ਦਿਲੋਂ ਤਾਂ ਮੈਂ ਇਹ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਇਸ ਯੋਜਨਾ ਨੂੰ ਹੱਥ ਵਿਚ ਲੈ ਕੇ ਜੱਸ ਖੱਟ ਲਵੇ, ਪਰ ਜੇ ਸਰਕਾਰ ਇਹ ਜੱਸ ਨਾ ਖੱਟਣਾ ਚਾਹੇ ਤਾਂ ਚੀਫ਼ ਖ਼ਾਲਸਾ ਦੀਵਾਨ ਜਾਂ ਕਈ ਹੋਰ ਪਰਉਪਕਾਰੀ ਸੰਸਥਾਵਾਂ ਖੜੀਆਂ ਹੋ ਸਕਦੀਆਂ ਹਨ। ਖ਼ਰਚ ਲਈ ਹੇਠ-ਲਿਖੇ ਬੂਹਿਆਂ ਉੱਤੇ ਦਸਤਕ ਦਿੱਤੀ ਜਾ ਸਕਦੀ ਹੈ :

1. ਪਿੰਡ ਦੀ ਪੰਚਾਇਤ (ਜੋ ਜ਼ਮੀਨ ਦੇਵੇਗੀ);
2. ਪੰਜਾਬ ਸਰਕਾਰ;
3. ਬੈਂਕ, ਉਦਯੋਗਪਤੀ, ਕਾਰਪੋਰੇਸ਼ਨਾਂ, ਜ਼ਿਲਾ ਪਰੀਸ਼ਦ, ਆਦਿ;
4. ਕੇਂਦਰੀ ਸਰਕਾਰ (ਜਿਸ ਨੂੰ 'ਬਾਲਵਾੜੀ' ਯੋਜਨਾ, ਬਾਲ-ਕੇਂਦਰ ਯੋਜਨਾ ਵਿਚ ਲੀਨ ਕਰਨ ਲਈ ਬੇਨਤੀ ਕੀਤੀ ਜਾਏਗੀ);
5. ਦਾਨੀ ਸੱਜਣ (ਜੋ ਆਪਣੀ ਮਰਜ਼ੀ ਦਾ ਨਾਂ ਰੱਖਣ ਪਿੱਛੇ ਬਾਲ-ਕੇਂਦਰ ਉੱਤੇ ਹੋਣ ਵਾਲਾ ਖ਼ਰਚ ਦੇਣ ਲਈ ਤਿਆਰ ਹੋਣਗੇ);
6. ਜੇ ਬਾਲ-ਕੇਂਦਰ ਯੋਜਨਾ ਸਰਕਾਰ ਅਪਣਾ ਲਵੇ ਤਾਂ ਅੰਤਰ-ਰਾਸ਼ਟਰੀ ਸੋਮੇ ਵੀ ਸਹਾਇਤਾ ਤੇ ਕਰਜ਼ਿਆਂ ਲਈ ਟੋਹੇ ਜਾ ਸਕਣਗੇ;
7. ਕੁੱਝ ਸੰਤਾਂ ਨੂੰ ਕੇਂਦਰ-ਸੇਵਾ ਵੱਲ ਪ੍ਰੇਰ ਕੇ ਇਮਾਰਤਾਂ ਖੜੀਆਂ ਕਰਵਾਈਆਂ ਜਾ ਸਕਦੀਆਂ ਹਨ;
8. ਪਿੰਡਾਂ ਵਿੱਚੋਂ ਉੱਠ ਕੇ ਬਦੇਸਾਂ ਵਿਚ ਜਾ ਵੱਸੇ ਕੁੱਝ ਪੰਜਾਬੀ ਜ਼ਰੂਰ ਹੱਥ ਵਟਾਉਣ ਲਈ ਨਿੱਤਰ ਪੈਣਗੇ;

ਭਾਵੇਂ ਕੰਮ ਵੱਡਾ ਹੈ ਪਰ ਮੈਨੂੰ ਯਕੀਨ ਹੈ ਕਿ ਜੇ ਲੋਕ ਜ਼ੋਰ ਪਾਉਣ ਤੇ ਸਰਕਾਰ ਲੱਕ ਬੰਨ੍ਹ ਲਵੇ ਤਾਂ ਇਹ ਕੰਮ ਪੰਜ ਸਾਲਾਂ ਵਿਚ ਸਿਰੇ ਚੜ੍ਹ ਸਕਦਾ ਹੈ।

ਇਕ ਵਾਰੀ ਪ੍ਰਾਇਮਰੀ ਤੋਂ ਥੱਲੇ ਦੀ ਪੱਧਰ ਵਾਲੀ ਬਾਲ-ਸਿੱਖਿਆ ਸੁਰਾਹੇ ਪੈ ਜਾਏ ਤਾਂ ਅਸੀਂ ਪ੍ਰਾਇਮਰੀ ਤੋਂ ਲੈ ਕੇ ਸਕੂਲ ਵਾਲੀ ਉੱਚੀ ਪੱਧਰ ਤਕ ਦੇ ਸਿੱਖਿਆ-ਢਾਂਚੇ ਦੀ ਨਵ-ਉਸਾਰੀ ਵੱਲ ਨਿੱਠ ਕੇ ਜੁੱਟਿਆ ਜਾ ਸਕਦਾ ਹੈ।

# ਆਪਣੇ ਬੱਚੇ ਤਾਂ ਅੰਗਰੇਜ਼ੀ ਸਕੂਲਾਂ ਵਿਚ ਪੜ੍ਹਾਉਂਦੇ ਨੇ...*

ਪੰਜਾਬ ਵਿਚ ਪਹਿਲੀ ਜਮਾਤ ਤੋਂ ਅੰਗਰੇਜ਼ੀ ਦੀ ਸਿੱਖਿਆ ਚਾਲੂ ਕਰਨ ਵਾਲੇ ਸਿਆਸੀ ਆਗੂ ਤੇ ਉਨ੍ਹਾਂ ਦੇ ਪਿਛਲੱਗਾਂ ਪਾਸ, ਆਪਣੇ ਪੰਜਾਬੀ-ਹਿਤੈਸ਼ੀ ਵਿਰੋਧੀਆਂ ਦਾ ਮੂੰਹ ਬੰਦ ਕਰਨ ਲਈ, ਇਕ ਵੱਡੀ ਦਲੀਲ ਇਹ ਹੈ ਕਿ ਮੁੱਢਲੀਆਂ ਜਮਾਤਾਂ ਵਿਚ ਅੰਗਰੇਜ਼ੀ ਦੇ ਵਿਰੋਧੀ ਆਪਣੇ ਬੱਚੇ ਤਾਂ ਅੰਗਰੇਜ਼ੀ ਮਾਧਿਅਮ ਵਾਲੇ ਸਕੂਲਾਂ ਵਿਚ ਪੜ੍ਹਾਉਂਦੇ ਹਨ ਪਰ ਹੋਰ ਲੋਕ ਪੜ੍ਹਾਉਣ ਤਾਂ ਉਨ੍ਹਾਂ ਦੀ ਅਹੀ-ਤਹੀ ਫੇਰਨ ਡਹਿ ਪੈਂਦੇ ਹਨ। ਇਸ ਮਿਹਣੇ ਵਿਚ ਬੇਸ਼ੱਕ ਬੜੀ ਜਾਨ ਹੈ, ਇਸੇ ਲਈ ਉਹ ਇਸ ਤੋਂ ਦੁਧਾਰੇ ਖੰਡੇ ਵਾਲਾ ਕੰਮ ਲੈਂਦੇ ਹਨ। ਇਕ ਪਾਸੇ ਤਾਂ ਉਹ ਸਾਰੇ ਪੰਜਾਬੀ-ਹਿਤੈਸ਼ੀਆਂ ਨੂੰ ਦੰਭੀ, ਬੇਅਸੂਲੇ ਤੇ ਉੱਪਰੋਂ ਹੋਰ, ਵਿੱਚੋਂ ਹੋਰ ਕਿਸਮ ਦੇ ਬੇਈਮਾਨ ਬੰਦੇ ਜਤਾ ਕੇ, ਇਨ੍ਹਾਂ ਦੀ ਲੋਕਾਂ ਵਿਚ ਬਣੀ ਹੋਈ ਸਾਖ ਨੂੰ, ਤਗੜਾ ਖੋਰਾ ਲਾਉਂਦੇ ਹਨ ਤੇ ਦੂਜੇ ਪਾਸੇ ਉਨ੍ਹਾਂ ਦੀ ਵਜ਼ਨਦਾਰ ਤੋਂ ਵਜ਼ਨਦਾਰ ਦਲੀਲ ਨੂੰ ਵੀ, ਉੱਕਾ ਹੋਈ ਜਵਾਬ ਦਿੱਤੇ ਬਿਨਾਂ, ਰੱਦ ਹੋ ਗਈ ਫ਼ਰਜ਼ ਕਰ ਲੈਂਦੇ ਹਨ। ਪਾਠਕ ਜਾਂ ਸਰੋਤੇ ਉੱਤੇ ਇਸ ਕਥਨੀ ਤੇ ਕਰਨੀ ਦੇ ਪਾੜ ਵਾਲੀ ਦਲੀਲ ਦੀ ਕਾਟ ਹੋਰ ਵੀ ਤਿੱਖੀ ਹੋ ਜਾਂਦੀ ਹੈ, ਜਦੋਂ ਇਹ ਦੱਸਿਆ ਜਾਂਦਾ ਹੈ ਕਿ ਸਕੂਲਾਂ-ਕਾਲਜਾਂ ਤੇ ਯੂਨੀਵਰਸਿਟੀਆਂ ਦੇ ਪੰਜਾਬੀ ਦੇ ਅਧਿਆਪਕ ਵੀ ਆਪਣੇ ਬੱਚੇ ਅੰਗਰੇਜ਼ੀ ਸਕੂਲਾਂ ਵਿਚ ਹੀ ਪੜ੍ਹਾਉਂਦੇ ਹਨ। ਇਸ ਵਿਚ ਕੋਈ ਸ਼ੱਕ ਨਹੀਂ ਕਿ ਬਥੇਰੇ ਪੰਜਾਬੀ ਪੜ੍ਹਾਉਣ ਵਾਲੇ ਅਧਿਆਪਕ ਅਜਿਹੇ ਮਿਲ ਸਕਦੇ ਹਨ, ਜਿਹੜੇ ਇਸ ਇਲਜ਼ਾਮ ਤੋਂ ਮੁਕਰ ਨਹੀਂ ਸਕਦੇ ਪਰ ਇਸ ਦੇ ਬਾਵਜੂਦ, ਮਜ਼ੇ ਦੀ ਗੱਲ ਇਹ ਹੈ, ਕਿ ਇਨ੍ਹਾਂ ਅਧਿਆਪਕਾਂ ਵਿੱਚੋਂ ਕਈ ਇਹ ਰੱਟ ਲਾਈ ਹੀ ਜਾਂਦੇ ਹਨ ਕਿ ਸਾਨੂੰ ਪ੍ਰਾਇਮਰੀ ਕਲਾਸਾਂ ਵਿਚ ਤੋਤਾ-ਸਿੰਘੀ ਅੰਗਰੇਜ਼ੀ-ਨਵਾਜ਼ ਨੀਤੀ ਲਾਗੂ ਕਰਨ ਉੱਤੇ ਗੰਭੀਰ ਇਤਰਾਜ਼ ਹੈ। ਇਕ ਪਾਸੇ ਆਪਣੇ ਬੱਚਿਆਂ ਨੂੰ ਅੰਗਰੇਜ਼ੀ ਮਾਧਿਅਮ ਵਾਲੇ ਸਕੂਲਾਂ ਵਿਚ ਦਾਖ਼ਲ ਕਰਾਉਣ ਦੀ ਮਜਬੂਰੀ ਤੇ ਦੂਜੇ ਪਾਸੇ ਮੁੱਢਲੀ ਸਿੱਖਿਆ ਕੇਵਲ ਬੱਚੇ ਦੀ ਮਾਂ-ਬੋਲੀ ਵਿਚ ਦਿੱਤੇ ਜਾਣ ਦੀ ਲੋੜ ਬਾਰੇ ਆਪਣੀ ਸੋਝੀ ਦਾ ਈਮਾਨਦਾਰਾਨਾ ਪ੍ਰਗਟਾਉ—ਪੰਜਾਬੀ ਦੇ ਬਹੁਤ ਘੱਟ ਅਧਿਆਪਕ ਹਨ, ਜੋ ਆਪਣੇ ਲੋਕਾਂ ਦੀ ਕਚਹਿਰੀ ਵਿਚ, ਆਪਣੀ ਇਸ ਦੁਵੱਲੀ ਮਜਬੂਰੀ ਦੀ ਤਸੱਲੀਬਖ਼ਸ਼ ਵਿਆਖਿਆ ਕਰ ਸਕੇ ਹਨ। ਇਸ ਦਾ ਨਤੀਜਾ ਇਹ ਹੋਇਆ ਹੈ ਕਿ ਆਮ ਲੋਕ ਇਹ ਸਮਝਣ ਲੱਗ ਪਏ ਹਨ ਕਿ ਪੰਜਾਬ ਵਿਚ ਪਹਿਲੀ ਜਮਾਤ ਤੋਂ ਅੰਗਰੇਜ਼ੀ ਚਾਲੂ ਕਰਨ ਵਾਲੀ ਨੀਤੀ ਦੇ ਵਿਰੋਧੀ, ਵਿਰੋਧ ਦੀ ਖ਼ਾਤਰ ਵਿਰੋਧ ਕਰਦੇ ਹਨ ਤੇ

* ਇਹ ਲੇਖ 8 ਮਾਰਚ, 1999 ਦੇ *ਪੰਜਾਬੀ ਟ੍ਰਿਬਿਊਨ*, ਚੰਡੀਗੜ੍ਹ ਵਿਚ ਛਪਿਆ ਸੀ।

ਭੋਲੇ-ਭਾਲੇ ਪੇਂਡੂ ਲੋਕਾਂ ਨੂੰ, ਆਪਣੇ ਜ਼ਾਤੀ ਫ਼ਾਇਦੇ ਲਈ ਭੁਚਲਾ ਰਹੇ ਹਨ। ਕਸਰ ਅਕਾਲੀ-ਭਾਜਪਾ ਸਰਕਾਰ ਦੀ ਨੀਤੀ ਵਿਚ ਨਹੀਂ, ਇਸ ਨੀਤੀ ਦੇ ਵਿਰੋਧੀਆਂ ਵਿਚ ਹੈ। ਮੈਂ ਕਿਉਂਕਿ ਇਨ੍ਹਾਂ ਵਿਰੋਧੀਆਂ ਵਿਚ ਸ਼ਾਮਿਲ ਹਾਂ, ਇਸ ਲਈ, ਹੋਰ ਕੋਈ ਦੇਵੇ ਨਾ ਦੇਵੇ, ਮੈਂ ਇਸ ਦੂਸ਼ਣ ਦਾ ਜਵਾਬ ਦੇਣਾ ਆਪਣਾ ਫ਼ਰਜ਼ ਸਮਝਦਾ ਹਾਂ।

ਪੰਜਾਬੀ ਪੜ੍ਹਾਉਣ ਵਾਲੇ ਆਪਣੀ ਰੋਜ਼ੀ-ਰੋਟੀ ਪੰਜਾਬੀ ਤੋਂ ਕਮਾਉਂਦੇ ਹਨ, ਸਕੂਲਾਂ-ਕਾਲਜਾਂ-ਯੂਨੀਵਰਸਿਟੀਆਂ ਵਿਚ ਪੰਜਾਬੀ ਅਧਿਆਪਕਾਂ ਦੇ ਗ੍ਰੇਡਾਂ ਤੇ ਹੋਰ ਮਜ਼ਮੂਨਾਂ ਦੇ ਅਧਿਆਪਕਾਂ ਦੇ ਗ੍ਰੇਡਾਂ ਵਿਚ ਇਕ ਪੈਸੇ ਦਾ ਫ਼ਰਕ ਨਹੀਂ। ਪੜ੍ਹਾਉਣ ਵਾਲੇ ਦੀ ਫ਼ੈਕਲਟੀ ਸਾਇੰਸ ਦੀ ਹੈ ਕਿ ਕੌਮਰਸ ਦੀ ਕਿ ਖੇਤੀ-ਬਾੜੀ ਦੀ ਕਿ ਕੋਮਲ-ਕਲਾਵਾਂ ਦੀ, ਸਭ ਦੇ ਗ੍ਰੇਡ ਇੱਕੋ ਜਿਹੇ ਹਨ ਤੇ ਸ਼ੁਕਰ ਹੈ, ਯੂਨੀਵਰਸਿਟੀਆਂ ਵਿਚ ਤਾਂ ਇਹ ਹਨ ਵੀ ਤਕਰੀਬਨ ਆਈ. ਏ. ਐਸ. ਦੇ ਅਫ਼ਸਰਾਂ ਦੇ ਗ੍ਰੇਡਾਂ ਵਰਗੇ। ਇਸ ਲਈ ਪੰਜਾਬੀ ਅਧਿਆਪਕ ਜੇ ਆਪਣੇ ਬੱਚੇ ਨੂੰ ਪੰਜਾਬੀ ਅਧਿਆਪਨ ਦੇ ਕਿੱਤੇ ਲਈ ਤਿਆਰ ਕਰਦਾ ਹੈ ਤਾਂ ਉਸ ਦੇ ਅੰਦਰ ਕੋਈ ਕਮਤਰੀ ਦਾ ਇਹਸਾਸ ਨਹੀਂ ਹੋਣਾ ਚਾਹੀਦਾ। ਫੇਰ ਵੀ, ਜੇ ਪੰਜਾਬੀ ਦੇ ਅਧਿਆਪਕ ਆਪਣੇ ਬੱਚੇ ਅੰਗਰੇਜ਼ੀ ਮਾਧਿਅਮ ਵਾਲੇ ਸਕੂਲਾਂ ਵਿਚ ਪਾਉਂਦੇ ਹਨ, ਜਿਵੇਂ ਕਿ ਜੱਥੇਦਾਰ ਤੋਤਾ ਸਿੰਘ ਤੇ ਉਨ੍ਹਾਂ ਦੇ ਹਿਮਾਇਤੀ ਇਲਜ਼ਾਮ ਲਾਉਂਦੇ ਹਨ ਤਾਂ ਇਹ ਅੱਛੀ-ਖ਼ਾਸੀ ਖੋਜ ਜਾਂ ਤਫ਼ਤੀਸ਼ ਦਾ ਮਸਲਾ ਬਣ ਜਾਂਦਾ ਹੈ। ਮੈਂ ਆਪਣੇ ਤਜਰਬੇ ਦੇ ਆਧਾਰ ਉੱਤੇ, ਘਰ ਬੈਠਾ ਕੁੱਝ ਅਨੁਮਾਨ ਲਾ ਸਕਦਾ ਹਾਂ, ਪਰ ਮੈਨੂੰ ਰੀਟਾਇਰ ਹੋਇਆਂ 24 ਸਾਲ ਹੋ ਗਏ ਹਨ ਤੇ ਇਸ ਸਮੇਂ ਦੌਰਾਨ, ਮੇਰੇ ਵੇਲੇ ਦੀ ਸੇਵਾ ਤੇ ਉਸ ਦੇ ਫਲ ਦੇ ਸੰਕਲਪ ਵਿਚ, ਅੱਜ ਦੇ ਸੰਕਲਪ ਨਾਲੋਂ ਜ਼ਮੀਨ-ਆਸਮਾਨ ਦਾ ਫ਼ਰਕ ਪੈ ਗਿਆ ਹੈ, ਇਸ ਲਈ ਮੈਂ ਆਪਣੀ ਅਨੁਮਾਨ ਲਾਉਣ ਦੀ ਇੱਛਾ ਨੂੰ ਦਬਾ ਕੇ, ਵਧੇਰੇ ਇਤਬਾਰੀ ਰਾਹਾਂ ਵੱਲ ਰੁਚਿਤ ਹੁੰਦਾ ਹਾਂ। ਇਹ ਇਤਬਾਰੀ ਰਾਹ, ਮੇਰੀ ਸੋਚ ਅਨੁਸਾਰ, ਦੋ ਹਨ : ਪੰਜਾਬੀ ਅਧਿਆਪਕਾਂ ਪਾਸੋਂ ਆਪ ਜਾ ਜਾ ਕੇ ਪੁੱਛ-ਪੜਤਾਲ ਕੀਤੀ ਜਾਏ ਤੇ ਜਾਂ ਫੇਰ ਸਿੱਖਿਆ ਦੇ ਪ੍ਰਾਪਤ ਕੇਂਦਰਾਂ ਦਾ ਸਰਵੇਖਣ ਕਰ ਕੇ ਸਾਮੱਗਰੀ ਇਕੱਠੀ ਕੀਤੀ ਜਾਏ। ਮੈਂ ਆਪਣੇ ਸਰੀਰ ਦੀ ਹੁਣ ਵਾਲੀ ਹਾਲਤ ਵਿਚ, ਤੇ ਲੋੜੀਂਦੇ ਸਾਧਨਾਂ ਦੀ ਅਣਹੋਂਦ ਕਰਕੇ, ਪੰਜਾਬੀ ਅਧਿਆਪਕਾਂ ਦੇ ਕੋਲ ਪਹੁੰਚ ਪਹੁੰਚ ਕੇ ਉਨ੍ਹਾਂ ਦੇ ਜਵਾਬ ਇਕੱਠੇ ਕਰਨ ਵਾਲਾ ਕੰਮ ਆਪਣੇ ਹੱਥ ਵਿਚ ਨਹੀਂ ਲੈ ਸਕਦਾ ਤੇ ਜਿਨ੍ਹਾਂ ਇਕ ਦੋ ਨੌਜਵਾਨ ਮਿੱਤਰਾਂ ਨੂੰ ਇਸ ਕੰਮ ਵਿਚ ਸਹਾਇਕ ਬਣਨ ਲਈ ਟੋਹਿਆ, ਉਨ੍ਹਾਂ ਇਸ ਨੂੰ ਸਮਾਂ-ਭੱਛਕ ਦੱਸ ਕੇ ਆਪਣੀ ਕੰਨੀ ਖਿਸਕਾ ਲਈ। ਮੇਰੇ ਲਈ ਦੂਜਾ ਰਾਹ, ਅਰਥਾਤ ਪੰਜਾਬ ਦੇ ਪ੍ਰਾਇਮਰੀ ਤੇ ਪ੍ਰਾਇਮਰੀ ਦੇ ਥੱਲੇ ਦੇ ਸਿੱਖਿਆ-ਕੇਂਦਰਾਂ ਦੇ ਸਰਵੇਖਣ ਦਾ ਕੰਮ, ਪੰਜਾਬੀ ਅਧਿਆਪਕਾਂ ਦੇ ਇੰਟਰਵਿਊ ਕਰਨ ਨਾਲੋਂ ਵੀ ਔਖਾ ਹੈ, ਪਰ ਮੇਰੀ ਖ਼ੁਸ਼ਕਿਸਮਤੀ ਸਮਝੋ ਕਿ ਮੇਰੇ ਮਿੱਤਰ ਡਾ. ਟੀ.ਆਰ. ਸ਼ਰਮਾ ਨੇ, ਜੋ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੇ ਸਿੱਖਿਆ ਦੇ ਵਿਭਾਗ ਦੇ ਮੁਖੀ ਦੀ ਪਦਵੀ ਤੋਂ ਸੇਵਾ-ਮੁਕਤ ਹੋਏ ਹਨ ਤੇ ਕਿਸੇ ਵੇਲੇ ਪੰਜਾਬ ਸਰਕਾਰ ਦੇ ਸਿੱਖਿਆ ਵਿਭਾਗ ਵਿਚ ਸਹਾਇਕ ਡਾਇਰੈਕਟਰ ਵੀ ਰਹੇ ਹਨ, ਇਸ ਕੰਮ ਵਿਚ ਮੇਰੀ ਸਹਾਇਤਾ ਲਈ ਮਿਹਰਬਾਨ ਹਾਮੀ ਭਰ ਲਈ। ਉਨ੍ਹਾਂ ਨੇ, ਹਾਲ ਦੀ ਘੜੀ, ਸਾਰੇ ਪੰਜਾਬ ਦੇ ਮੁੱਢਲੀ ਸਿੱਖਿਆ ਦੇ ਸਾਰੇ ਕੇਂਦਰਾਂ ਦੇ ਵੇਰਵੇ ਇਕੱਠੇ ਕਰਨ ਦੀ ਥਾਂ, ਪਟਿਆਲਾ ਸ਼ਹਿਰ ਦੇ ਵੇਰਵੇ ਇਕੱਠੇ ਕਰਨ ਲਈ, ਆਪਣੇ ਤਿੰਨ ਸਾਬਕਾ ਵਿਦਿਆਰਥੀਆਂ ਦੀ ਡਿਊਟੀ ਲਾ ਦਿੱਤੀ। ਜੋ ਨਤੀਜੇ ਇਨ੍ਹਾਂ ਨੌਜਵਾਨਾਂ ਦੀ ਖੋਜ ਸਦਕਾ

ਸਾਹਮਣੇ ਆਏ ਹਨ, ਮੈਨੂੰ ਲੱਗਦਾ ਹੈ, ਇਹ ਸਾਰੇ ਪੰਜਾਬ ਉੱਤੇ ਲਾਗੂ ਸਮਝੇ ਜਾ ਸਕਦੇ ਹਨ। ਜਦੋਂ ਮੈਂ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਵਿਚ ਸੇਵਾ ਕਰਦਾ ਸਾਂ ਤਾਂ ਮੇਰੇ ਸੁਪੁੱਤਰ ਨੇ ਆਪਣੇ ਬੱਚੇ ਲਈ ਯੋਗ ਬਾਲ-ਸਿੱਖਿਆ ਕੇਂਦਰ ਦੀ ਭਾਲ ਵਿਚ ਜਿਹੜਾ ਇਕ ਹਫ਼ਤਾ ਅੰਮ੍ਰਿਤਸਰ ਸ਼ਹਿਰ ਦੀਆਂ ਗਲੀਆਂ ਗਾਹੁਣ ਵਿਚ ਲਾਇਆ ਸੀ, ਉਸ ਦਾ ਨਤੀਜਾ ਵੀ ਬਿਲਕੁਲ ਇਹੀ ਸੀ, ਜੋ ਹੁਣ ਪਟਿਆਲੇ ਦੀ ਖੋਜ ਉਪਰੰਤ ਸਾਹਮਣੇ ਆਇਆ ਹੈ। ਆਓ ਵੇਖੀਏ, ਡਾਕਟਰ ਸ਼ਰਮਾ ਦੇ ਵਿਦਿਆਰਥੀਆਂ ਵੱਲੋਂ ਇਕੱਤਰ ਕੀਤੇ ਅੰਕੜੇ ਕਿਹੜੀ ਬੋਲੀ ਬੋਲਦੇ ਹਨ :

ਪਟਿਆਲੇ ਵਿਚ ਪ੍ਰੀ-ਨਰਸਰੀ, ਨਰਸਰੀ ਤੇ ਕੇ. ਜੀ., ਅਰਥਾਤ ਪ੍ਰਾਇਮਰੀ ਤੋਂ ਪਹਿਲਾਂ ਦੀਆਂ ਤਿੰਨ ਜਮਾਤਾਂ ਦੀ ਪੜ੍ਹਾਈ ਕਰਾਉਣ ਵਾਲੇ ਕੁੱਲ 371 ਕੇਂਦਰ ਹਨ। ਇਨ੍ਹਾਂ ਵਿੱਚੋਂ 90 ਕੇਂਦਰ, ਮਿਡਲ, ਹਾਈ ਜਾਂ ਹਾਇਰ-ਸੈਕਿੰਡਰੀ ਸਕੂਲਾਂ ਦਾ ਹਿੱਸਾ ਹਨ। ਇਨ੍ਹਾਂ ਵਿਚ ਦੋ ਸਰਕਾਰੀ ਹਾਇਰ ਸੈਕਿੰਡਰੀ ਸਕੂਲ (ਸਰਕਾਰੀ ਮਾਡਲ ਹਾਇਰ ਸੈਕਿੰਡਰੀ ਸਕੂਲ, ਸਿਵਿਲ ਲਾਈਨਜ਼, ਮੁੰਡਿਆਂ ਲਈ ਤੇ ਸਰਕਾਰੀ ਮਾਡਲ ਹਾਇਰ ਸੈਕਿੰਡਰੀ ਸਕੂਲ, ਫ਼ੀਲ ਖ਼ਾਨਾ, ਕੁੜੀਆਂ ਲਈ) ਵੀ ਸ਼ਾਮਿਲ ਹਨ। ਬਾਕੀ ਦੇ 281, ਨਿਰੋਲ ਬਾਲ-ਪਨੀਰੀ ਦੀ ਦੇਖ-ਭਾਲ ਤੇ ਸਿੱਖਿਆ ਲਈ ਖੋਲ੍ਹੇ ਪ੍ਰਾਈਵੇਟ ਕੇਂਦਰ ਹਨ। ਇਨ੍ਹਾਂ ਵਿੱਚੋਂ ਇਕ ਵੀ ਕੇਂਦਰ, ਅਸਲ ਅਰਥਾਂ ਵਿਚ, ਨਰਸਰੀ ਜਾਂ ਕਿੰਡਰਗਾਰਟਨ ਕੇਂਦਰ ਅਖਵਾਉਣ ਦੇ ਜੋਗ ਨਹੀਂ ਹੈ। ਇਨ੍ਹਾਂ ਦੀ ਪੜ੍ਹਾਉਣ ਦੀ ਵਿਧੀ ਤੇ ਪ੍ਰਾਇਮਰੀ ਸਕੂਲਾਂ ਦੀ ਪੜ੍ਹਾਈ ਦੀ ਵਿਧੀ ਵਿਚ ਕੋਈ ਖ਼ਾਸ ਫ਼ਰਕ ਨਹੀਂ ਹੈ, ਕਿਉਂਕਿ ਇਨ੍ਹਾਂ ਵਿਚ ਦਾਖ਼ਲ ਹੋਏ ਦੋ, ਢਾਈ ਜਾਂ ਤਿੰਨ ਸਾਲ ਦੀ ਬਾਲ-ਪਨੀਰੀ ਨੂੰ, ਵੱਡੇ ਬੱਚਿਆਂ ਵਾਂਗ ਹੀ, ਪਾਠ ਪੜ੍ਹਾਇਆ ਤੇ ਰਟਾਇਆ ਜਾਂਦਾ ਹੈ ਤੇ ਘਰੋਂ ਕੰਮ ਕਰ ਕੇ ਲਿਆਉਣ ਲਈ ਵੱਖਰਾ ਦਿੱਤਾ ਜਾਂਦਾ ਹੈ। ਜਿਨ੍ਹਾਂ ਮਾਪਿਆਂ ਕੋਲ ਪ੍ਰੀ-ਨਰਸਰੀ ਜਾਂ ਕਿੰਡਰਗਾਰਟਨ ਵਾਲੇ ਸਹੀ ਕਿਸਮ ਦੇ ਸਿੱਖਿਆ-ਕੇਂਦਰਾਂ ਦਾ ਸੰਕਲਪ ਮੌਜੂਦ ਹੈ, ਉਹ ਨਾ ਇਨ੍ਹਾਂ 281 ਸੁਤੰਤਰ ਕੇਂਦਰਾਂ ਵਿਚ ਤੇ ਨਾ ਵੱਡੇ ਸਕੂਲਾਂ ਨਾਲ ਨੱਥੀ ਹੋਏ 90 ਸਕੂਲਾਂ ਵਿਚ, ਆਪਣੇ ਬੱਚੇ ਦਾਖ਼ਲ ਕਰਾ ਕੇ ਰਾਜ਼ੀ ਹਨ ਪਰ ਕੀ ਕਰਨ ? ਮਜਬੂਰਨ, ਇਨ੍ਹਾਂ ਵਿੱਚੋਂ ਹੀ ਕਿਸੇ ਨਾ ਕਿਸੇ ਸਕੂਲ ਵਿਚ ਬੱਚੇ ਦਾਖ਼ਲ ਕਰਾਉਣੇ ਪੈਂਦੇ ਹਨ।

ਇਨ੍ਹਾਂ ਕੇਂਦਰਾਂ ਵਿਚ ਭਰਤੀ ਹੋਏ 9252 ਮੁੰਡਿਆਂ ਤੇ 6701 ਕੁੜੀਆਂ ਵਿਚ ਸ਼ਾਮਿਲ ਹਨ, ਪਟਿਆਲੇ ਦੇ ਪੰਜਾਬੀ ਪੜ੍ਹਾਉਣ ਵਾਲੇ ਅਧਿਆਪਕਾਂ ਦੇ ਬੱਚੇ ਵੀ, ਜੋ ਇਕ ਹੋਰ ਤਰ੍ਹਾਂ ਦੀ ਮਜਬੂਰੀ ਦਾ ਸ਼ਿਕਾਰ ਬਣੇ ਹੋਏ ਦਾਖ਼ਲ ਹੁੰਦੇ ਹਨ। ਇਹ ਮਜਬੂਰੀ ਹੈ ਇਨ੍ਹਾਂ ਕੇਂਦਰਾਂ ਦੇ ਮਾਧਿਅਮ ਦੀ। ਇਨ੍ਹਾਂ ਸਾਰੇ ਕੇਂਦਰਾਂ ਵਿੱਚੋਂ ਇਕ ਵੀ ਕੇਂਦਰ ਜਾਂ ਸਕੂਲ ਅਜਿਹਾ ਨਹੀਂ ਜਿੱਥੇ ਦੋ, ਢਾਈ ਜਾਂ ਤਿੰਨ ਸਾਲ ਦੇ ਮਾਸੂਮ ਬਾਲਾਂ ਲਈ ਸਿੱਖਿਆ ਦਾ ਮਾਧਿਅਮ ਨਿਰੋਲ ਪੰਜਾਬੀ ਹੋਵੇ! ਅੰਗਰੇਜ਼ੀ ਹਰ ਸਕੂਲ ਵਿਚ ਜ਼ਰੂਰੀ ਹੈ। ਅੰਗਰੇਜ਼ੀ ਪੜ੍ਹਾਉਣ ਲਈ 50% ਤੋਂ ਵੱਧ ਸਕੂਲ ਹਿੰਦੀ ਮਾਧਿਅਮ ਵਰਤਦੇ ਹਨ; ਕੁੱਝ ਉਹ ਹਨ ਜਿਨ੍ਹਾਂ ਦਾ ਸਾਰਾ ਜ਼ੋਰ ਇਸ ਗੱਲ ਉੱਤੇ ਲੱਗਦਾ ਹੈ ਕਿ ਜੇ ਹੋ ਸਕੇ ਤਾਂ ਬੱਚੇ ਹਿੰਦੀ ਜਾਂ ਪੰਜਾਬੀ ਨਾ ਹੀ ਵਰਤਣ, ਕੇਵਲ ਅੰਗਰੇਜ਼ੀ ਹੀ ਵਰਤਣ ਤੇ ਬਾਕੀ-ਬਚਦੇ ਕੇਂਦਰ ਉਹ ਹਨ, ਜਿਨ੍ਹਾਂ ਵਿਚ ਅੰਗਰੇਜ਼ੀ ਪੜ੍ਹਾਉਣ ਲਈ ਪੰਜਾਬੀ ਵੀ ਵਰਤ ਲਈ ਜਾਂਦੀ ਹੈ। ਪਟਿਆਲੇ ਦੇ ਜਿੰਨੇ ਵੀ ਮਿਆਰੀ ਮੰਨੇ ਜਾਂਦੇ ਵੱਡੇ ਸਕੂਲ ਹਨ, ਜਿਵੇਂ ਯਾਦਵਿੰਦ੍ਰ ਪਬਲਿਕ ਸਕੂਲ, ਅਵਰ ਲੇਡੀ ਔਵ ਫ਼ਾਤਿਮਾ ਕੌਨਵੈਂਟ ਹਾਈ ਸਕੂਲ, ਬ੍ਰਿਟਿਸ਼ ਕੋ-ਐਜੂਕੇਸ਼ਨ

ਸਕੂਲ, ਸੇਂਟ ਪੀਟਰਜ਼ ਅਕੈਡਮੀ, ਡੀ. ਏ. ਵੀ. ਪਬਲਿਕ ਸਕੂਲ, ਦਸਮੇਸ਼ ਪਬਲਿਕ ਸਕੂਲ, ਸ੍ਰੀ ਅਰਬਿੰਦੋ ਇੰਟਰਨੈਸ਼ਨਲ ਤੇ ਗੁਰੂ ਨਾਨਕ ਫ਼ਾਊਂਡੇਸ਼ਨ ਪਬਲਿਕ ਸਕੂਲ, ਆਦਿ, ਇਨ੍ਹਾਂ ਸਾਰਿਆਂ ਵਿਚ ਸਿੱਖਿਆ ਦਾ ਮਾਧਿਅਮ, ਹੇਠੋਂ ਲੈ ਕੇ ਉੱਪਰ ਤਕ, ਕੇਵਲ ਅੰਗਰੇਜ਼ੀ ਹੈ ਤੇ ਜਿਨ੍ਹਾਂ ਪ੍ਰਾਇਮਰੀ ਤੋਂ ਹੇਠਲੇ ਸਕੂਲਾਂ ਦੀ ਅਸੀਂ ਗੱਲ ਕਰ ਰਹੇ ਹਾਂ, ਜਿੱਥੇ ਬੱਚੇ ਦੇ ਭਵਿੱਖ ਦੀ ਅਸਲ ਨੀਂਹ ਬੱਝਣੀ ਹੁੰਦੀ ਹੈ, ਉਨ੍ਹਾਂ ਦੇ ਚਾਲਕ ਖੁੱਲ੍ਹਮ-ਖੁੱਲ੍ਹਾ ਕਹਿੰਦੇ ਹਨ ਕਿ, ਚੰਗੇ ਹਾਂ ਜਾਂ ਮਾੜੇ, ਅਸੀਂ ਤਾਂ ਤੁਹਾਡੇ ਬਾਲ ਨੂੰ ਅੰਗਰੇਜ਼ੀ ਪੜ੍ਹਾ ਪੜ੍ਹਾ ਕੇ ਪਟਿਆਲੇ ਦੇ ਕਿਸੇ ਵੀ ਵੱਡੇ ਮਿਆਰੀ ਸਕੂਲ ਵਿਚ ਦਾਖ਼ਲ ਹੋ ਸਕਣ ਦੇ ਜੋਗ ਬਣਾਉਣ ਵਾਲੇ 'ਤਿਆਰੀ ਸਕੂਲ' (Preparatory School) ਹਾਂ। ਜੇ ਵੱਡੇ ਸਕੂਲ, ਦਾਖ਼ਲ ਕਰਨ ਵੇਲੇ, ਬੱਚੇ ਪਾਸੋਂ, ਅੰਗਰੇਜ਼ੀ ਦੇ ਉੱਚ-ਪੱਧਰੀ ਗਿਆਨ ਦੀ ਆਸ ਨਾ ਰੱਖਣ ਤਾਂ ਸਾਨੂੰ ਕਿਹੜਾ ਨਹੀਂ ਪਤਾ ਬਈ ਬਾਲਾਂ ਦੀ ਸਿੱਖਿਆ ਕਿੰਜ ਦੀ ਹੋਣੀ ਚਾਹੀਦੀ ਹੈ ? ਹੁਣ ਤਾਂ ਸਾਡਾ ਸਾਰਾ ਜ਼ੋਰ ਬੱਚਿਆਂ ਨੂੰ ਅੰਗਰੇਜ਼ੀ ਸਿਖਾਉਣ ਉੱਤੇ ਲੱਗਦਾ ਹੈ, ਉਨ੍ਹਾਂ ਦੀ ਸ਼ਖ਼ਸੀਅਤ ਦੀ ਉਸਾਰੀ ਉੱਤੇ ਨਹੀਂ। ਜੇ ਉੱਪਰਲੇ ਮਿਆਰੀ ਮੰਨੇ ਜਾਂਦੇ ਸਕੂਲਾਂ ਦਾ ਮਾਧਿਅਮ ਪੰਜਾਬੀ ਹੋਵੇ ਤਾਂ ਸਾਨੂੰ ਪਾਗਲ ਕੁੱਤੇ ਨੇ ਤਾਂ ਨਹੀਂ ਕੱਟਿਆ ਕਿ ਅਸੀਂ ਅੰਗਰੇਜ਼ੀ ਪੜ੍ਹਾਈ ਜਾਵਾਂਗੇ; ਅਸੀਂ ਯਕੀਨਨ ਪੰਜਾਬੀ ਪੜ੍ਹਾਵਾਂਗੇ, ਅਸੀਂ ਵੀ ਸੌਖੇ ਤੇ ਬੱਚੇ ਵੀ ਸੌਖੇ।

ਮਿਆਰੀ ਮੰਨੇ ਜਾਂਦੇ ਸਕੂਲਾਂ ਵਿਚ ਦੋ ਸਰਕਾਰੀ ਸਕੂਲ ਵੀ ਹਨ, ਜਿਨ੍ਹਾਂ ਦੇ ਨਾਂ ਉੱਪਰ ਦੱਸੇ ਜਾ ਚੁੱਕੇ ਹਨ, ਪਰ ਮਾਪਿਆਂ ਦੀ ਬਦਕਿਸਮਤੀ ਇਹ ਹੈ ਕਿ ਦੋਵੇਂ 'ਮਾਡਲ ਸਕੂਲ' ਮੰਨੇ ਜਾਂਦੇ ਹਨ ਤੇ ਪੰਜਾਬ ਸਰਕਾਰ, ਸਰਕਾਰੀ ਸਕੂਲਾਂ ਵਿੱਚੋਂ 'ਮਾਡਲ ਸਕੂਲ' ਉਨ੍ਹਾਂ ਨੂੰ ਹੀ ਮੰਨਦੀ ਹੈ, ਜਿਨ੍ਹਾਂ ਵਿਚ ਉਸ ਨੇ ਪ੍ਰੀ-ਨਰਸਰੀ, ਨਰਸਰੀ, ਕਿੰਡਰਗਾਰਟਨ ਜਾਂ ਪ੍ਰੀ-ਪ੍ਰਾਇਮਰੀ ਤੋਂ ਲੈ ਕੇ ਹਾਇਰ ਸੈਕਿੰਡਰੀ ਤਕ, ਸਿੱਖਿਆ ਦਾ ਮਾਧਿਅਮ ਕੇਵਲ ਅਤੇ ਕੇਵਲ ਅੰਗਰੇਜ਼ੀ ਨਿਰਧਾਰਿਤ ਕੀਤਾ ਹੋਇਆ ਹੈ!

ਕੋਈ ਹੈ, ਜੋ ਪੰਜਾਬ ਦੇ ਮੁਖ ਮੰਤਰੀ ਸਰਦਾਰ ਪਰਕਾਸ਼ ਸਿੰਘ ਬਾਦਲ ਜਾਂ ਸਕੂਲ-ਸਿੱਖਿਆ ਮੰਤਰੀ ਸ. ਤੋਤਾ ਸਿੰਘ ਜੀ ਤੇ ਉਨ੍ਹਾਂ ਦੀ ਹਾਂ-ਵਿਚ-ਹਾਂ ਮਿਲਾਉਣ ਵਾਲੇ ਸਾਰੇ ਵਿਦਵਾਨ ਲਾਣੇ ਤੋਂ ਪੁੱਛੇ ਕਿ ਜਦ ਪਟਿਆਲੇ ਵਿਚ ਇਕ ਵੀ ਪੰਜਾਬੀ ਮਾਧਿਅਮ ਵਾਲਾ ਸਕੂਲ ਮੌਜੂਦ ਨਹੀਂ ਹੈ ਤਾਂ ਪੰਜਾਬੀ ਦੇ ਅਧਿਆਪਕ ਆਪਣੇ ਬੱਚਿਆਂ ਨੂੰ ਕਿਹੜੇ ਖੂਹ ਵਿਚ ਸੁੱਟ ਦੇਣ ? ਜਿਸ ਵਰਤਮਾਨ ਪੰਜਾਬ ਰਾਜ ਨੂੰ, ਪੰਜਾਬੀ ਭਾਸ਼ਾ ਦੇ ਆਧਾਰ ਉੱਤੇ ਕਾਇਮ ਕਰਾਉਣ ਵਿਚ ਸ਼੍ਰੋਮਣੀ ਅਕਾਲੀ ਦਲ ਦਾ ਸਭ ਤੋਂ ਵੱਡਾ ਹੱਥ ਰਿਹਾ ਤੇ ਜਿਸ ਦੀ ਨੀਂਹ ਵਿਚ, ਘੱਟ ਤੋਂ ਘੱਟ, ਢਾਈ ਸੌ ਪੰਜਾਬੀਆਂ ਦੀਆਂ ਲਾਸ਼ਾਂ ਚਿਣੀਆਂ ਹੋਈਆਂ ਹਨ ਤੇ ਜਿਸ ਦੀ ਕਾਇਮੀ ਲਈ, ਹਜ਼ਾਰਾਂ ਪੰਜਾਬੀਆਂ ਨੇ ਜੇਲ੍ਹਾਂ ਭਰੀਆਂ, ਉਸ ਵਿਚ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਤਖ਼ਤ ਉੱਤੇ ਸਜੀ ਹੋਈ ਹੈ ਤੇ ਉਸ ਵੱਲੋਂ ਪੰਜਾਬ ਦੀ ਜਨਤਾ ਨੂੰ ਇਹ ਇਨਾਮ ਮਿਲ ਰਿਹਾ ਹੈ ਕਿ ਪਟਿਆਲੇ ਵਰਗੇ ਨਿਰੋਲ ਪੰਜਾਬੀ-ਭਾਸ਼ੀ ਸ਼ਹਿਰ ਵਿਚ, ਢਾਈ-ਤਿੰਨ ਤੋਂ ਪੰਜ ਸਾਲ ਦੇ ਅੱਲੜ੍ਹ ਬਾਵਿਆਂ ਲਈ ਖੁੱਲ੍ਹੇ 371 ਸਕੂਲ, ਸਮੇਤ ਸਰਕਾਰੀ ਮਾਡਲ ਸਕੂਲਾਂ ਦੇ, ਅੰਗਰੇਜ਼ੀ ਸਿਖਾਉਣ ਵਾਲੇ 'ਤਿਆਰੀ ਸਕੂਲ' ਬਣ ਚੁੱਕੇ ਹਨ ਤੇ ਇਨ੍ਹਾਂ ਵਿੱਚੋਂ ਵੀ ਵਿਰਲੇ ਹਨ, ਜੋ ਅੰਗਰੇਜ਼ੀ ਸਿਖਾਉਣ ਲਈ ਪੰਜਾਬੀ ਦੀ ਵਰਤੋਂ ਕਰਦੇ ਹਨ। ਇਹ ਦੁਰਘਟਨਾ ਵਾਪਰ ਰਹੀ ਹੈ ਉਸ ਸ਼ਹਿਰ ਵਿਚ, ਜਿਥੇ ਪੰਜਾਬ ਦੇ ਇਤਿਹਾਸ ਵਿਚ ਪਹਿਲੀ ਵਾਰੀ, ਰਿਆਸਤ ਪਟਿਆਲਾ ਦੇ ਹਾਕਮਾਂ ਨੇ, ਪੰਜਾਬੀ ਬੋਲੀ ਨੂੰ ਰਿਆਸਤ ਦੀ ਰਾਜ-ਭਾਸ਼ਾ ਬਣਾਇਆ ਸੀ! ਜੇ ਸਾਡੀ ਹੁਣ ਦੀ

ਮਿਹਰਬਾਨ ਸਰਕਾਰ ਨੇ ਆਪਣੇ 'ਮਾਡਲ ਸਕੂਲਾਂ' ਵਿਚ, ਹੇਠੋਂ ਲੈ ਕੇ ਉੱਪਰ ਤਕ, ਅੰਗਰੇਜ਼ੀ ਮਾਧਿਅਮ ਚਾਲੂ ਕੀਤਾ ਹੋਇਆ ਹੈ ਤਾਂ ਇਸੇ ਸ਼ਹਿਰ ਦੀ ਪੰਜਾਬੀ ਯੂਨੀਵਰਸਿਟੀ ਪਿੱਛੇ ਕਿਵੇ ਰਹਿ ਸਕਦੀ ਹੈ ? ਜਿਵੇਂ ਪੰਜਾਬ ਦੀ ਸਰਕਾਰ, ਪੂਰੀ ਤਰ੍ਹਾਂ ਨਿਲੱਜ ਹੋ ਕੇ, ਅੰਗਰੇਜ਼ੀ-ਪੱਖੀ ਤੇ ਪੰਜਾਬੀ-ਵਿਰੋਧੀ ਰਵੱਈਆ ਧਾਰਦੀ ਹੈ, ਉਸੇ ਨਿਲੱਜਤਾ ਨਾਲ, ਆਪਣੇ ਨਾਂ ਅਤੇ ਆਪਣੇ ਐਕਟ ਦੀਆਂ ਧੱਜੀਆਂ ਉਡਾ ਕੇ, ਯੂਨੀਵਰਸਿਟੀ ਨੇ ਵੀ ਆਪਣੇ ਸਕੂਲ ਦੀ ਨਰਸਰੀ ਦਾ ਮਾਧਿਅਮ ਅੰਗਰੇਜ਼ੀ ਰੱਖਿਆ ਹੋਇਆ ਹੈ ! ਪੰਜਾਬੀ ਪੜ੍ਹਾਉਣ ਵਾਲੇ ਵਿਚਾਰੇ ਆਪਣੇ ਬੱਚੇ ਕਿੱਥੇ ਸੁੱਟ ਦੇਣ ? ਮੈਨੂੰ ਯਕੀਨ ਹੈ ਕਿ ਗੁਰਦਾਸਪੁਰ, ਅੰਮ੍ਰਿਤਸਰ, ਜਲੰਧਰ, ਕਪੂਰਥਲਾ, ਲੁਧਿਆਣਾ, ਸੰਗਰੂਰ, ਬਠਿੰਡਾ, ਫ਼ਰੀਦਕੋਟ ਤੇ ਫ਼ੀਰੋਜ਼ਪੁਰ, ਆਦਿ ਸ਼ਹਿਰਾਂ ਦੀ ਹਾਲਤ ਵੀ ਪਟਿਆਲੇ ਵਾਲੀ ਹੀ ਹੋਵੇਗੀ। ਬਜਾਇ ਏਸ ਦੇ ਕਿ ਸਾਡੀ ਸਰਕਾਰ ਪੰਜਾਬੀ ਦੀ ਏਸ ਦੁਰਦਸ਼ਾ ਨੂੰ ਆਪਣੇ ਲਈ ਨਮੋਸ਼ੀ ਤੇ ਮਿਹਣੇ ਦੀ ਗੱਲ ਸਮਝਦੀ, ਉਹ ਸਗੋਂ ਢੀਠਾਂ ਦੀ ਤਰ੍ਹਾਂ, ਆਮ ਜਲਸਿਆਂ ਵਿਚ, ਪੰਜਾਬੀ-ਹਿਤੈਸ਼ੀਆਂ ਨੂੰ ਮਿਹਣੇ ਮਾਰਦੀ ਹੈ ਕਿ "ਵੇਖੋ ! ਹਨੇਰ ਸਾਈਂ ਦਾ ! ਇਹ ਲੋਕ ਆਪਣੇ ਬੱਚੇ ਤਾਂ ਅੰਗਰੇਜ਼ੀ ਸਕੂਲਾਂ ਵਿਚ ਦਾਖ਼ਲ ਕਰਾਉਂਦੇ ਨੇ ਤੇ ਹੋਰਨਾਂ ਨੂੰ ਪੰਜਾਬੀ ਮਾਧਿਅਮ ਵਾਲੇ ਸਕੂਲਾਂ ਵਿਚ ਦਾਖ਼ਲ ਕਰਾਉਣ ਦੀ ਨਸੀਹਤ ਦੇਂਦੇ ਨੇ।" ਪੱਕੀ ਜਮਹੂਰੀ ਬੁਨਿਆਦ ਵਾਲੀ ਸਰਕਾਰ ਨੇ, ਉਹੋ ਜਿਹੇ ਤੱਥਾਂ ਨੂੰ ਵੇਖ ਕੇ, ਜਿਹੋ ਜਿਹੇ ਇਸ ਲੇਖ ਵਿਚ ਪਰੋਸੇ ਗਏ ਹਨ, ਇਕਦਮ ਆਪਣੀ ਬਾਲ-ਸਿੱਖਿਆ ਦੀ ਨੀਤੀ ਨੂੰ ਅੰਗਰੇਜ਼ੀ-ਮੁਖੀ ਤੋਂ ਪੰਜਾਬੀ-ਮੁਖੀ ਬਣਾਉਣ ਦੇ ਆਹਰ ਵਿਚ ਜੁੱਟ ਜਾਣਾ ਸੀ, ਪਰ ਵਾਰੇ ਜਾਈਏ ਆਪਣੀ ਮੌਜੂਦਾ ਸਰਕਾਰ ਦੇ ! ਸ਼੍ਰੋਮਣੀ ਅਕਾਲੀ ਦਲ ਨੇ ਆਪਣੀ ਮੋਗੇ ਵਿਚ ਹੋਈ ਕਾਨਫ਼ਰੰਸ ਵਿਚ 'ਪੰਜਾਬ, ਪੰਜਾਬੀ ਤੇ ਪੰਜਾਬੀਅਤ' ਨੂੰ ਆਪਣੀ ਨੀਤੀ ਦਾ ਉੱਦੇਸ਼ ਬਣਾਉਣ ਦੀਆਂ ਕਸਮਾਂ ਖਾਧੀਆਂ ਸਨ, ਇਸ ਲਈ ਪੰਜਾਬੀਆਂ ਨੇ ਇਸ ਪਾਰਟੀ ਦੇ ਹੱਥ ਰਾਜ ਦੀ ਵਾਗ ਫੜਾ ਦਿੱਤੀ, ਪਰ ਵਿਚਾਰੀ ਪੰਜਾਬ ਦੀ ਜਨਤਾ ਨੂੰ ਇਹ ਕੀ ਪਤਾ ਸੀ ਕਿ ਹਾਥੀ ਦੇ ਦੰਦ ਵਿਖਾਉਣ ਲਈ ਹੋਰ ਤੇ ਖਾਣ ਲਈ ਹੋਰ ਹੁੰਦੇ ਹਨ ! ਸਕੂਲਾਂ ਲਈ ਮੋਗੇ ਦੇ ਇਲਾਕੇ ਦਾ ਹੀ ਇਕ ਜੱਥੇਦਾਰ ਸਿੱਖਿਆ-ਮੰਤਰੀ ਬਣਿਆ। ਉਸ ਨੇ ਕੁਰਸੀ ਉੱਤੇ ਬੈਠਦੇ ਸਾਰ ਆਪਣੀ ਸਲਤਨਤ ਦਾ ਜਾਇਜ਼ਾ ਲਿਆ ਤਾਂ ਪਤਾ ਲੱਗਾ ਕਿ ਸਾਰੇ ਪੰਜਾਬ ਵਿਚ ਪ੍ਰੀ-ਪ੍ਰਾਇਮਰੀ ਦੀ ਹਾਲਤ, ਪਟਿਆਲੇ ਵਾਲੀ ਹੈ। ਇਸ ਅਕਲ ਦੇ ਕੋਟ ਵੱਲੋਂ ਝੱਟ ਹੁਕਮ ਜਾਰੀ ਕਰ ਦਿੱਤਾ ਗਿਆ :

> ਜੇ ਪ੍ਰਾਇਮਰੀ ਤੋਂ ਪਹਿਲਾਂ ਦੀ ਸਿੱਖਿਆ ਦੀ ਇਹ ਹਾਲਤ ਹੈ ਤਾਂ ਪ੍ਰਾਇਮਰੀ ਦੀ ਪਹਿਲੀ ਕਲਾਸ ਤੋਂ ਪੰਜਾਬ ਦੇ ਬੱਚਿਆਂ ਨੂੰ ਸਿਰਫ਼ ਪੰਜਾਬੀ ਕਿਉਂ ਪੜ੍ਹਾਈ ਜਾ ਰਹੀ ਹੈ ? ਪੰਜਾਬ ਦੇ ਸਾਰੇ ਪ੍ਰਾਇਮਰੀ ਸਕੂਲਾਂ ਨੂੰ ਵੀ, ਜਿੱਥੇ ਅੱਗੇ ਨਿਰੋਲ ਪੰਜਾਬੀ ਪੜ੍ਹਾਉਣ ਦਾ ਪ੍ਰਬੰਧ ਹੈ, ਫ਼ੌਰਨ ਪ੍ਰੀ-ਪ੍ਰਾਇਮਰੀ ਵਾਂਗ, 'ਤਿਆਰੀ ਸਕੂਲਾਂ' ਵਿਚ ਬਦਲ ਦਿੱਤਾ ਜਾਏ। ਇਉਂ ਹੋਣ ਨਾਲ ਪ੍ਰਾਇਮਰੀ ਦੇ 20 ਲੱਖ ਬੱਚੇ ਵੀ, ਅੰਗਰੇਜ਼ੀ ਮਾਧਿਅਮ ਵਾਲੇ ਸਕੂਲਾਂ ਵਿਚ ਦਾਖ਼ਲ ਹੋਣ ਦੀ ਸਹੂਲਤ ਤੋਂ ਵਾਂਝੇ ਨਹੀਂ ਰਹਿਣਗੇ !

ਘਰ ਜਾ ਕੇ ਵਜ਼ੀਰ ਸਾਹਿਬ ਨੇ ਜ਼ਰੂਰ ਕੱਛਾਂ ਵਜਾਈਆਂ ਹੋਣਗੀਆਂ ਕਿ ਹੁਣ ਮੈਂ ਆਪਣੀ ਸਰਕਾਰ ਨੂੰ, ਮੋਗੇ ਦੇ 'ਪੰਜਾਬ, ਪੰਜਾਬੀ ਤੇ ਪੰਜਾਬੀਅਤ' ਵਾਲੇ ਏਜੰਡੇ

ਉੱਤੇ ਪੂਰੀ ਉਤਰਨ ਵਾਲੀ ਸਰਕਾਰ ਬਣਾ ਦਿੱਤਾ ਹੈ! ਅਸੀਂ ਪੰਜਾਬੀ ਨੂੰ ਬਿਲਕੁਲ ਨਹੀਂ ਹਟਾਇਆ, ਛੇੜਿਆ ਹੀ ਨਹੀਂ ਸਿਰਫ਼ ਅੰਗਰੇਜ਼ੀ ਵਧਾ ਦਿੱਤੀ ਹੈ!

ਪਿਆਰੇ ਬਾਦਲ ਜੀ! ਤੁਸੀਂ ਮੇਰੇ ਸ਼ਾਗਿਰਦ ਰਹੇ ਹੋ, ਪੰਜਾਬ ਦੇ ਲੋਕਾਂ ਦੀ ਸੇਵਾ ਲਈ ਕੁਦਰਤ ਨੇ ਤੁਹਾਨੂੰ ਬੜੀ ਵੱਡੀ ਪਦਵੀ ਉੱਤੇ ਬਿਠਾ ਦਿੱਤਾ ਹੈ, ਮੈਨੂੰ ਤੁਹਾਡੀ ਸ਼ਾਨ ਵਿਚ ਕੋਈ ਅਪਸ਼ਬਦ ਕਹਿਣਾ ਚੰਗਾ ਨਹੀਂ ਲੱਗਦਾ। ਮੈਨੂੰ ਬਹੁਤ ਸੁਖਾਉਂਦੇ ਹਨ, ਜਦੋਂ ਲੋਕ ਤੁਹਾਡੇ ਕਿਸੇ ਚੰਗੇ ਕੰਮ ਨੂੰ ਸਲਾਹੁੰਦੇ ਹਨ। ਹਾਂ, ਕਿਸੇ ਹੋਰ ਦੀ ਸਰਕਾਰ ਹੁੰਦੀ ਤਾਂ ਮੈਂ ਨਿਸੰਗ ਹੋ ਕੇ ਕਹਿਣਾ ਸੀ, "ਦੁਰ ਫਿਟੇ ਮੂੰਹ ਤੁਹਾਡੇ। ਪੰਜਾਬ, ਪੰਜਾਬੀ ਤੇ ਪੰਜਾਬੀਅਤ ਨੂੰ ਦਗ਼ਾ ਦੇਣ ਵਾਲਿਓ! ਤੁਹਾਡੇ ਉੱਤੇ ਲੱਖ ਲਾਅਨਤਾਂ। ਤੁਹਾਨੂੰ, ਆਪਣੀ ਮਾਂ ਪੰਜਾਬੀ ਨਾਲ ਦਗ਼ਾ ਕਮਾਉਂਦਿਆਂ ਰਤੀ ਜਿੰਨੀ ਵੀ ਸ਼ਰਮ ਨਹੀਂ ਆਉਂਦੀ?" ਕੀ ਕੀਤਾ ਜਾਏ? ਮੇਰੇ ਵਰਗੇ ਪੰਜਾਬੀ ਦੇ ਹਰ ਸ਼ੈਦਾਈ ਕੋਲੋਂ, ਆਪਣੀਆਂ ਅੱਖਾਂ ਦੇ ਸਾਹਮਣੇ, ਪੰਜਾਬੀ ਤੇ ਪੰਜਾਬੀਅਤ ਦੀ ਇਸ ਵੱਡੀ ਪੱਧਰ ਉੱਤੇ ਹੁੰਦੀ ਹੱਤਿਆ ਸਹੀ ਨਹੀਂ ਜਾਂਦੀ ਤੇ ਦੁਰਬਚਨ ਬਦੋ-ਬਦੀ ਅੰਦਰੋਂ ਬਾਹਰ ਨਿਕਲਣ ਲਈ ਕਾਹਲੇ ਪੈ ਜਾਂਦੇ ਹਨ। ਰੱਬ ਕਰੇ ਸਕੂਲ-ਸਿੱਖਿਆ ਦੀ ਉਲਝੀ ਤਾਣੀ ਤੁਹਾਡੇ ਹੱਥੋਂ ਠੀਕ ਹੋ ਜਾਏ ਤਾਂ ਜੋ ਮੇਰੇ ਉਡੀਕਦੇ ਕੰਨ ਏਸ ਮਾਮਲੇ ਵਿਚ ਤੁਹਾਡੀ ਸੋਭਾ ਸੁਣ ਸਕਣ!

# ਬਦੇਸ ਜਾਣ ਵਾਲੇ ਪੰਜਾਬੀਆਂ ਲਈ ਅੰਗਰੇਜ਼ੀ*

ਪੰਜਾਬ ਦੇ ਸਾਰੇ ਸਰਕਾਰੀ ਸਕੂਲਾਂ ਵਿਚ ਪਹਿਲੀ ਜਮਾਤ ਤੋਂ ਅੰਗਰੇਜ਼ੀ ਚਾਲੂ ਕਰਨ ਦੇ ਹੱਕ ਵਿਚ ਸਰਕਾਰੀ ਤੇ ਗ਼ੈਰ-ਸਰਕਾਰੀ ਬੁਲਾਰਿਆਂ ਦੀਆਂ ਦਲੀਲਾਂ ਵਿੱਚੋਂ ਇਕ ਵੱਡੀ ਦਲੀਲ ਇਹ ਹੈ ਕਿ ਬਦੇਸ ਜਾਣ ਵਾਲੇ ਪੰਜਾਬੀਆਂ ਨੂੰ ਅੰਗਰੇਜ਼ੀ ਤੋਂ ਬਿਨਾਂ ਬੜੀਆਂ ਸਖ਼ਤ ਮੁਸ਼ਕਲਾਂ ਦਾ ਸਾਹਮਣਾ ਕਰਨਾ ਪੈਂਦਾ ਹੈ। ਇਸ ਲਈ ਪੰਜਾਬੀ ਭੈਣਾਂ-ਭਰਾਵਾਂ ਨੂੰ ਬਦੇਸਾਂ ਵਿਚ ਰੁਲਣ ਤੋਂ ਬਚਾਉਣ ਵਾਸਤੇ, ਸਰਕਾਰ ਨੇ ਪ੍ਰਾਇਮਰੀ ਦੀ ਪਹਿਲੀ ਜਮਾਤ ਤੋਂ, ਅੰਗਰੇਜ਼ੀ ਦੀ ਪੜ੍ਹਾਈ ਜਾਰੀ ਕੀਤੀ ਹੈ। ਪੰਜਾਬ ਦੇ ਸਕੂਲ-ਸਿੱਖਿਆ ਦੇ ਵਜ਼ੀਰ, ਜੱਥੇਦਾਰ ਤੋਤਾ ਸਿੰਘ ਜੀ ਵੱਲੋਂ, ਦਸੌਰ-ਮੁਖੀ ਪੰਜਾਬੀਆਂ ਦੀ ਲੋੜ ਨੂੰ ਪੂਰਨ ਵਿਚ ਵਿਖਾਈ ਫੁਰਤੀ ਤੋਂ ਪ੍ਰਸੰਨ ਹੋ ਕੇ, ਮੁਖ ਮੰਤਰੀ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਨੇ, ਇਸ ਅੰਗਰੇਜ਼ੀ-ਹਿਤੈਸ਼ੀ ਯੋਜਨਾ ਦੀ ਮੋਗੇ ਵਿਚ ਕੀਤੀ ਗਈ ਚੱਠ ਦੇ ਮੌਕੇ ਉੱਤੇ ਆਪਣੇ ਵਜ਼ੀਰ ਸਾਹਿਬ ਦੀ ਸਿਆਣਪ, ਦਲੇਰੀ ਤੇ ਲੋਕ-ਹਿਤੈਸ਼ੀ ਨੀਤੀ ਦੀ ਰੱਜ ਕੇ ਤਾਰੀਫ਼ ਕੀਤੀ ਸੀ। ਓਦੋਂ ਮੁਖ ਮੰਤਰੀ ਜੀ ਨੇ ਵੀ ਪੰਜਾਬੀ ਲੋਕਾਂ ਦੀ ਘੁਮੱਕੜੀ ਅਚਵੀ ਦੇ ਇਲਾਜ ਲਈ ਅੰਗਰੇਜ਼ੀ ਦੇ ਗਿਆਨ ਨੂੰ ਜ਼ਰੂਰੀ ਦੱਸਿਆ ਸੀ। ਇਸ ਵਿਚ ਕੋਈ ਸ਼ੱਕ ਨਹੀਂ ਕਿ ਛੋਟੇ ਵਜ਼ੀਰ, ਜੱਥੇਦਾਰ ਤੋਤਾ ਸਿੰਘ ਜੀ ਤੇ ਵੱਡੇ ਵਜ਼ੀਰ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਨੂੰ, ਅੱਜ ਦੀ ਦੁਨੀਆ ਵਿਚ ਅੰਗਰੇਜ਼ੀ ਦੀ ਵਧਦੀ ਪ੍ਰਭੁਤਾ ਨੇ ਹੀ, ਪੰਜਾਬ ਦੀ ਸਿੱਖਿਆ-ਨੀਤੀ ਵਿਚ ਅੰਗਰੇਜ਼ੀ ਨੂੰ ਮੁੱਢਲਾ ਤੇ ਧ੍ਰੁਵੀ ਅਸਥਾਨ ਦੇਣ ਲਈ ਪ੍ਰੇਰਿਆ ਹੋਵੇਗਾ, ਪਰ ਮੈਨੂੰ ਲੱਗ ਰਿਹਾ ਹੈ ਕਿ ਲੋੜ ਨੂੰ ਪੂਰਾ ਕਰਨ ਲਈ, ਜਿਹੜੀ ਜੁਗਤ ਵਰਤੀ ਗਈ ਹੈ ਤੇ ਜਿਸ ਮਾਤਰਾ ਵਿਚ ਵਰਤੀ ਜਾ ਰਹੀ ਹੈ, ਉਸ ਦੇ ਹਾਨੀਕਾਰਕ ਪੱਖਾਂ ਵੱਲ ਸਾਡੇ ਛੋਟੇ ਤੇ ਵੱਡੇ, ਦੁਹਾਂ ਸਿਆਣੇ ਵਜ਼ੀਰਾਂ ਦਾ ਧਿਆਨ ਨਹੀਂ ਜਾ ਸਕਿਆ। ਇਸ ਲਈ ਇਸ ਮਸਲੇ ਨੂੰ ਜ਼ਰਾ ਵਧੇਰੇ ਗੰਭੀਰਤਾ ਨਾਲ ਸਮਝਣ-ਵਿਚਾਰਨ ਦੀ ਲੋੜ ਹੈ।

ਇਕ ਗੱਲ ਸਪਸ਼ਟ ਹੈ ਕਿ ਪੰਜਾਬ ਸਰਕਾਰ ਵੱਲੋਂ ਪਹਿਲੀ ਜਮਾਤ ਤੋਂ ਅੰਗਰੇਜ਼ੀ ਚਾਲੂ ਕਰਨ ਦੀ ਮਿਤੀ (26.8.1998) ਤੋਂ ਪਹਿਲਾਂ ਜਿਹੜੇ ਪੰਜਾਬੀ, ਕਾਨੂੰਨੀ ਜਾਂ ਗ਼ੈਰ-ਕਾਨੂੰਨੀ ਢੰਗਾਂ ਨਾਲ, ਬਦੇਸਾਂ ਵਿਚ ਪਹੁੰਚ ਚੁੱਕੇ ਹਨ, ਪੰਜਾਬ ਸਰਕਾਰ ਦੀ ਨਵੀਂ ਸਿੱਖਿਆ-ਨੀਤੀ, ਉਨ੍ਹਾਂ ਨੂੰ ਕੋਈ ਫ਼ਾਇਦਾ ਨਹੀਂ ਪਹੁੰਚਾ ਸਕਦੀ। ਅੰਗਰੇਜ਼ੀ ਦੇ ਅਗਿਆਨ ਕਰ ਕੇ ਜੋ ਕਥਿਤ ਤਕਲੀਫ਼ਾਂ ਭੁਗਤਣੀਆਂ ਸਨ, ਉਹ ਭੁਗਤ ਚੁੱਕੇ ਹਨ। ਇਸੇ ਤਰ੍ਹਾਂ, ਜਿਹੜੇ ਲੋਕ ਇਸ ਵੇਲੇ ਬਾਹਰ ਜਾਣ ਲਈ ਕਮਰਕੱਸੇ ਕਰੀ ਬੈਠੇ ਹਨ, ਉਨ੍ਹਾਂ ਦਾ ਵੀ ਸਰਕਾਰ ਦੀ ਨਵੀਂ ਨੀਤੀ ਨੇ ਕੁੱਝ ਨਹੀਂ ਸਵਾਰਨਾ। ਪਹਿਲੀ ਤੋਂ ਅੰਗਰੇਜ਼ੀ ਚਾਲੂ ਕਰਨ ਦਾ ਕਥਿਤ ਲਾਭ ਜੇ ਕਿਸੇ ਵੀ ਪਰਵਾਸ ਕਰਨ ਵਾਲੇ ਨੂੰ ਹੋਣਾ ਹੈ ਤਾਂ ਉਸ ਦਾ

---

* ਇਹ ਲੇਖ 2 ਅਪ੍ਰੈਲ, 2000 ਦੇ *ਪੰਜਾਬੀ ਟ੍ਰਿਬਿਊਨ*, ਚੰਡੀਗੜ੍ਹ ਵਿਚ ਛਪਿਆ ਸੀ।

ਪਤਾ ਅੱਜ ਤੋਂ ਪੰਦਰਾਂ ਵੀਹ ਸਾਲ ਬਾਅਦ ਹੀ ਲੱਗ ਸਕੇਗਾ, ਜਦੋਂ ਪਹਿਲੀ ਤੋਂ ਅੰਗਰੇਜ਼ੀ ਪੜ੍ਹਨ ਵਾਲੀ ਅਜੋਕੀ ਪੌਦ, ਬਦੇਸਾਂ ਵੱਲ ਜਾਣ ਜੋਗੀ ਹੋ ਜਾਵੇਗੀ। ਇਹ ਗੱਲ ਯਕੀਨ ਨਾਲ ਕਹੀ ਜਾ ਸਕਦੀ ਹੈ ਕਿ ਸਾਡੇ ਮਾਨਯੋਗ ਛੋਟੇ ਤੇ ਵੱਡੇ ਵਜ਼ੀਰ ਸਾਹਿਬਾਨ, ਓਦੋਂ ਤਕ ਆਪਣੀ ਗੱਦੀ ਕਾਇਮ ਰੱਖਣ ਦਾ ਸਿਰਤੋੜ ਜਤਨ ਕਰਦੇ ਹੀ ਰਹਿਣਗੇ ਤੇ ਕੋਈ ਵੱਡੀ ਗੱਲ ਨਹੀਂ ਕਿ ਆਪ, ਜਾਂ ਆਪਣੀ ਔਲਾਦ ਰਾਹੀਂ, ਕਿਸੇ ਨਾ ਕਿਸੇ ਹੱਦ ਤਕ, ਆਪਣਾ ਸਿਆਸੀ ਰਸੂਖ਼ ਬਣਾਈ ਰੱਖਣ ਵਿਚ ਸਫਲ ਵੀ ਹੋ ਜਾਣ, ਪਰ ਅਫ਼ਸੋਸ ਇਹ ਹੈ ਕਿ ਉਸ ਵੇਲੇ ਤਕ ਮੈਂ ਇਸ ਰਾਂਗਲੀ ਧਰਤੀ ਉੱਤੇ ਬੈਠੇ ਨਹੀਂ ਰਹਿਣਾ, ਵਰਨਾ ਇਸ ਵਲਾਯੌੜ ਸਰਕਾਰੀ ਫ਼ੈਸਲੇ ਨਾਲ ਹੋਏ ਪੰਜਾਬੀ ਭਾਸ਼ਾ ਤੇ ਸਭਿਆਚਾਰ ਦੇ ਘਾਣ ਦਾ ਸਾਰਾ ਕੱਚਾ ਚਿੱਠਾ ਓਦੋਂ ਦੀ ਲੋਕ-ਕਚਹਿਰੀ ਵਿਚ ਪੇਸ਼ ਕਰਨੋਂ ਕਦੀ ਨਾ ਟਲਦਾ। ਹੁਣ, ਪੰਦਰਾਂ-ਵੀਹ ਵਰ੍ਹੇ ਬਾਅਦ ਦੇ ਹੋਣ ਵਾਲੇ ਸਭਿਆਚਾਰਕ, ਵਿਦਿਅਕ, ਮਾਨਸਿਕ ਤੇ ਸਿਆਸੀ ਨੁਕਸਾਨ ਦੀ ਚਿੰਤਾ ਨੂੰ ਇਕ ਪਾਸੇ ਰੱਖ ਕੇ, ਮੈਂ ਇਸ ਸਰਕਾਰੀ ਦਾਅਵੇ ਨੂੰ ਕਿ ਕੱਚੀ ਪਹਿਲੀ ਤੋਂ ਅੰਗਰੇਜ਼ੀ ਦੀ ਪੜ੍ਹਾਈ, ਦਸੌਰ ਜਾਣ ਵਾਲੇ ਪੰਜਾਬੀਆਂ ਦੀ ਸਹੂਲਤ ਲਈ ਜਾਰੀ ਕੀਤੀ ਜਾ ਰਹੀ ਹੈ, ਦੋ ਸਰਲ ਜਿਹੀਆਂ ਘਸਵੱਟੀਆਂ ਉੱਤੇ ਪਰਖਣ ਦਾ ਜਤਨ ਕਰਦਾ ਹਾਂ :

ਪਹਿਲੀ : ਬਦੇਸ ਜਾਣ ਵਾਲੇ ਪੰਜਾਬੀਆਂ ਦੀ ਗਿਣਤੀ ਕਿੰਨੀ ਕੁ ਹੈ ?

ਦੂਜੀ : ਅੰਗਰੇਜ਼ੀ ਦੇ ਗਿਆਨ ਤੋਂ ਬਿਨਾਂ ਬਦੇਸਾਂ ਵਿਚ ਜਾ ਟਿਕਣ ਵਾਲੇ ਪੰਜਾਬੀਆਂ ਦਾ ਤਜਰਬਾ ਕੀ ਕਹਿੰਦਾ ਹੈ ?

ਇਹ ਗੱਲ ਤਾਂ ਸਭ ਦਿਆਂ ਮੂੰਹਾਂ ਉੱਤੇ ਚੜ੍ਹੀ ਹੋਈ ਹੈ ਕਿ ਪੰਜਾਬੀ ਲੋਕਾਂ ਨੂੰ ਬਾਹਰਲੇ ਦੇਸਾਂ ਵਿਚ ਜਾਣ ਦਾ ਬੜਾ ਸ਼ੌਕ ਹੈ। ਚਲੋ, ਮੰਨ ਲਿਆ ਕਿ ਇਹ ਲੋਕ ਦੁਨੀਆ ਦਾ ਮੇਲਾ ਤੁਰ-ਫਿਰ ਕੇ ਵੇਖਣ ਦੇ ਸ਼ੌਕੀਨ ਹਨ, ਪਰ ਕਿੰਨੇ ਪੰਜਾਬੀ ਹਨ ਜੋ ਹਰ ਸਾਲ ਬਦੇਸ ਦਾ ਮੇਲਾ ਵੇਖਣ ਜਾਂ ਓਥੇ ਹੀ ਵੱਸ ਪੈਣ ਲਈ ਬਾਹਰ ਜਾਂਦੇ ਹਨ ? ਨਾ ਸਾਡੇ ਕਿਸੇ ਸਮਾਜ-ਵਿਗਿਆਨੀ ਨੇ, ਨਾ ਸਾਡੀ ਸਰਕਾਰ ਨੇ, ਇਸ ਦਾ ਕੋਈ ਅੰਦਾਜ਼ਾ ਲਾਉਣ ਦੀ ਕੋਸ਼ਿਸ਼ ਕੀਤੀ ਹੈ। ਸਰਕਾਰ ਦੀ ਦਲੀਲ ਦੀ ਤਹਿ ਤਕ ਪਹੁੰਚਣ ਲਈ ਤੇ ਬਾਹਰ ਜਾਣ ਵਾਲੇ ਪੰਜਾਬੀਆਂ ਦੀ ਗਿਣਤੀ ਦੇ ਅੰਦਾਜ਼ੇ ਨੂੰ ਨਿਸਚਿਤ ਅੰਕੜਿਆਂ ਵਿਚ ਬਦਲਣ ਲਈ, ਮੈਂ ਆਪਣੇ ਮਿੱਤਰ ਸ. ਕਰਤਾਰ ਸਿੰਘ ਦੁੱਗਲ ਨੂੰ, ਜੋ ਰਾਜ-ਸਭਾ ਦੇ ਮੈਂਬਰ ਹਨ, ਕੁੱਝ ਸਵਾਲ ਲਿਖ ਕੇ ਭੇਜੇ ਸਨ, ਜਿਨ੍ਹਾਂ ਦੇ ਜਵਾਬ ਉਨ੍ਹਾਂ ਨੇ ਰਾਜ-ਸਭਾ ਦੀ ਸਕੱਤਰੇਤ ਪਾਸੋਂ ਮੰਗਣ ਦੀ ਕਿਰਪਾ ਕੀਤੀ। ਦੁੱਗਲ ਜੀ ਨੂੰ ਸ੍ਰੀਮਤੀ ਵਸੁੰਧਰਾ ਰਾਜੇ, ਭਾਰਤ ਸਰਕਾਰ ਦੀ ਵਰਤਮਾਨ ਬਦੇਸ ਰਾਜ-ਮੰਤਰੀ ਵੱਲੋਂ ਜੋ ਲਿਖਤੀ ਉੱਤਰ 4 ਮਾਰਚ, 1999 ਨੂੰ ਪ੍ਰਾਪਤ ਹੋਇਆ, ਉਸ ਦਾ ਵੇਰਵਾ ਅੱਗੇ-ਦਿੱਤੇ ਅਨੁਸਾਰ ਹੈ।

| ਸਾਲ | ਨਵੇਂ ਜਾਰੀ ਹੋਏ ਪਾਸਪੋਰਟ | ਨਵਿਆਏ ਪਾਸਪੋਰਟ | ਕੁੱਲ ਗਿਣਤੀ |
|---|---|---|---|
| 1997 | 1,50,659 | 5,574 | 1,56,233 |
| 1998 | 1,62,490 | 4,112 | 1,66,602 |

ਇਸ ਨਾਲ ਸੰਬੰਧਿਤ ਹੋਰ ਸਵਾਲਾਂ ਦੇ ਜਵਾਬ ਵਿਚ ਸ੍ਰੀਮਤੀ ਰਾਜ-ਮੰਤਰੀ ਜੀ ਨੇ ਇਹ ਲਿਖਿਆ ਹੈ :

Punjabis visit almost all the countries. No country-wise record of Punjabis specifically going abroad as tourists, emigrating permanently, and returning to India, is maintained by the Government.

ਜਿਨ੍ਹਾਂ ਸਵਾਲਾਂ ਦੇ ਜਵਾਬ ਭਾਰਤ ਸਰਕਾਰ ਨਹੀਂ ਦੇ ਸਕੀ, ਉਨ੍ਹਾਂ ਦੇ ਨਿਸਚਿਤ ਜਵਾਬ ਮਿਲ ਜਾਂਦੇ ਤਾਂ ਪੰਜਾਬ ਸਰਕਾਰ ਤੇ ਇਸ ਦੇ ਪੱਖੀਆਂ ਦੀ ਦਲੀਲ ਦਾ ਹੋਰ ਵਧੇਰੇ ਠੋਸ ਖੰਡਨ ਕੀਤਾ ਜਾ ਸਕਦਾ ਸੀ, ਪਰ ਜਿਹੜੇ ਅੰਕੜੇ ਮਿਲ ਗਏ ਹਨ, ਉਹ ਵੀ ਸਰਕਾਰੀ ਦਲੀਲ ਦੇ ਥੋਥ ਨੂੰ ਨੰਗਾ ਕਰਨ ਲਈ ਕਾਫ਼ੀ ਸਹਾਇਕ ਹਨ। 1991 ਦੀ ਮਰਦਮ-ਸ਼ੁਮਾਰੀ ਅਨੁਸਾਰ ਪੰਜਾਬ ਦੀ ਆਬਾਦੀ ਕੁੱਲ 2.02 ਕਰੋੜ ਹੈ। ਇਨ੍ਹਾਂ ਵਿੱਚੋਂ ਜੇ ਪਾਸਪੋਰਟਾਂ ਦੇ ਪ੍ਰਾਪਤ ਅੰਕੜੇ (1,66,000) ਸਾਹਮਣੇ ਰੱਖ ਲਏ ਜਾਣ ਤਾਂ ਹਰ ਸਾਲ ਪੰਜਾਬ ਦੀ ਕੁੱਲ ਆਬਾਦੀ ਦਾ ਇਕ ਫ਼ੀ-ਸਦੀ ਭਾਗ ਵੀ ਨਹੀਂ ਬਣਦੇ (0.8%)। ਇਹ ਮਾਤਰਾ ਉਨ੍ਹਾਂ ਪੰਜਾਬੀਆਂ ਦੀ ਹੈ ਜਿਨ੍ਹਾਂ ਦੇ ਅੰਦਰ, ਕਿਸੇ ਨਾ ਕਿਸੇ ਵੇਲੇ, ਦੇਸ ਤੋਂ ਬਾਹਰ ਜਾਣ ਦੀ ਉਲੇਲ ਉੱਠੀ ਤੇ ਉਨ੍ਹਾਂ ਨੇ ਪਾਸਪੋਰਟ ਬਣਵਾ ਲਏ, ਪਰ ਵੇਖਣਾ ਤਾਂ ਇਹ ਚਾਹੀਦਾ ਹੈ ਕਿ ਇਨ੍ਹਾਂ ਵਿੱਚੋਂ, ਅਸਲ ਵਿਚ, ਦੇਸ ਤੋਂ ਬਾਹਰ ਜਾਣ ਵਿਚ ਸਫਲ ਕਿੰਨੇ ਪੰਜਾਬੀ ਹੋਏ ? ਮੇਰੇ ਅੰਦਾਜ਼ੇ ਅਨੁਸਾਰ, ਇਨ੍ਹਾਂ 1,66,000 ਪਾਸਪੋਰਟ-ਧਾਰੀਆਂ ਵਿੱਚੋਂ, ਹਰ ਸਾਲ ਵੱਧ ਤੋਂ ਵੱਧ ਅੱਧੇ, ਅਰਥਾਤ 83,000 ਪੰਜਾਬੀ ਹੋਣਗੇ, ਜੋ ਆਪਣੇ ਪਾਸਪੋਰਟਾਂ ਦਾ ਲਾਭ ਉਠਾ ਕੇ ਬਾਹਰ ਗਏ ਹੋਣਗੇ। ਇਨ੍ਹਾਂ ਵਿਚ 2,000 ਹੋਰ ਵੀ ਪਾ ਲਈਏ ਜੋ ਗ਼ੈਰ ਕਾਨੂੰਨੀ ਤਰੀਕਿਆਂ ਨਾਲ ਬਾਹਰ ਨਿਕਲਣ ਵਿਚ ਸਫਲ ਹੋ ਗਏ ਹੋਣਗੇ ਤਾਂ ਇਹ 85,000 ਨਫ਼ਰੀ, ਪੰਜਾਬ ਦੀ ਕੁੱਲ ਆਬਾਦੀ ਦਾ 0.4% ਭਾਗ ਬਣਦੀ ਹੈ। ਜ਼ਰਾ ਹੋਰ ਧਿਆਨ ਨਾਲ ਵੇਖਿਆ ਜਾਏ ਤਾਂ ਇਨ੍ਹਾਂ 80-85,000 ਪੰਜਾਬੀਆਂ ਵਿੱਚੋਂ, ਬਦੇਸੀ ਦੂਤ-ਘਰਾਂ ਦੀਆਂ ਸ਼ਰਤਾਂ ਪੂਰੀਆਂ ਕਰਨ ਵਾਲੇ, ਜੇ ਬਹੁਤੇ ਨਹੀਂ ਤਾਂ ਅੱਧੇ ਜ਼ਰੂਰ ਅਜਿਹੇ ਬੰਦੇ ਹੋਣਗੇ ਜੋ ਕਿਸੇ ਨਾ ਕਿਸੇ ਪੇਸ਼ੇ ਦੇ ਮਾਹਰ ਹੋਣ ਕਰਕੇ ਅੱਗੇ ਹੀ ਅੰਗਰੇਜ਼ੀ ਦੇ ਜਾਣਕਾਰ ਹੁੰਦੇ ਹਨ। ਇਸ ਸ਼੍ਰੇਣੀ ਲਈ ਪਹਿਲੀ ਜਮਾਤ ਤੋਂ ਅੰਗਰੇਜ਼ੀ ਵਾਲਾ ਨੁਮੂਨਾ, ਫ਼ਾਲਤੂ ਹੋਣ ਕਰਕੇ, ਬੇਕਾਰ ਹੈ ਕਿਉਂਕਿ ਇਨ੍ਹਾਂ ਵਿੱਚੋਂ ਬਥੇਰਿਆਂ ਨੇ ਛੇਵੀਂ ਜਮਾਤ ਤੋਂ ਅੰਗਰੇਜ਼ੀ ਪੜ੍ਹ ਕੇ ਆਪਣੇ ਡਿਪਲੋਮੇ ਜਾਂ ਡਿਗਰੀਆਂ ਲਈਆਂ ਹੁੰਦੀਆਂ ਹਨ। ਦਸੌਰ ਜਾਣ ਵਾਲੇ ਪੰਜਾਬੀਆਂ ਵਿੱਚੋਂ ਅੰਗਰੇਜ਼ੀ ਜਾਣਨ ਵਾਲੇ ਪੇਸ਼ਾਵਰਾਂ ਦੀ ਅੱਧੀ ਨਫ਼ਰੀ ਵੀ ਕੱਢ ਦੇਈਏ ਤਾਂ ਬਾਕੀ ਰਹਿ ਜਾਂਦੇ ਹਨ ਕੁੱਲ 42,500 ਪੰਜਾਬੀ, ਅਰਥਾਤ ਪੰਜਾਬ ਦੀ ਵੱਸੋਂ ਦਾ 0.2% ਹਿੱਸਾ ਜਾਂ ਇਉਂ ਕਹਿ ਲਈਏ ਕਿ 1,000 ਪਿੱਛੇ ਕੇਵਲ 2 ਬੰਦੇ। ਕਿਸੇ ਵੀ ਪਾਠਕ ਲਈ ਇਹ ਦੱਸਣਾ ਔਖਾ ਨਹੀਂ ਹੋਣਾ ਚਾਹੀਦਾ ਕਿ 1,000 ਪਿੱਛੇ, ਸਿਰਫ਼ 2 ਪੰਜਾਬੀਆਂ ਦੀ ਸਹੂਲਤ ਲਈ, ਪ੍ਰਾਇਮਰੀ ਵਿਚ ਦਾਖ਼ਲ ਹੋਣ ਵਾਲੇ ਵੀਹ ਤੋਂ ਪੰਝੀ ਲੱਖ ਉਸ ਉਮਰ ਦੇ ਬੱਚਿਆਂ ਉੱਤੇ ਅੰਗਰੇਜ਼ੀ ਦਾ ਗ਼ੈਰ-ਜ਼ਰੂਰੀ ਭਾਰ ਲੱਦਣਾ, ਜਿਸ ਵਿਚ ਉਨ੍ਹਾਂ ਦੀ ਆਪਣੀ ਮਾਂ-ਬੋਲੀ ਵਿਚ ਪੱਕੀ ਬੁਨਿਆਦ ਬਣਨੀ ਚਾਹੀਦੀ ਹੈ, ਕਿਸ ਵਿਦਿਅਕ, ਨੈਤਿਕ, ਸਦਾਚਾਰਕ, ਭਾਈਚਾਰਕ, ਸਭਿਆਚਾਰਕ ਜਾਂ ਮਾਲੀ ਨੁਕਤੇ ਤੋਂ ਜਾਇਜ਼ ਹੈ ? ਕੀ ਹਜ਼ਾਰ ਪਿੱਛੇ ਇਨ੍ਹਾਂ ਦੋ ਬੰਦਿਆਂ ਨੂੰ, ਜਿੰਨਾ ਕੁ ਅੰਗਰੇਜ਼ੀ ਦਾ ਗਿਆਨ ਜ਼ਰੂਰੀ ਸਮਝਿਆ ਜਾਂਦਾ ਹੈ, ਉਹ ਦੇਣ ਲਈ, ਕੋਈ ਵੱਖਰਾ ਇੰਤਜ਼ਾਮ ਕਰਨਾ, ਮਨੁੱਖੀ ਸੋਚ ਤੋਂ ਬਾਹਰ ਦੀ ਗੱਲ ਹੈ ? 1000 ਵਿੱਚੋਂ ਇਨ੍ਹਾਂ ਦੋ ਬੰਦਿਆਂ ਲਈ, ਜਿਨ੍ਹਾਂ ਨੇ ਆਪਣੀ

ਕਿਸਮਤ ਬਾਹਰ ਜਾ ਕੇ ਅਜ਼ਮਾਉਣੀ ਹੁੰਦੀ ਹੈ, 998 ਪੰਜਾਬੀ ਬੱਚਿਆਂ ਨੂੰ ਧਿੰਙੋਜ਼ੋਰੀ ਅੰਗਰੇਜ਼ੀ ਦੇ ਲੜ ਲਾਉਣਾ, ਇਹ ਕਿਸ ਤਰ੍ਹਾਂ ਦੀ ਪੁੱਠੀ ਪੰਜਾਬੀਅਤ ਹੈ, ਆਪਣੀ ਅਕਲ ਲਈ ਦੂਰ ਦੂਰ ਤਕ ਮਸ਼ਹੂਰ, ਸਾਡੀ ਆਪਣੀ ਚੁਣੀ ਹੋਈ ਅਕਾਲੀ ਸਰਕਾਰ ਦੀ ?

ਡਾਕਟਰ, ਇੰਜੀਨੀਅਰ, ਵਕੀਲ, ਅਧਿਆਪਕ, ਲੇਖੇ ਦੇ ਮਾਹਿਰ, ਕੰਪਿਊਟਰ ਦੇ ਵਿਸ਼ੇਸ਼ੱਗ, ਕਿਸੇ ਵੀ ਸਾਇੰਸੀ ਵਿਸ਼ੇ ਦੀ ਡਿਗਰੀ ਵਾਲੇ ਪੰਜਾਬੀ, ਅੰਗਰੇਜ਼ੀ ਜਾਣਦੇ ਹੀ ਹੁੰਦੇ ਹਨ। ਇਹ ਤਾਂ ਪੱਕੀ ਗੱਲ ਹੈ ਕਿ ਇਨ੍ਹਾਂ ਪੇਸ਼ਾਵਰਾਂ ਲਈ ਤਾਂ ਸਰਕਾਰ ਨੇ ਪਹਿਲੀ ਜਮਾਤ ਤੋਂ ਅੰਗਰੇਜ਼ੀ ਦੀ ਸਿੱਖਿਆ ਚਾਲੂ ਨਹੀਂ ਕੀਤੀ। ਜੇ ਲੋੜ ਮਹਿਸੂਸ ਕੀਤੀ ਹੋਵੇਗੀ ਤਾਂ ਉਨ੍ਹਾਂ ਅਨਪੜ੍ਹਾਂ ਜਾਂ ਅੱਧਪੜ੍ਹਾਂ ਲਈ ਕੀਤੀ ਹੋਵੇਗੀ, ਜੋ ਛੇਵੀਂ ਜਮਾਤ ਤੋਂ ਪਹਿਲਾਂ ਪਹਿਲਾਂ ਸਕੂਲ ਤੋਂ ਉੱਠ ਜਾਂਦੇ ਹਨ ਤੇ ਛੇਵੀਂ ਜਮਾਤ ਤੋਂ ਜਾਰੀ ਹੋਣ ਵਾਲੀ ਅੰਗਰੇਜ਼ੀ ਤੋਂ ਕੋਈ ਲਾਭ ਨਹੀਂ ਉਠਾ ਸਕਦੇ। ਜੇ ਅੰਕੜੇ ਮਿਲ ਸਕਣ ਤਾਂ ਸਪਸ਼ਟ ਹੋ ਜਾਵੇਗਾ ਕਿ ਅੱਜਕੱਲ੍ਹ ਬਾਹਰ ਜਾਣ ਵਾਲਿਆਂ ਵਿਚ ਅੰਗਰੇਜ਼ੀ ਨਾ ਜਾਣਨ ਵਾਲੇ ਜਾਂ ਬਿਲਕੁਲ ਅਨਪੜ੍ਹ ਪੰਜਾਬੀਆਂ ਦੀ ਗਿਣਤੀ ਬਹੁਤ ਹੀ ਘੱਟ ਹੈ। ਇਸ ਵੇਲੇ ਤਾਂ, ਸਰਕਾਰ ਦੀ ਸਿੱਖਿਆ-ਪ੍ਰਤਿ ਬੇਧਿਆਨੀ ਦੇ ਕਾਰਨ, ਪੰਜਾਬ ਵਿਚ ਅਨਪੜ੍ਹ ਲੋਕ ਮੌਜੂਦ ਹਨ ਪਰ ਅਗਲੇ ਪੰਦਰਾਂ ਵੀਹਾਂ ਸਾਲਾਂ ਵਿਚ, ਆਸ ਕੀਤੀ ਜਾਂਦੀ ਹੈ, ਕਿ ਇਹ ਅਨਪੜ੍ਹਤਾ ਨਹੀਂ ਰਹੇਗੀ। ਇਸ ਵੇਲੇ ਦੇ ਅਨਪੜ੍ਹਾਂ ਨੂੰ ਬਹਾਨਾ ਬਣਾ ਕੇ ਪੰਜਾਬ ਦੇ 20 ਲੱਖ ਬੱਚਿਆਂ ਦੀ ਦਿਮਾਗ਼ੀ ਨਿਰੋਲਤਾ ਨੂੰ ਅੰਗਰੇਜ਼ੀ ਨਾਲ ਦੋਗਲੀ ਬਣਾ ਦੇਣਾ, ਆਪਣੇ ਫੁੱਲਾਂ ਵਰਗੇ ਬੱਚਿਆਂ ਨਾਲ ਵੈਰ ਕਮਾਉਣ ਦੇ ਤੁੱਲ ਹੈ। ਆਸ ਹੈ, ਇਸ ਮੁੱਦੇ ਦਾ ਨਾਂ ਲੈ ਕੇ ਪੰਜਾਬ ਸਰਕਾਰ ਵੱਲੋਂ ਪੁੱਟੇ ਗਏ ਕਦਮ ਦੇ ਬੇਲੋੜੇ ਤੇ ਨਾਵਾਜਬ ਹੋਣ ਵਿਚ ਕੋਈ ਸ਼ੱਕ-ਸ਼ੁਬਹ ਨਹੀਂ ਰਿਹਾ ਹੋਣਾ।

ਹੁਣ ਲੈਂਦੇ ਹਾਂ ਉਨ੍ਹਾਂ ਪੰਜਾਬੀਆਂ ਦੇ ਤਜਰਬੇ, ਜਿਹੜੇ ਪੰਜਾਬ ਵਿਚ ਰਹਿੰਦਿਆਂ ਤਾਂ ਇੱਲ ਦਾ ਨਾਂ ਕੋਕੋ ਨਹੀਂ ਸਨ ਜਾਣਦੇ, ਪਰ ਜਦੋਂ ਰਿਜ਼ਕ ਦੀ ਭਾਲ ਵਿਚ ਬਾਹਰ ਨਿਕਲ ਹੀ ਪਏ ਤਾਂ, ਔਖੇ ਹੋਏ ਭਾਵੇਂ ਸੌਖੇ, ਮੈਕਸੀਕੋ, ਕਨੇਡਾ ਤੇ ਅਮਰੀਕਾ ਜਾਂ ਯੂਰਪ ਦੇ ਕਿਸੇ ਦੇਸ ਵਿਚ ਜਾ ਸਾਹ ਲਿਆ। ਇਨ੍ਹਾਂ ਵਿੱਚੋਂ ਜ਼ਿਲਾ ਹੁਸ਼ਿਆਰਪੁਰ ਦੇ ਇਕ ਅਨਪੜ੍ਹ ਪੇਂਡੂ ਸਿੱਖ ਕਿਰਸਾਣ ਮਈਆ ਸਿੰਘ ਦੀ ਕਨੇਡਾ ਦੇ ਸੂਬੇ ਵਿਕਟੋਰੀਆ ਵਿਚ ਕਾਇਮ ਕੀਤੀ ਜਾਇਦਾਦ ਦੇ ਬਚੇ-ਖੁਚੇ ਨਿਸ਼ਾਨ ਮੈਂ ਆਪਣੀਆਂ ਅੱਖਾਂ ਨਾਲ ਵੇਖ ਆਇਆ ਹਾਂ। ਮਹਾਰਾਣੀ ਵਿਕਟੋਰੀਆ ਨੇ ਆਪਣੇ ਰਾਜ ਦੇ 60 ਵਰ੍ਹੇ ਪੂਰੇ ਹੋਣ ਦਾ ਜ਼ਸ਼ਨ ਸੰਨ 1900 ਈ. ਵਿਚ ਮਨਾਉਣ ਲਈ ਭਾਰਤ ਤੋਂ ਜਿਹੜਾ ਫ਼ੌਜੀ ਦਸਤਾ ਲੰਡਨ ਮੰਗਵਾਇਆ, ਉਸ ਵਿਚ ਹੁਸ਼ਿਆਰਪੁਰ ਦੇ ਪਿੰਡ 'ਪਾਲਦੀ' ਦਾ ਇਕ ਸਿਪਾਹੀ ਸੀ ਗੁਣੀਆ ਸਿੰਘ। ਕੁੱਝ ਹੋਰਨਾਂ ਵਾਂਗ, ਉਹ ਵੀ ਸਿੱਧਾ ਵਾਪਸ ਇੰਡੀਆ ਆਉਣ ਦੀ ਥਾਂ, ਕਨੇਡਾ ਜਾ ਪਹੁੰਚਿਆ। ਗੁਣੀਆ ਸਿੰਘ ਦਾ ਛੋਟਾ ਭਰਾ ਸੀ ਮਈਆ ਸਿੰਘ। ਉਸ ਪਾਸੋਂ ਵੀ ਨਾ ਰਿਹਾ ਗਿਆ ਤੇ ਉਹ ਵੀ ਆਪਣੀ ਕਿਸਮਤ ਅਜ਼ਮਾਉਣ ਲਈ ਜਾ ਪਹੁੰਚਿਆ ਸਾਨ ਫ਼ਰਾਂਸਿਸਕੋ। ਫਿਰਦਾ-ਫਿਰਾਉਂਦਾ ਉਹ ਵਿਕਟੋਰੀਆ (ਕਨੇਡਾ) ਦੇ ਅੱਤ ਸੰਘਣੇ ਜੰਗਲ ਵਿਚ, ਜਿੱਥੇ ਇਕ ਅਮਰੀਕਨ ਨੇ ਲੱਕੜਾਂ ਚੀਰਨ ਵਾਲਾ ਵੱਡਾ ਆਰਾ ਲਾਇਆ ਹੋਇਆ ਸੀ, ਪਹੁੰਚ ਗਿਆ। ਮਈਆ ਸਿੰਘ ਨੂੰ ਓਥੇ ਦਿਹਾੜੀ ਉੱਤੇ ਕੰਮ ਮਿਲ ਗਿਆ। ਕੁੱਝ ਵਰ੍ਹਿਆਂ ਪਿੱਛੋਂ ਇਸ ਅਨਪੜ੍ਹ ਸਿੱਖ ਨੇ ਉਹ ਆਰਾ ਅਮਰੀਕਨ ਪਾਸੋਂ ਖ਼ਰੀਦ ਲਿਆ। ਹੌਲੀ ਹੌਲੀ ਉਸ ਨੇ ਦੋ ਆਰੇ ਹੋਰ ਲਾ ਲਏ। ਉਸ ਦਾ ਕੰਮ ਏਨਾ ਵਧ ਗਿਆ ਕਿ ਉਸ

ਨੇ ਰੇਲਵੇ ਦੇ ਅਧਿਆਰੀਆਂ ਨੂੰ, ਆਪਣੇ ਆਰਿਆਂ ਤਕ ਰੇਲ ਦੀ ਪਟੜੀ ਵਿਛਾਉਣ ਅਤੇ ਇਕ ਸਟੇਸ਼ਨ ਕਾਇਮ ਕਰਨ ਲਈ ਮਨਾ ਲਿਆ। ਸਟੇਸ਼ਨ ਦਾ ਨਾਂ, ਉਸ ਦੇ ਜ਼ੋਰ ਦੇਣ ਉੱਤੇ, ਉਸ ਦੇ ਹੁਸ਼ਿਆਰਪੁਰ ਵਾਲੇ ਪਿੰਡ ਦੇ ਨਾਂ ਉੱਤੇ 'ਪਾਲਦੀ' ਰੱਖਿਆ ਗਿਆ। ਹੌਲੀ ਹੌਲੀ, ਮਈਆ ਸਿੰਘ ਨੇ ਆਪਣੇ ਆਪ ਨੂੰ ਅੰਗਰੇਜ਼ੀ ਵੀ ਸਿਖਾ ਲਈ। 'ਪਾਲਦੀ' ਵਿਚ ਉਸ ਨੇ ਇਕ ਬੜਾ ਸ਼ਾਨਦਾਰ ਗੁਰਦੁਆਰਾ ਬਣਵਾਇਆ ਤੇ ਨਾਲ ਹੀ ਇਕ ਵੱਡਾ ਲੰਗਰ ਦਾ ਹਾਲ ਉਸਾਰਿਆ। ਕੀਰਤਨੀ ਜੱਥੇ ਤੇ ਸੇਵਾਦਾਰਾਂ ਲਈ ਬਣਵਾਏ ਪੱਕੇ ਰਿਹਾਇਸ਼ੀ ਕੁਆਟਰ ਅਤੇ ਗੁਰਦੁਆਰੇ ਤੇ ਲੰਗਰ ਦੀਆਂ ਇਮਾਰਤਾਂ, ਮੇਰੇ ਵੇਖਣ ਵੇਲੇ ਤਕ, ਉਸ ਜੰਗਲ ਵਿਚ, ਜਿਉਂ ਦੀਆਂ ਤਿਉਂ ਖੜੀਆਂ ਸਨ। ਆਸ ਹੈ, ਅਜੇ ਤਕ ਵੀ ਕਾਇਮ ਹੋਣਗੀਆਂ। ਜਦੋਂ ਮੈਂ ਓਥੇ ਗਿਆ, ਉਸ ਹਿੰਮਤੀ ਸਿੱਖ ਦੇ ਮੂਲ ਪਰਿਵਾਰ ਵਿੱਚੋਂ ਕੇਵਲ ਇਕ ਬਜ਼ੁਰਗ ਮਾਤਾ ਬਾਕੀ ਸੀ, ਪਰ ਉਹ ਵਡੇਰੀ ਉਮਰ ਤੇ ਬੀਮਾਰੀ ਕਰ ਕੇ ਕਿਸੇ ਸਵਾਲ ਦਾ ਜਵਾਬ ਦੇਣ ਦੀ ਹਾਲਤ ਵਿਚ ਨਹੀਂ ਸੀ। ਮਈਆ ਸਿੰਘ ਕਨੇਡਾ ਵਿਚ ਮੇਓ ਸਿੰਘ (Mayo Singh) ਕਰ ਕੇ ਮਸ਼ਹੂਰ ਹੋਇਆ ਤੇ ਵੱਡੀਆਂ ਅਸਾਮੀਆਂ ਵਿਚ ਗਿਣਿਆ ਜਾਂਦਾ ਸੀ। ਹੁਣ ਕਾਰਖ਼ਾਨੇ ਤੇ ਸਟੇਸ਼ਨ ਦਾ ਨਾਂ-ਨਿਸ਼ਾਨ ਮਿਟ ਚੁੱਕਾ ਹੈ, ਪਰ ਰੇਲਵੇ ਦੀ ਲਾਈਨ ਅੱਜ ਵੀ ਮੌਜੂਦ ਹੈ। ਕਿਸੇ ਵੇਲੇ ਏਥੇ ਸ਼ਾਨਦਾਰ ਜੋੜ-ਮੇਲੇ ਲੱਗਦੇ ਹੋਣਗੇ, ਕਿਉਂਕਿ ਜਿਹੜੇ ਛਪੇ ਤੇ ਹੱਥ-ਲਿਖੇ ਇਸ਼ਤਿਹਾਰ ਤੇ ਹਿਸਾਬ-ਕਿਤਾਬ ਦੇ ਕਾਗਜ਼ ਅਜੇ ਮੌਜੂਦ ਹਨ, ਉਹ ਪੁਰਾਣੀਆਂ ਰੌਣਕਾਂ ਦੀ ਸ਼ਾਹਦੀ ਭਰਦੇ ਹਨ। ਮਈਆ ਸਿੰਘ ਤੇ ਇਸ ਦੇ ਰਿਸ਼ਤੇਦਾਰ, ਜਿਨ੍ਹਾਂ ਨੂੰ ਉਸ ਨੇ ਓਥੇ ਬੁਲਾ ਲਿਆ ਸੀ, ਸਾਰੇ, ਸ਼ੁਰੂ-ਸ਼ੁਰੂ ਵਿਚ, ਗੁਰਮੁਖੀ-ਪੰਜਾਬੀ ਤੋਂ ਬਿਨਾਂ, ਕੋਈ ਹੋਰ ਬੋਲੀ ਜਾਂ ਲਿਪੀ ਨਹੀਂ ਸਨ ਜਾਣਦੇ। ਗੁਜ਼ਾਰੇ ਜੋਗੀ ਬੋਲ-ਚਾਲ ਵਾਲੀ ਅੰਗਰੇਜ਼ੀ ਉਨ੍ਹਾਂ ਨੂੰ ਉਨ੍ਹਾਂ ਦਿਆਂ ਕੰਨਾਂ ਨੇ ਸਿਖਾ ਦਿੱਤੀ ਸੀ, ਪਰ ਹਿਸਾਬ-ਕਿਤਾਬ, ਇਨਕਮ-ਟੈਕਸ, ਵਪਾਰਕ ਖ਼ਤ-ਪੱਤਰ ਅਤੇ ਦਫ਼ਤਰਾਂ ਨਾਲ ਲਿਖਾ-ਪੜ੍ਹੀ ਲਈ ਉਨ੍ਹਾਂ ਨੇ ਅਮਰੀਕਨ ਗੋਰੇ ਨੌਕਰ ਰੱਖੇ ਹੋਏ ਸਨ। ਇਹ ਸੀ ਸਫਲ ਰਚਨਾ, ਜੋ ਅੰਗਰੇਜ਼ੀ ਤੇ ਸਕੂਲੀ ਵਿਦਿਆ ਤੋਂ ਕੋਰੇ ਇਕ ਪੰਜਾਬੀ ਨੇ ਰਚ ਕੇ ਵਿਖਾਈ (ਵਧੇਰੇ ਵੇਰਵੇ ਲਈ ਵੇਖੋ ਮਈਆ ਸਿੰਘ ਦੀ ਨੂੰਹ JOAN MAYO ਦੀ ਲਿਖੀ ਹੋਈ ਕਿਤਾਬ Paldi Remembered : 50 years in the Life of a Vancouver Island Logging Town. ਜਿਹੜੀ ਜ਼ੀਰਾਕਸ ਕਾਪੀ ਮੇਰੇ ਪਾਸ ਹੈ, ਉਸ ਵਿਚ ਛਪਣ ਸਾਲ ਤੇ ਪ੍ਰਕਾਸ਼ਕ ਆਦਿ ਬਾਰੇ ਸੂਚਨਾ ਪ੍ਰਾਪਤ ਨਹੀਂ ਹੈ)। ਜਿਉਂ ਜਿਉਂ ਮੈਨੂੰ ਕਨੇਡਾ, ਅਮਰੀਕਾ ਤੇ ਇੰਗਲੈਂਡ ਵਰਗੇ ਠੇਠ ਅੰਗਰੇਜ਼ੀ-ਭਾਸ਼ੀ ਦੇਸਾਂ ਵਿਚ ਘੁੰਮਣ ਦੇ ਮੌਕੇ ਮਿਲਦੇ ਗਏ, ਮੇਰੇ ਸਾਹਮਣੇ ਇਸ ਨਮੂਨੇ ਦੀ ਸਫਲਤਾ ਦੀਆਂ ਸੈਂਕੜੇ ਨਹੀਂ, ਹਜ਼ਾਰਾਂ ਮਿਸਾਲਾਂ ਆਉਂਦੀਆਂ ਗਈਆਂ। ਬਿਲਕੁਲ ਅਨਪੜ੍ਹ, ਅੰਗਰੇਜ਼ੀ ਤੋਂ ਨਿਪਟ ਕੋਰੇ, ਅਨੇਕ ਪੰਜਾਬੀ, ਮਜ਼ੂਰੀ ਕਰ ਕੇ, ਖੇਤਾਂ ਤੇ ਕਾਰਖ਼ਾਨਿਆਂ ਵਿਚ ਦਿਹਾੜੀਆਂ ਲਾ ਲਾ ਕੇ, ਅਖ਼ਬਾਰ ਵੇਚ ਵੇਚ ਕੇ ਜਾਂ ਹਸਪਤਾਲਾਂ ਤੇ ਸੜਕਾਂ ਵਿਚ ਸਫ਼ਾਈ-ਸੇਵਕਾਂ ਦਾ ਕੰਮ ਕਰ ਕਰ ਕੇ, ਧਨਾਢ ਬਣੇ ਬੈਠੇ ਹਨ। ਜਦੋਂ ਥਾਈਲੈਂਡ, ਮਲੇਸ਼ੀਆ ਤੇ ਸਿੰਗਾਪੁਰ ਜਾਣ ਦਾ ਮੌਕਾ ਮਿਲਿਆ ਤਾਂ ਸਾਈਕਲਾਂ ਉੱਤੇ ਪਿੰਡਾਂ ਵਿਚ ਜਾ ਜਾ ਕੇ ਕੱਪੜਾ-ਲੱਤਾ ਵੇਚਣ ਵਾਲੇ, ਰਬੜ ਦੇ ਬਾਗ਼ਾਂ ਵਿਚ ਮਜ਼ੂਰੀ ਕਰਨ ਵਾਲੇ ਤੇ ਰਾਤ ਵੇਲੇ ਜਾਗਿਆਂ ਦਾ ਕੰਮ ਕਰਨ ਵਾਲੇ ਬਹੁਤ ਲੋਕ ਮਿਲੇ, ਜੋ ਇਸ ਵੇਲੇ ਓਥੋਂ ਦੀਆਂ ਬੇਹੱਦ ਸੌਖੀਆਂ ਤੇ ਇੱਜ਼ਤਦਾਰ ਸ਼ਖ਼ਸੀਅਤਾਂ ਹਨ ਤੇ ਜਿਨ੍ਹਾਂ ਦੀ ਔਲਾਦ ਕਾਰਖ਼ਾਨਿਆਂ ਤੇ ਮਿੱਲਾਂ ਦੀ ਮਾਲਕ ਹੈ ਜਾਂ ਉੱਚੀਆਂ ਸਰਕਾਰੀ

ਤੇ ਗ਼ੈਰ-ਸਰਕਾਰੀ ਪਦਵੀਆਂ ਉੱਤੇ ਸਜੀ ਦਿੱਸਦੀ ਹੈ। ਇਸ ਸ਼੍ਰੇਣੀ ਦੇ ਜਿੰਨੇ ਵੀ ਲੋਕਾਂ ਨਾਲ ਗੱਲ-ਬਾਤ ਹੋਈ, ਉਨ੍ਹਾਂ ਸਾਰਿਆਂ ਦਾ ਕਹਿਣਾ ਸੀ ਕਿ ਓਪਰੇ ਦੇਸ ਦੀ ਬੋਲੀ ਸਾਡੇ ਲਈ ਸ਼ੁਰੂ ਸ਼ੁਰੂ ਵਿਚ ਹੀ ਕੁੱਝ ਅੜਿੱਕਾ ਬਣੀ, ਪਰ ਗੁਜ਼ਾਰੇ ਜੋਗੀ ਬੋਲੀ, ਭਾਵੇਂ ਅੰਗਰੇਜ਼ੀ ਸੀ, ਮੈਕਸੀਕਨ ਸੀ, ਥਾਈ ਸੀ, ਮਲੇਅ ਸੀ ਜਾਂ ਚੀਨੀ, ਅਸੀਂ ਆਪਣੇ ਪਰਵਾਸ ਦੇ ਮੁੱਢਲੇ ਦਿਨਾਂ ਵਿਚ ਹੀ ਸਿੱਖ ਲਈ ਸੀ। ਹੌਲੀ ਹੌਲੀ, ਬੋਲ ਆਪੇ ਰਵਾਂ ਹੋ ਜਾਂਦਾ ਹੈ। ਮਜ਼ੂਰੀ, ਖੇਤੀ-ਬਾੜੀ, ਛੋਟੀ-ਮੋਟੀ ਖ਼ਰੀਦਾਰੀ ਤੇ ਛੋਟੇ-ਮੋਟੇ ਵਪਾਰ, ਆਦਿ ਲਈ ਗ਼ੈਰ ਬੋਲੀ, ਬਹੁਤੀ ਦੇਰ ਲਈ, ਅੜਿੱਕਾ ਨਹੀਂ ਬਣਦੀ। ਇਸ ਦੀ ਅਸਲ ਲੋੜ ਪੈਂਦੀ ਹੈ ਪੇਸ਼ਾਵਰਾਨਾ ਅਸਾਮੀਆਂ ਉੱਤੇ ਲੱਗਣ ਲਈ, ਜਿਵੇਂ ਕਲਰਕ, ਅਧਿਆਪਕ, ਡਾਕਟਰ, ਇੰਜੀਨੀਅਰ, ਆਰਕੀਟੈਕਟ, ਕੰਪਿਊਟਰ-ਵਿਸ਼ੇਸ਼ੱਗ, ਵਕੀਲ ਜਾਂ ਅਕਾਊਂਟੈਂਟ। ਇਹੋ ਜਿਹੀਆਂ ਅਸਾਮੀਆਂ ਲਈ ਵਿਸ਼ੇਸ਼ ਸਿਖਲਾਈ ਦੀ ਤੇ ਵਿਸ਼ੇਸ਼ ਪੜ੍ਹਾਈ ਦੀ ਲੋੜ ਪੈਂਦੀ ਹੈ। ਇਸ ਸ਼੍ਰੇਣੀ ਦੇ ਲੋਕਾਂ ਲਈ ਅੰਗਰੇਜ਼ੀ ਦੀ ਪੜ੍ਹਾਈ ਦਾ ਪ੍ਰਬੰਧ ਪੰਜਾਬ ਵਿਚ ਅੱਗੇ ਹੀ ਮੌਜੂਦ ਹੈ ਤੇ ਅੰਗਰੇਜ਼ਾਂ ਦੇ ਵੇਲੇ ਦੇ ਉੱਚੇ ਤੋਂ ਉੱਚੇ ਅਹੁਦਿਆਂ ਉੱਤੇ ਪਹੁੰਚਣ ਵਾਲੇ ਡਾਕਟਰਾਂ, ਇੰਜੀਨੀਅਰਾਂ, ਜੱਜਾਂ, ਆਦਿ ਵਿੱਚੋਂ ਬਹੁਗਿਣਤੀ, ਪੰਜਵੀਂ ਜਾਂ ਛੇਵੀਂ ਜਮਾਤ ਤੋਂ ਹੀ ਅੰਗਰੇਜ਼ੀ ਦੀ ਪੜ੍ਹਾਈ ਸ਼ੁਰੂ ਕਰਦੀ ਹੁੰਦੀ ਸੀ ਤੇ ਧਿਆਨ-ਮੰਗਦੀ ਗੱਲ ਇਹ ਹੈ ਕਿ ਮੈਡੀਕਲ ਕਾਲਜ ਜਾਂ ਇੰਜੀਨੀਰਿੰਗ ਕਾਲਜ ਵਿਚ ਦਾਖ਼ਲੇ ਤੋਂ ਬਾਅਦ, ਮਾਧਿਅਮ ਭਾਵੇਂ ਅੰਗਰੇਜ਼ੀ ਹੁੰਦਾ ਸੀ, ਪਰ ਅੰਗਰੇਜ਼ੀ ਭਾਸ਼ਾ ਨਹੀਂ ਸੀ ਪੜ੍ਹਾਈ ਜਾਂਦੀ। ਛੇਵੀਂ ਤੋਂ ਬਾਅਦ ਜਿਹੜੀ ਅੰਗਰੇਜ਼ੀ ਸਕੂਲਾਂ, ਕਾਲਜਾਂ ਵਿਚ ਪੜ੍ਹਾਈ ਜਾਂਦੀ ਸੀ, ਓਸੇ ਨੂੰ ਵਿਸ਼ੇਸ਼ ਪੇਸ਼ਿਆਂ ਲਈ ਕਾਫ਼ੀ ਸਮਝਿਆ ਜਾਂਦਾ ਸੀ।

ਇਸ ਨੁਕਤੇ ਤੋਂ ਵੇਖਿਆਂ ਵੀ ਕੱਚੀ ਪਹਿਲੀ ਜਮਾਤ ਤੋਂ ਲੈ ਕੇ ਉੱਪਰ ਤਕ, ਅੰਗਰੇਜ਼ੀ ਦੀ ਪੜ੍ਹਾਈ ਜਾਰੀ ਕਰਨ ਦਾ ਅਕਾਲੀ ਸਰਕਾਰ ਦਾ ਸ਼ੋਸ਼ਾ, ਬੇਕਾਰ ਹੀ ਨਹੀਂ, ਪੰਜਾਬ ਲਈ ਬੜਾ ਮਹਿੰਗਾ ਤੇ ਬੱਚਿਆਂ ਦੇ ਕੁਦਰਤੀ ਵਿਕਾਸ ਲਈ ਬੜਾ ਹਾਨੀਕਾਰਕ ਵੀ ਹੈ।

ਵਾਹਿਗੁਰੂ ਇਸ ਯੋਜਨਾ ਦੇ ਚਾਲਕਾਂ ਨੂੰ ਸੁਮੱਤ ਬਖ਼ਸ਼ੇ!

# ਲੋਕਾਂ ਦੀ ਮੰਗ ਹੈ...*

ਪੰਜਾਬ ਵਿਚ ਕੱਚੀ ਪਹਿਲੀ ਤੋਂ ਅੰਗਰੇਜ਼ੀ ਚਾਲੂ ਕਰਨ ਵਾਲੇ ਉੱਚ ਸਿੱਖਿਆ-ਅਧਿਕਾਰੀਆਂ ਦਾ ਕਹਿਣਾ ਹੈ ਕਿ ਕੁੱਝ ਹੋਰ ਗੱਲਾਂ ਤੋਂ ਇਲਾਵਾ, ਪੰਜਾਬ ਸਰਕਾਰ ਲਈ ਇਹ ਕਦਮ ਪੁੱਟਣਾ ਇਸ ਕਰ ਕੇ ਵੀ ਜ਼ਰੂਰੀ ਸੀ ਕਿ ਪੰਜਾਬੀ ਲੋਕ, ਆਪਣੇ ਬੱਚਿਆਂ ਲਈ, ਪਬਲਿਕ ਸਕੂਲਾਂ ਵਾਂਗ, ਸ਼ੁਰੂ ਤੋਂ ਹੀ ਅੰਗਰੇਜ਼ੀ ਪੜ੍ਹਾਉਣ ਦੇ ਚਾਹਵਾਨ ਹਨ। ਜੱਥੇਦਾਰ ਤੋਤਾ ਸਿੰਘ ਜੀ ਦੇ ਸਮਰਥਕ ਵਿਦਵਾਨਾਂ ਵੱਲੋਂ, ਹੋਰ ਦਲੀਲਾਂ ਦੇ ਨਾਲ, ਇਹ ਦਲੀਲ ਵੀ ਦਿੱਤੀ ਜਾਂਦੀ ਹੈ ਕਿ ਜਮਹੂਰ ਦੀ ਇੱਛਾ ਨੂੰ ਪੈਰਾਂ ਥੱਲੇ ਰੋਲ ਕੇ ਕੋਈ ਵੀ ਦਲ ਬਹੁਤਾ ਚਿਰ ਰਾਜ ਨਹੀਂ ਕਰ ਸਕਦਾ। ਸਰਕਾਰੀ ਸਕੂਲਾਂ ਵਿਚ ਅੰਗਰੇਜ਼ੀ ਚਾਲੂ ਕਰਨ ਲਈ ਸਰਕਾਰ ਨੂੰ ਨਵੇਂ ਉਸਤਾਦ ਭਰਤੀ ਕਰਨੇ ਪੈਣਗੇ ਤਾਂ ਕਰੇਗੀ ਤੇ ਹੋਰ ਵੀ ਜਿਸ ਤਰ੍ਹਾਂ ਦਾ ਖ਼ਰਚਾ ਕਰਨਾ ਪਿਆ, ਸਰਕਾਰ ਆਪਣੇ ਖ਼ਜ਼ਾਨੇ ਵਿੱਚੋਂ ਕਰੇਗੀ। ਇਸ ਵਾਧੂ ਖ਼ਰਚੇ ਦਾ ਭਾਰ ਮਾਪਿਆਂ ਉੱਤੇ ਨਹੀਂ ਪਏਗਾ। ਇਸ ਲਈ ਸਰਕਾਰ ਨੂੰ ਇਕ ਵੀ ਵਜ਼ਨਦਾਰ ਵਜਹ ਨਹੀਂ ਦਿੱਸਦੀ ਜਿਸ ਕਰਕੇ ਲੋਕਾਂ ਦੀ ਮਰਜ਼ੀ ਦਾ ਸਤਕਾਰ ਨਾ ਕੀਤਾ ਜਾਏ। ਸਰਕਾਰੀ ਬੁਲਾਰੇ ਦ੍ਰਿੜ੍ਹਤਾ ਨਾਲ ਦੱਸਦੇ ਹਨ ਕਿ ਜਦੋਂ ਇਸ ਮੰਗ ਬਾਰੇ ਲੋਕਾਂ ਦੇ ਨੁਮਾਇੰਦਿਆਂ, ਜਾਣੀ ਐਮ. ਐਲ. ਏਆਂ ਨਾਲ ਗੱਲ ਕੀਤੀ ਗਈ ਤਾਂ ਉਨ੍ਹਾਂ ਵਿੱਚੋਂ ਬਹੁ-ਗਿਣਤੀ ਨੇ ਬੜੀ ਗਰਮਜੋਸ਼ੀ ਨਾਲ ਇਸ ਲੋਕ-ਮੰਗ ਦੀ ਹਿਮਾਇਤ ਕੀਤੀ ਤੇ ਸਰਕਾਰ ਦੇ ਇਸ ਕਥਨ ਨੂੰ ਵਾਰ ਵਾਰ ਦੁਹਰਾਇਆ ਕਿ ਅੰਗਰੇਜ਼ੀ ਦਾ ਗਿਆਨ ਨਾ ਹੋਣ ਦੇ ਕਾਰਨ ਸਾਡੇ ਪੇਂਡੂ ਬੱਚੇ, ਜ਼ਿੰਦਗੀ ਦੀ ਦੌੜ ਵਿਚ ਸ਼ਹਿਰੀ ਬੱਚਿਆਂ ਤੋਂ ਪਿੱਛੇ ਰਹਿ ਜਾਂਦੇ ਹਨ। ਇਸ ਲਈ ਸਾਡੀ ਮੰਗ ਹੈ ਕਿ ਸਾਡੇ ਪੇਂਡੂ ਬੱਚਿਆਂ ਨੂੰ ਵੀ ਸ਼ਹਿਰੀ ਬੱਚਿਆਂ ਵਾਂਗ ਸ਼ੁਰੂ ਤੋਂ ਹੀ ਅੰਗਰੇਜ਼ੀ ਪੜ੍ਹਾਈ ਜਾਏ!

ਲੱਗਣ ਨੂੰ ਤਾਂ ਸਰਕਾਰ, ਉਸ ਦੀ ਪਾਰਟੀ ਦੇ ਐਮ. ਐਲ. ਏਆਂ ਤੇ ਉਨ੍ਹਾਂ ਦੇ ਹੋਰ ਹਿਮਾਇਤੀਆਂ ਦੀ ਦਲੀਲ ਬੇਸ਼ੱਕ ਲਾਜਵਾਬ ਲੱਗਦੀ ਹੈ ਕਿ ਸ਼ੁਰੂ ਤੋਂ ਅੰਗਰੇਜ਼ੀ ਦੀ ਪੜ੍ਹਾਈ ਚਾਲੂ ਕਰਨ ਦੀ ਮੰਗ, ਸਾਡੇ ਪੇਂਡੂ ਭਰਾਵਾਂ ਦੀ ਮੰਗ ਹੈ। ਜਿਨ੍ਹਾਂ ਦੇ ਬੱਚੇ ਪੜ੍ਹਨੇ ਹਨ, ਜੇ ਉਨ੍ਹਾਂ ਦੀ ਮੰਗ ਆਪਣੇ ਬੱਚਿਆਂ ਨੂੰ ਕੱਚੀ ਪਹਿਲੀ ਜਮਾਤ ਤੋਂ ਅੰਗਰੇਜ਼ੀ ਪੜ੍ਹਾਉਣ ਦੀ ਹੈ ਤਾਂ ਅਸੀਂ ਕੌਣ ਹੁੰਦੇ ਹਾਂ ਉਨ੍ਹਾਂ ਦੀ ਮਰਜ਼ੀ ਦੇ ਖ਼ਿਲਾਫ਼ ਜਾ ਕੇ, ਬੱਚਿਆਂ ਦੇ ਦਿਮਾਗ਼ਾਂ ਵਿਚ ਪੰਜਾਬੀ ਦੀ ਤੂੜੀ ਤੂਸੀ ਜਾਈਏ? ਸਿੱਖਿਆ ਬਾਰੇ ਪੇਂਡੂ ਲੋਕਾਂ ਦੀ ਮੰਗ ਪੂਰੀ ਕਰ ਕੇ ਜਸ ਖੱਟਣ ਵਾਲੀ ਸਰਲ ਭਾਸਦੀ ਸਰਕਾਰੀ ਨੀਤੀ ਤੇ ਸਰਕਾਰ ਦੇ ਜਵਾਬ ਵਿੱਚੋਂ ਝਲਕ ਰਹੇ ਲੋਕ-ਹਿਤ ਦੇ ਸਾਹਮਣੇ, ਵਰਤਮਾਨ ਸਰਕਾਰ ਦੀ ਸਿੱਖਿਆ-ਨੀਤੀ ਦੇ ਦੋਖੀਆਂ ਵੱਲੋਂ ਉਸ ਉੱਤੇ ਥੱਪੇ ਜਾਣ ਵਾਲੇ ਸਾਰੇ ਦੂਸ਼ਣ ਇਕ ਵਾਰੀ ਤਾਂ

---

* ਇਹ ਲੇਖ 9 ਜੁਲਾਈ, 2000 ਦੇ *ਪੰਜਾਬੀ ਟ੍ਰਿਬਿਊਨ*, ਚੰਡੀਗੜ੍ਹ ਵਿਚ ਛਪਿਆ ਸੀ।

ਖੋਖਲੇ ਦਿੱਸਣ ਲੱਗ ਪੈਂਦੇ ਹਨ। ਪੰਜਾਬ ਸਰਕਾਰ ਦੇ ਮੂੰਹੋਂ, " 'ਲੋਕਾਂ ਦੀ ਮੰਗ', 'ਲੋਕ ਮੰਗਦੇ ਨੇ', 'ਲੋਕਾਂ ਦੀ ਇੱਛਾ ਹੈ', 'ਲੋਕ ਚਾਹੁੰਦੇ ਨੇ', 'ਲੋਕ ਮਜਬੂਰ ਕਰਦੇ ਨੇ', ਇਸ ਲਈ ਅਸੀਂ ਉਨ੍ਹਾਂ ਦੀ ਮੰਗ ਉੱਤੇ ਪ੍ਰਵਾਨਗੀ ਦੇ ਫੁੱਲ ਚਾੜ੍ਹ ਰਹੇ ਹਾਂ" ਵਰਗੇ ਜਮਹੂਰੀ ਬੋਲ ਕੰਨਾਂ ਨੂੰ ਕਿੰਨੇ ਸੁਖਾਵੇਂ ਲੱਗਦੇ ਹਨ! ਕੌਣ ਕਹਿ ਸਕਦਾ ਹੈ ਕਿ ਪੰਜਾਬ ਸਰਕਾਰ ਨੂੰ ਆਪਣਾ ਦਿਮਾਗ਼ ਸੰਕੋਚ ਨਾਲ ਵਰਤਣ ਦੀ ਜਾਂ ਪੰਜਾਬ ਦੇ ਲੋਕਾਂ ਦੀਆਂ ਮੂਲ ਮੰਗਾਂ ਵੱਲ ਭੁਲੱਕੜੀ ਵਤੀਰਾ ਅਪਣਾਉਣ ਦੀ ਜਾਂ ਫ਼ਜ਼ੂਲ-ਖ਼ਰਚੀਆਂ ਰਾਹੀਂ ਸਰਕਾਰੀ ਖ਼ਜ਼ਾਨਾ ਲੁਟਾਈ ਜਾਣ ਦੀ ਮਾੜੀ ਵਾਦੀ ਹੈ? ਪੰਜਾਬ ਸਰਕਾਰ ਦੇ ਵਜ਼ੀਰ ਸਾਹਿਬਾਨ ਤੇ ਸਾਰੀ ਉੱਚੀ ਨੌਕਰਸ਼ਾਹੀ ਦੀ ਆਪਣੀ ਔਲਾਦ, ਅੰਗਰੇਜ਼ੀ ਮਾਧਿਅਮ ਵਾਲੇ ਪਬਲਿਕ ਸਕੂਲਾਂ ਵਿਚ ਪੜ੍ਹਦੀ ਰਹੀ ਹੈ ਤੇ ਕਈਆਂ ਦੀ ਹੁਣ ਵੀ ਪੜ੍ਹ ਰਹੀ ਹੈ। ਜੇ ਉਨ੍ਹਾਂ ਲਈ ਇਉਂ ਕਰਨਾ ਜਾਇਜ਼ ਸੀ ਜਾਂ ਹੈ, ਤਾਂ ਲੋਕਾਂ ਦੀ ਅੰਗਰੇਜ਼ੀ ਵਾਲੀ ਮੰਗ ਨਾਜਾਇਜ਼ ਕਿਵੇਂ ਹੋ ਸਕਦੀ ਹੈ? ਸਰਕਾਰ ਨੇ ਤਾਂ ਅਜੇ ਅੰਗਰੇਜ਼ੀ ਭਾਸ਼ਾ ਸਿਖਾਉਣ ਵਾਲੇ ਪਾਸੇ ਹੀ ਪਹਿਲ ਕੀਤੀ ਹੈ, ਪੰਜਾਬੀ ਮਾਧਿਅਮ ਹਟਾ ਕੇ ਅੰਗਰੇਜ਼ੀ ਮਾਧਿਅਮ ਦਾ ਮਹੂਰਤ ਤਾਂ ਅਜੇ ਕੱਢਿਆ ਜਾਣਾ ਹੈ! ਸਰਕਾਰ, ਆਪਣੀ ਮਰਜ਼ੀ ਨਾਲ, ਲੋਕਾਂ ਉੱਤੇ ਫ਼ਾਰਸੀ, ਅਰਬੀ, ਲਾਤੀਨੀ ਜਾਂ ਸਵਾਹਿਲੀ ਥੱਪਦੀ ਹੋਵੇ, ਫੇਰ ਤਾਂ ਦੂਸ਼ਣਬਾਜ਼ਾਂ ਦੇ ਇਤਰਾਜ਼ਾਂ ਦੀ ਸਮਝ ਆ ਸਕਦੀ ਹੈ, ਪਰ ਸਰਕਾਰ ਤਾਂ ਆਪਣੇ ਨਿਆਣਿਆਂ ਨੂੰ ਸੜਕਾਂ ਉੱਤੇ ਲੱਗੇ ਮੀਲ-ਪੱਥਰ ਪੜ੍ਹਨ, ਟੇਸ਼ਨਾਂ ਦੇ ਨਾਂ ਉਠਾ ਸਕਣ, ਟੀ.ਵੀ. ਦੇ ਅੰਗਰੇਜ਼ੀ ਪ੍ਰੋਗਰਾਮ ਵੇਖਣ, ਇੰਟਰਨੈੱਟ ਦਾ ਮਜ਼ਾ ਚੱਖ ਕੇ ਇੱਕੀਵੀਂ ਸਦੀ ਵਿਚ ਦਾਖ਼ਲ ਹੋਣ ਦੇ ਸਮਰੱਥ ਬਣਾਉਣਾ ਚਾਹੁੰਦੀ ਹੈ ਅਤੇ ਸ਼ਹਿਰੀਆਂ ਦੇ ਨਿਆਣਿਆਂ ਵਾਂਗ, ਉੱਚੇ ਇਮਤਿਹਾਨਾਂ ਵਿਚ ਬੈਠਣ ਦੇ ਜੋਗ ਹੋਇਆ ਵੀ ਵੇਖਣਾ ਚਾਹੁੰਦੀ ਹੈ। ਇਸ ਨਾਲ ਹੋਰ ਕਿਸੇ ਨੂੰ ਹੋਵੇ ਨਾ ਹੋਵੇ, ਸ਼ਹਿਰੀਆਂ ਨੂੰ ਬਿਲਕੁਲ ਹੀ ਕੋਈ ਢਿੱਡ-ਪੀੜ ਨਹੀਂ ਹੋਣੀ ਚਾਹੀਦੀ। ਉਹ ਤਾਂ ਅੱਗੇ ਹੀ ਅੰਗਰੇਜ਼ੀ ਵਾਲੀ ਸਹੂਲਤ ਦਾ ਲਾਭ ਉਠਾ ਰਹੇ ਹਨ।

## 2.

ਹਰ ਸਰਕਾਰ ਵਾਂਗ, ਪੰਜਾਬ ਸਰਕਾਰ ਵੀ ਆਪਣੇ ਮੂੰਹੋਂ ਮੀਆਂ ਮਿੱਠੂ ਅਖਵਾਉਣ ਵਿਚ ਬੜੀ ਤੇਜ਼-ਤਰਾਰ ਹੈ। ਪਰ ਜੇ ਕੋਈ ਸੱਚੀ-ਮੁੱਚੀ ਦਾ ਲੋਕ-ਹਿਤੈਸ਼ੀ ਪੰਜਾਬੀ ਬੰਦਾ, ਉਸ ਨੂੰ ਕਹੇ, "ਭਲੀਏ ਲੋਕੇ! ਜ਼ਰਾ ਧਿਆਨ ਨਾਲ ਤਾਂ ਸੁਣ, ਪੰਜਾਬ ਦੇ ਸਾਰੇ ਲੋਕ ਇਕਮੁੱਠ ਹੋ ਕੇ ਤੇਰੇ ਪਾਸੋਂ ਕੀ ਪਏ ਮੰਗਦੇ ਨੇ?" ਲੋਕ ਤਾਂ ਸੰਘ ਪਾੜ ਪਾੜ ਕਹਿੰਦੇ ਨੇ, "ਸਰਕਾਰ ਦਾ ਪੋਟਾ ਪੋਟਾ ਵੱਢੀ ਖਾਂਦੈ। ਮੁੱਠੀ ਗਰਮ ਕਰੋ ਤਾਂ ਮਿਸਲ ਨੂੰ ਪਹੀਏ ਲੱਗ ਜਾਂਦੇ ਨੇ, ਪਰ ਜਿਸ ਪੜਾ ਉੱਤੇ ਮੁੱਠੀ ਗਰਮ ਨਹੀਂ ਹੁੰਦੀ, ਓਥੋਂ ਮਿਸਲ ਹੀ ਲੋਪ ਹੋ ਜਾਂਦੀ ਐ। ਸਾਡੇ ਸਾਰੇ ਲੋਕਾਂ ਦਾ ਇਕੱਠਾ ਜੈਕਾਰੈ 'ਵੱਢੀ ਦਾ ਰਾਜ ਬੰਦ ਕਰੋ'।"

ਪਰ ਪਤਾ ਨਹੀਂ ਕਿਉਂ, ਲੋਕਾਂ ਦੀ ਇਹ ਇਕ-ਮੁੱਠ ਮੰਗ ਸਰਕਾਰ ਦੇ ਕੰਨਾਂ ਤਕ ਪੂਰੀ ਤਰ੍ਹਾਂ ਨਹੀਂ ਪਹੁੰਚਦੀ ਤੇ ਜਿੰਨੀ ਕੁ ਪਹੁੰਚਦੀ ਹੈ, ਉਸ ਦਾ ਇਲਾਜ ਸਰਕਾਰ ਨੇ ਸ਼ਾਇਦ ਇਹ ਸੋਚਿਆ ਹੈ ਕਿ ਕੱਚੀ ਪਹਿਲੀ ਜਮਾਤ ਤੋਂ ਪੰਜਾਬ ਦੇ ਬੱਚਿਆਂ ਨੂੰ ਅੰਗਰੇਜ਼ੀ ਪੜ੍ਹਾਓ; ਉਹ ਪੜ੍ਹ-ਪੜ੍ਹਾ ਕੇ ਵੱਡੀਆਂ ਨੌਕਰੀਆਂ ਉੱਤੇ ਲੱਗਣਗੇ ਤੇ ਲੱਗਦੇ ਸਾਰ ਵੱਢੀ ਬੰਦ ਕਰਾ ਦੇਣਗੇ!

ਲੋਕਾਂ ਦੀ ਮੰਗ ਹੈ, "ਸਰਕਾਰ ਰਾਣੀਏ! ਪੰਜਾਬੀ ਨੌਜਵਾਨ ਬੇਕਾਰ ਰੁਲ-ਫਿਰ ਰਹੇ ਨੇ, ਇਨ੍ਹਾਂ ਨੂੰ ਕਾਰੇ ਲਾਓ।"

ਸਰਕਾਰ ਇਉਂ ਕਹਿੰਦੀ ਪ੍ਰਤੀਤ ਹੁੰਦੀ ਹੈ, "ਮੈਂ ਏਨੇ ਵਿਹਲੜਾਂ ਲਈ ਕੰਮ ਕਿੱਥੋਂ ਪੈਦਾ ਕਰ ਦਿਆਂ?" ਪਰ ਦੂਰਅੰਦੇਸ਼ੀ ਵਰਤ ਕੇ ਪੰਜਾਬ ਦੀ ਨਵੀਂ ਪਨੀਰੀ ਨੂੰ, ਜੰਮਦੀ ਨੂੰ ਹੀ, ਅੰਗਰੇਜ਼ੀ ਦਾ ਅਮਲ ਲਾ ਕੇ ਉਡੀਕ ਰਹੀ ਹੈ ਕਿ ਉਹ ਵੱਡੀ ਹੋ ਕੇ ਹਿੰਦੁਸਤਾਨ ਦੀਆਂ ਸਾਰੀਆਂ ਉੱਚੀਆਂ ਅਸਾਮੀਆਂ ਉੱਤੇ ਕਬਜ਼ਾ ਕਰੇ ਤੇ ਬੇਕਾਰੀ ਨੂੰ ਜੜ੍ਹੋਂ ਪੁੱਟੇ!

ਲੋਕ ਕਹਿੰਦੇ ਨੇ, "ਹੇ ਸਰਕਾਰ ਮਾਤਾ! ਕਦੀ ਆਪ ਜਾ ਕੇ ਵੇਖੇਂ ਤਾਂ ਤੈਨੂੰ ਪਤਾ ਲੱਗੇ ਕਿ ਪਿੰਡਾਂ ਦੇ ਕਰਜ਼ਾਈ ਲੋਕ ਆਤਮ-ਹੱਤਿਆਵਾਂ ਕਿਉਂ ਕਰਨ ਲੱਗ ਪਏ ਨੇ? ਰਾਣੀਏ! ਏਨ੍ਹਾਂ ਦੀ ਸਾਰ ਲੈ।"

ਤੁਸੀਂ ਸਰਕਾਰ ਦਾ ਜਵਾਬ ਸੁਣ ਹੀ ਰਹੇ ਹੋਵੋਗੇ, "ਸੁਣੋ, ਪੇਂਡੂਆਂ ਦੇ ਵੱਡੇ ਹਮਦਰਦੋ! ਪੇਂਡੂ ਸਕੂਲਾਂ ਵਿਚ ਜਿਹੜੀ ਅੰਗਰੇਜ਼ੀ ਚਾਲੂ ਕੀਤੀ ਗਈ ਹੈ, ਉਸ ਦੀ ਦਾਦ ਕਿਉਂ ਨਹੀਂ ਦੇਂਦੇ? ਪੇਂਡੂ ਬੱਚੇ ਅੰਗਰੇਜ਼ੀ ਪੜ੍ਹ ਕੇ ਆਪਣੇ ਪੇਂਡੂ ਭਰਾਵਾਂ ਬਾਰੇ ਨਹੀਂ ਸੋਚਣਗੇ ਤਾਂ ਕੀ ਅੰਗਰੇਜ਼ਾਂ ਦੀ ਭਲਾਈ ਬਾਰੇ ਸੋਚਣਗੇ? ਜ਼ਰਾ ਸਬਰ ਕਰੋ ਤੇ ਅੰਗਰੇਜ਼ੀ ਦੀ ਫ਼ਸਲ ਪੱਕ ਲੈਣ ਦਿਓ।"

ਲੋਕ ਕਹਿੰਦੇ ਨੇ, "ਵੱਡੀਏ ਚੌਧਰਾਣੀਏ! ਤੈਨੂੰ ਪਤਾ ਵੀ ਐ, ਪਿੰਡਾਂ ਵਿਚ ਸਕੂਲਾਂ ਦਾ ਕਿੰਨਾ ਬੁਰਾ ਹਾਲ ਐ? ਓਥੇ ਤਾਂ ਬੈਠਣ ਲਈ ਤੱਪੜ ਵੀ ਨਹੀਂ ਹੈਗੇ।"

ਸਰਕਾਰ ਕਹਿੰਦੀ ਹੈ, "ਤੁਹਾਨੂੰ ਪਿੰਡਾਂ ਦੇ ਸਰਕਾਰੀ ਸਕੂਲ ਵੇਖਿਆਂ ਚਿਰ ਹੋ ਗਿਆ ਹੋਣੈ, ਹੁਣ ਕਿਸੇ ਵੀ ਪ੍ਰਾਇਮਰੀ ਸਕੂਲ ਵਿਚ ਜਾ ਕੇ ਵੇਖੋ—ਕੱਚੀ ਪਹਿਲੀ ਦੇ ਬੱਚੇ ਫ਼ਟਾ-ਫ਼ੱਟ, 'yes mama, no papa' ਉਚਾਰਦੇ ਦਿੱਸਣਗੇ! ਉਹ ਤੁਹਾਡੇ 'ਬੇਬੇ-ਬਾਪੂ' ਵਾਲੇ ਜ਼ਮਾਨੇ ਕਦੋਂ ਦੇ ਲੱਦ ਗਏ!"

ਲੋਕ ਸ਼ੋਰ ਮਚਾਉਂਦੇ ਨੇ, "ਹੇ ਸਰਕਾਰ ਜੀ! ਸਾਨੂੰ ਚੌੜੀਆਂ, ਸਿੱਧੀਆਂ ਤੇ ਪੱਕੀਆਂ ਸੜਕਾਂ ਚਾਹੀਦੀਆਂ ਨੇ।"

ਸਰਕਾਰ ਸੜਕਾਂ ਬਾਰੇ ਕੋਈ ਸ਼ਿਕਾਇਤ ਨਹੀਂ ਸੁਣਦੀ ਪਰ ਆਪਣੇ ਵੱਲੋਂ ਸਕੂਲਾਂ ਵਿਚ ਅੰਗਰੇਜ਼ੀ ਚਾਲੂ ਕਰ ਕੇ ਦੱਸਣਾ ਚਾਹੁੰਦੀ ਹੈ ਕਿ ਸਰਕਾਰ ਦੇ ਇਸ ਕਦਮ ਨਾਲ ਉਹ ਇੰਜੀਨੀਅਰ ਪੈਦਾ ਹੋਣਗੇ, ਜੋ ਪੰਜਾਬ ਦੀਆਂ ਸੜਕਾਂ ਦੀ ਕਾਇਆਂ-ਕਲਪ ਕਰ ਕੇ ਰੱਖ ਦੇਣਗੇ!

ਲੋਕ ਚੀਕਦੇ ਨੇ, "ਮਾਈ ਬਾਪ! ਹੋਰ ਕੁੱਝ ਨਹੀਂ ਦੇ ਸਕਦੇ ਤਾਂ ਪੰਜਾਬ ਵਿਚ ਪੀਣ ਵਾਲਾ ਸੁਥਰਾ ਪਾਣੀ ਤਾਂ ਮੁਹੱਈਆ ਕਰ ਦਿਓ।"

ਸਰਕਾਰ ਕਹਿੰਦੀ ਹੈ, "ਆਪਣੀ ਓ ਮਾਰੀ ਜਾਂਦੇ ਓ, ਕਦੀ ਮੇਰੀ ਗੱਲ ਵੀ ਸੁਣ ਲਓ—ਅਸੀਂ ਕੱਚੀ ਪਹਿਲੀ ਤੋਂ ਜਿਹੜੀ ਅੰਗਰੇਜ਼ੀ ਚਾਲੂ ਕੀਤੀ ਐ, ਉਹ ਕਿਤੇ ਐਵੇਂ-ਕੈਵੇਂ ਕਰ ਦਿੱਤੀ ਐ? ਏਸ ਅੱਜ ਵਾਲੀ ਪਨੀਰੀ ਨੂੰ ਥੋੜ੍ਹਾ ਵੱਡਾ ਹੋ ਲੈਣ ਦਿਓ। ਇਹ ਜਿਹੜੇ ਨਲਕੇ ਤੇ ਖੂਹ ਤੁਸੀਂ ਮੰਗ ਰਹੇ ਜੇ, ਇਹ ਨਿਰੇ ਬਿਮਾਰੀਆਂ ਦਾ ਘਰ ਨੇ! ਏਸ ਅੰਗਰੇਜ਼ੀ-ਪੜ੍ਹੀ ਪਨੀਰੀ ਨੇ ਸਾਰੇ ਨਲਕੇ ਤੇ ਸਾਰੇ ਈ ਖੂਹ ਬਿਲਕੁਲ ਬੰਦ ਕਰਾ ਦੇਣੇ ਨੇ ਤੇ ਘਰ-ਘਰ ਵਿਚ ਜਰਮ-ਰਹਿਤ ਪਾਣੀ ਦੀਆਂ ਬੰਦ ਬੋਤਲਾਂ ਰਖਵਾ ਦੇਣੀਆਂ ਨੇ। ਫੇਰ ਪੀਣਾ ਤਾਂ ਕੀ, ਏਸ ਨਿਰਮਲ ਜਲ ਨਾਲ ਭਾਵੇਂ ਨਹਾਈ ਜਾਇਓ!"

ਲੋਕਾਂ ਦੀ ਮੰਗ ਹੈ ਕਿ, "ਪੰਜਾਬ ਦੇ ਸ਼ਹਿਰਾਂ ਵਿਚ ਧੂੰਆਂ, ਜ਼ਹਿਰੀਲੀਆਂ ਹਵਾੜ੍ਹਾਂ,

ਗੰਦਗੀ ਦੇ ਢੇਰਾਂ ਦੇ ਢੇਰ, ਮੱਖੀਆਂ, ਮੱਛਰਾਂ ਤੇ ਰੋਗਾਂ ਦਾ ਰਾਜ ਐ। ਏਧਰ ਕੁੱਝ ਤਾਂ ਧਿਆਨ ਦਿਓ।"

ਸਰਕਾਰ ਕਹਿੰਦੀ ਹੈ, "ਤੁਸੀਂ ਗੰਦਗੀ ਵਿਚ ਰਹਿਣਾ ਸਿੱਖ ਗਏ ਓ, ਤੁਹਾਡੇ ਵੇਖਦਿਆਂ-ਵੇਖਦਿਆਂ ਪਹਿਲੀ ਜਮਾਤ ਤੋਂ ਅੰਗਰੇਜ਼ੀ ਪੜ੍ਹੇ ਹੋਏ ਬੱਚੇ, ਗੰਦਗੀ ਵੇਖ ਕੇ ਨੱਕ ਚਾੜ੍ਹਿਆ ਕਰਨਗੇ। ਏਸ ਪਨੀਰੀ ਨੇ ਪੰਜਾਬ ਦੇ ਸਾਰੇ ਸ਼ਹਿਰਾਂ ਨੂੰ ਸੁਰਗ ਬਣਾ ਕੇ ਰੱਖ ਦੇਣੈ। ਵੇਖੋ, ਇੰਗਲੈਂਡ ਕਿੰਨਾ ਛੋਟਾ ਜਿਹਾ ਮੁਲਕ ਐ, ਪਰ ਅੰਗੇਰਜ਼ੀ ਬੋਲਦੈ ਤੇ ਪਿੰਡਾਂ ਨੂੰ ਜਾ ਕੇ ਵੇਖੋ ਤਾਂ ਪਤਾ ਲੱਗਦੈ, ਨਿਰੇ ਸੁਰਗ ਦੇ ਟੋਟੇ ਨੇ! ਅਮਰੀਕਾ ਕਿੰਨਾ ਵੱਡਾ ਮੁਲਕ ਐ, ਪਰ ਅੰਗਰੇਜ਼ੀ ਬੋਲਦੈ ਤੇ ਪਿੰਡ ਵੀ ਜਿਵੇਂ ਰਾਜਿਆਂ ਦੇ ਮਹਿਲ ਹੋਣ!"

ਲੋਕ ਤਾਂ ਕਹਿੰਦੇ ਨੇ, "ਜੱਥੇਦਾਰ ਤੋਤਾ ਸਿੰਘ ਜੀ! ਤੁਹਾਡੀ ਪਾਰਟੀ ਨੇ ਪੰਜਾਬ ਤੋਂ ਬਾਹਰ ਰੱਖੇ ਗਏ ਪੰਜਾਬੀ-ਬੋਲਦੇ ਇਲਾਕੇ ਪੰਜਾਬ ਨੂੰ ਲੈ ਕੇ ਦੇਣ ਦਾ ਪ੍ਰਣ ਕੀਤਾ ਸੀ। ਸਾਨੂੰ ਸਾਡੇ ਇਲਾਕੇ ਲੈ ਕੇ ਦਿਓ।"

ਜੱਥੇਦਾਰ ਜੀ ਦਾ ਜਵਾਬ ਆਪਾਂ ਜਾਣਦੇ ਹੀ ਹਾਂ, "ਐਸ ਵੇਲੇ ਸਾਡੀ ਪਾਰਟੀ ਦਾ ਸਾਰਾ ਧਿਆਨ ਆਪਣੇ ਬੱਚਿਆਂ ਨੂੰ ਅੰਗਰੇਜ਼ੀ ਪੜ੍ਹਾਉਣ ਵੱਲ ਲੱਗਾ ਹੋਇਐ, ਪੰਜਾਬੀ-ਬੋਲਦੇ ਇਲਾਕੇ, ਹਾਲ ਦੀ ਘੜੀ ਜਿੱਥੇ ਹੈਨ, ਓਥੇ ਹੀ ਟਿਕੇ ਰਹਿਣ ਦਿਓ, ਕਿਤੇ ਭੱਜੇ ਨਹੀਂ ਜਾਂਦੇ। ਜੇ ਏਧਰ ਆ ਗਏ ਤਾਂ ਅਸੀਂ ਤਾਂ ਉਨ੍ਹਾਂ ਨੂੰ ਵੀ, ਚੀਂ ਕਰਨ ਭਾਵੇਂ ਪੀਂ, ਪੰਜਾਬੀ ਦੀ ਥਾਂ, ਅੰਗਰੇਜ਼ੀ ਵੱਲ ਹੀ ਲਾਉਣੈ।"

ਲੋਕ ਆਖਦੇ ਨੇ, "ਨੀ ਜਿਊਣ-ਜੋਗੀਏ ਸਰਕਾਰੇ! ਨੀ ਸਾਡੀਏ ਆਪਣੀਏ ਸਰਕਾਰੇ! ਆਪਣੇ ਹਸਪਤਾਲਾਂ ਦਾ ਹਾਲ ਤਾਂ ਵੇਖ। ਕਿਸੇ ਦਾ ਵੱਢਿਆਂ ਜੀ ਨਹੀਂ ਕਰਦਾ, ਓਧਰ ਮੂੰਹ ਕਰਨ ਨੂੰ!"

ਸਰਕਾਰ ਦਾ ਜਵਾਬ ਹੈ, "ਸ਼ੋਰ ਨਾ ਮਚਾਓ, ਤੁਹਾਡੇ ਆਪਣੇ ਬੱਚਿਆਂ ਦੀ ਅੰਗਰੇਜ਼ੀ ਦੀ ਪੜ੍ਹਾਈ ਵਿਚ ਵਿਘਨ ਪੈਂਦੈ!"

ਸੜੇ-ਬਲੇ ਲੋਕ ਕਹਿੰਦੇ ਨੇ, "ਨੀ ਕੁਲੱਛਣੀਏ! ਜਿਹੜੀ ਅੰਗਰੇਜ਼ੀ ਚਾਲੂ ਕੀਤੀ ਊ, ਉਸ ਦਾ ਹਾਲ ਤਾਂ ਵੇਖ ਲੈਂਦੀਓਂ।"

ਸਰਕਾਰ ਦਾ ਜਵਾਬ ਹੈ, "ਤੁਹਾਨੂੰ ਸੁਣਦਾ ਨਹੀਂ, ਨਿੱਕੇ ਨਿੱਕੇ ਬੱਚੇ ਕਿਵੇਂ ਉੱਚੀ ਸੁਰ ਵਿਚ, ਮਜ਼ੇ ਨਾਲ ਗਾ ਗਾ ਕੇ ਬੋਲ ਰਹੇ ਨੇ:

A ਸੇਬ (Apple ਦੀ ਥਾਂ), B ਮੁੰਡਾ (Boy ਦੀ ਥਾਂ), C ਬਿੱਲੀ (Cat ਦੀ ਥਾਂ)!"
(ਵੇਖੋ ਇੰਡੀਅਨ ਐਕਸਪ੍ਰੈਸ, ਚੰਡੀਗੜ੍ਹ ਦੀ ਮਿਤੀ 6.12.1999 ਦੀ ਰਿਪੋਰਟ)

## 3.

ਲੋਕਾਂ ਦੀਆਂ ਮੰਗਾਂ ਦਾ ਤਾਂ ਅੰਤ ਕੋਈ ਨਹੀਂ ਤੇ ਇਨ੍ਹਾਂ ਵਿੱਚੋਂ ਅਨੇਕ ਹਨ, ਜਿਨ੍ਹਾਂ ਨੂੰ ਹਰ ਲੋਕ-ਹਿਤੈਸ਼ੀ ਸਰਕਾਰ, ਕਰਨ ਵਾਲੇ ਕੰਮਾਂ ਦੀ ਸੂਚੀ ਦੇ ਸਿਰੇ ਉੱਤੇ ਰੱਖ ਕੇ ਖ਼ੁਸ਼ ਹੋਵੇਗੀ, ਪਰ ਪੰਜਾਬ ਸਰਕਾਰ ਦੀ ਮਜਬੂਰੀ ਸਮਝ ਲਈਏ ਕਿ ਉਹ ਅਜੇ ਲੋਕਾਂ ਦੀਆਂ ਜਾਇਜ਼ ਤੇ ਜ਼ਰੂਰੀ ਮੰਗਾਂ ਮੰਨਣ ਦੀ ਮਾਲੀ ਹਾਲਤ ਵਿਚ ਨਹੀਂ ਹੈ ਪਰ ਕੱਚੀ ਪਹਿਲੀ ਤੋਂ ਅੰਗਰੇਜ਼ੀ ਦੀ ਪੜ੍ਹਾਈ ਜਾਰੀ ਕਰਨ ਨੂੰ, 'ਲੋਕਾਂ ਦੀ ਮੰਗ' ਦੱਸ ਕੇ, ਇਕਦਮ ਅਮਲੀ ਜਾਮਾ ਪਹਿਨਾਉਣ ਵੱਲ ਲੱਗ ਪਈ, ਹਾਲਾਂਕਿ ਅੰਗਰੇਜ਼ੀ ਨੂੰ ਪਹਿਲੀ ਜਮਾਤ ਤੋਂ ਚਾਲੂ ਕਰਨ ਦੇ ਨੁਕਸਾਨਾਂ ਬਾਰੇ ਦੁਨੀਆ ਦੇ ਸਿੱਖਿਆ-ਵਿਗਿਆਨੀ ਤੇ ਮਨੋ-ਵਿਗਿਆਨੀ ਇਕਮਤ ਹਨ।

ਪਰ ਪਹਿਲਾਂ ਅਸੀਂ 'ਲੋਕਾਂ ਦੀ ਮੰਗ' ਵਾਲਾ ਕਿੱਸਾ ਮੁਕਾ ਲਈਏ :

ਲੋਕ ਆਖਦੇ ਨੇ, "ਅਸੀਂ ਆਪਣੀ ਭੱਠੀ ਵਿਚ ਆਪਣੀ ਮਰਜ਼ੀ ਦਾ ਠੱਰਾ ਕੱਢ ਕੇ ਪੀਣੈ।"

ਸਾਡੀ ਸਿਆਣੀ ਸਰਕਾਰ ਕਹਿੰਦੀ ਹੈ, "ਦੇਸੀ ਸ਼ਰਾਬ ਕੱਢ ਕੇ ਵਿਖਾਓ, ਤੁਹਾਡੀ ਭੱਠੀ, ਸਣੇ ਤੁਹਾਡੇ ਸਾਰੇ ਲਟੇ-ਪਟੇ ਦੇ, ਉਜਾੜ ਕੇ ਰੱਖ ਦਿਆਂਗੀ ਤੇ ਤੁਹਾਨੂੰ ਅੰਦਰ ਕਰਾਂਗੀ।" ਸਰਕਾਰ ਨੂੰ ਚੰਗਾ-ਭਲਾ ਪਤਾ ਹੈ ਕਿ ਇਹ ਮੰਗ ਕਰਨ ਵਾਲੇ ਉਸ ਦੇ ਪੇਂਡੂ ਭਾਈ-ਬੰਦ ਹਨ, ਫੇਰ ਵੀ ਸਰਕਾਰ ਉਨ੍ਹਾਂ ਦੀ ਇਕ ਨਹੀਂ ਸੁਣਦੀ!

ਲੋਕਾਂ ਦੀ ਮੰਗ ਹੈ, "ਸਾਨੂੰ ਨਕਲੀ ਨੋਟ ਬਣਾ ਲੈਣ ਦਿਓ, ਸਾਰੇ ਪੇਂਡੂ, ਰਾਤੋ-ਰਾਤ, ਸ਼ਹਿਰੀ ਸੇਠਾਂ ਵਾਂਗ, ਮੋਟੇ ਢਿੱਡਾਂ ਵਾਲੇ ਬਣ ਜਾਣਗੇ। ਸਾਡੀਆਂ ਆਪਣੀਆਂ ਮਸ਼ੀਨਾਂ, ਆਪਣੇ ਕਾਗ਼ਜ਼, ਹੋਰ ਸਾਰੇ ਖ਼ਰਚੇ ਵੀ ਸਾਡੇ ਆਪਣੇ ਹੋਣਗੇ।" ਪਰ ਸਰਕਾਰ ਨਕਲੀ ਨੋਟ ਨਹੀਂ ਛਾਪਣ ਦੇਂਦੀ।

ਲੋਕ ਕਹਿੰਦੇ ਨੇ, "ਨੀ ਸਰਕਾਰੇ! ਤੂੰ ਆਪ ਲਾਟਰੀਆਂ ਚਲਾ ਰਹੀਂ ਏਂ, ਉਹ ਵੱਡਾ ਜੂਐ, ਸਾਨੂੰ ਛੋਟੇ ਜੂਏ ਖੇਡ ਲੈਣ ਦਿਆ ਕਰ। ਬੱਲੀਏ! ਜੂਆ ਸਾਡੇ ਦੇਸ ਦੀ ਹਜ਼ਾਰਾਂ ਸਾਲ ਪੁਰਾਣੀ ਖੇਡ ਐ"—ਪਰ ਨਹੀਂ, ਸਰਕਾਰ ਛੋਟੇ ਤੋਂ ਛੋਟਾ ਜੂਆ ਵੀ ਨਹੀਂ ਖੇਡਣ ਦੇਂਦੀ। ਕਹਿੰਦੀ ਹੈ, "ਲਾ ਲਓ ਜ਼ੋਰ, ਮੈਂ ਜੂਆ ਨਹੀਂ ਖੇਡਣ ਦੇਣਾ।"

ਲੋਕ ਕਹਿੰਦੇ ਨੇ, "ਅਸੀਂ ਮਿਲਾਵਟ ਕਰ ਕੇ ਛੇਤੀ ਤੋਂ ਛੇਤੀ ਨਾਵਾਂ ਕਮਾਉਣਾ ਚਾਹੁੰਦੇ ਆਂ—ਚਾਹ ਦੀ ਥਾਂ ਘੋੜਿਆਂ ਦੀ ਲਿੱਦ, ਕਾਲੀ ਮਿਰਚ ਦੀ ਥਾਂ ਪਪੀਤੇ ਦੇ ਬੀਜ; ਸਰ੍ਹੋਂ ਦੀ ਘਾਣੀ ਵਿਚ ਗੋਹਾ, ਜਾਨ ਬਚਾਉਣ ਵਾਲੇ ਕੈਪਸੂਲਾਂ ਵਿਚ ਫੋਕਾ ਪਾਣੀ। ਗੱਲ ਕੀ, ਅਸੀਂ ਹਰ ਚੀਜ਼ ਵਿਚ ਮਿਲਾਵਟ ਕਰ ਕੇ ਸਾਲ ਦੀ ਕਮਾਈ ਮਿੰਟਾਂ-ਸਕਿੰਟਾਂ ਵਿਚ ਕਰ ਲਵਾਂਗੇ।" ਪਰ ਸਰਕਾਰ ਮਿਲਾਵਟ ਦੇ ਵਿਰੁੱਧ ਕਾਨੂੰਨ ਬਣਾਈ ਬੈਠੀ ਹੈ।

ਲੋਕ ਕਹਿੰਦੇ ਨੇ, "ਅਸਲ ਵਰਗੀ ਨਕਲ ਤਿਆਰ ਕਰਨਾ ਵੱਡੇ ਕਲਾਕਾਰਾਂ ਦਾ ਕੰਮ ਹੁੰਦੈ। ਇਹ ਵੱਖਰੀ ਗੱਲ ਐ ਕਿ ਇਹ ਹੁਨਰ ਬੰਦੇ ਨੂੰ ਛੇਤੀ ਅਮੀਰ ਬਣਾ ਦੇਂਦੈ 'ਕੇਸਰ, ਕਸਤੂਰੀ, ਹੀਰੇ, ਮੋਤੀ, ਉਸਤਾਦਾਂ ਦੇ ਬਣਾਏ ਚਿਤਰ, ਪ੍ਰਾਚੀਨ ਕਾਲ ਦੇ ਬੁੱਤ, ਸਭ ਅਸਲ ਵਰਗੇ ਬਣਾ ਕੇ ਬਦੇਸੀਆਂ ਦੀ ਛਿੱਲ ਲਾਹ ਲਈਦੀ ਐ। ਇਉਂ ਕਰ ਕੇ ਅਸੀਂ ਆਪਣੇ ਗ਼ਰੀਬ ਮੁਲਕ ਵਿਚ ਡਾਲਰਾਂ ਦਾ ਮੀਂਹ ਵਸਾ ਸਕਦੇ ਆਂ।" ਪਰ ਸਰਕਾਰ ਅਸਲ ਦੀ ਥਾਂ ਨਕਲ ਤਿਆਰ ਕਰ ਕੇ ਵੇਚਣ ਵਾਲੇ ਨੂੰ ਜੁਰਮਾਨਾ ਵੀ ਕਰਦੀ ਹੈ ਤੇ ਜੇਲ੍ਹ ਵਿਚ ਵੀ ਭੇਜਦੀ ਹੈ।

ਲੋਕਾਂ ਦੀ ਮੰਗ ਹੈ, "ਬੱਚਿਆਂ ਦੀ ਸਿੱਖਿਆ ਮੁਫ਼ਤ ਹੋਣੀ ਚਾਹੀਦੀ ਐ।" ਪਰ ਸਰਕਾਰ ਫ਼ੀਸਾਂ ਵਧਾਈ ਜਾ ਰਹੀ ਹੈ।

ਲੋਕਾਂ ਦੀ ਮੰਗ ਹੈ, "ਸਾਡੇ ਬੱਚਿਆਂ ਨੂੰ ਨਕਲ ਮਾਰ ਲੈਣ ਦਿਓ, ਜੇ ਪਾਸ ਹੋ ਗਏ ਤਾਂ ਤੁਹਾਨੂੰ ਦੁਆ ਦੇਣਗੇ।" ਪਰ ਸਰਕਾਰ ਆਗਿਆ ਨਹੀਂ ਦੇ ਰਹੀ।

ਲੋਕ ਕਹਿੰਦੇ ਨੇ, "ਟੈਕਸ ਨਾ ਲਿਆ ਕਰੋ।" ਸਰਕਾਰ ਹਰ ਸਾਲ ਟੈਕਸ ਵਧਾਉਂਦੀ ਹੈ ਤੇ ਲੈਂਦੀ ਵੀ ਧੌਂਸ ਨਾਲ ਹੈ।

## 4.



ਕੀ ਇਹ ਲੋਕ ਜਿਨ੍ਹਾਂ ਦੀਆਂ ਮੰਗਾਂ ਸਰਕਾਰ ਬੜੀ ਸਖ਼ਤੀ ਨਾਲ ਠੁਕਰਾਉਂਦੀ ਰਹਿੰਦੀ

ਹੈ, ਓਹੀ ਤਾਂ ਨਹੀਂ, ਜਿਹੜੇ ਉਸ ਦੇ ਕਹਿਣ ਮੁਤਾਬਕ, ਪਹਿਲੀ ਜਮਾਤ ਤੋਂ ਅੰਗਰੇਜ਼ੀ ਮੰਗਦੇ ਹਨ ? ਲੋਕਾਂ ਦੀਆਂ ਸੈਂਕੜੇ ਚੰਗੀਆਂ-ਮੰਦੀਆਂ ਮੰਗਾਂ ਹੁੰਦੀਆਂ ਹਨ। ਇਨ੍ਹਾਂ ਵਿਚ ਉਹ ਵੀ ਹੁੰਦੀਆਂ ਹਨ ਜਿਨ੍ਹਾਂ ਨੂੰ ਸਰਕਾਰ ਬਣਾਉਣ ਵਾਲੀ ਪਾਰਟੀ, ਚੋਣ ਤੋਂ ਪਹਿਲਾਂ, ਆਪਣੇ ਚੋਣ-ਪੱਤਰ ਵਿਚ ਸ਼ਾਮਿਲ ਕਰਦੀ ਹੈ, ਪਰ ਬੜੀ ਵਾਰੀ ਇਉਂ ਹੁੰਦਾ ਹੈ ਕਿ ਆਸਣ ਉੱਤੇ ਬੈਠਣ ਪਿੱਛੋਂ ਸਰਕਾਰ ਉਨ੍ਹਾਂ ਨੂੰ ਪੂਰਨ ਲਈ ਕਾਹਲ ਨਹੀਂ ਕਰਦੀ। ਉਹ ਵੀ ਹਨ, ਜਿਨ੍ਹਾਂ ਦੀ ਪੂਰਤੀ ਇਕਦਮ ਹੋਣੀ ਚਾਹੀਦੀ ਹੈ, ਪਰ ਸਰਕਾਰ ਮਾਲੀ ਜਾਂ ਹੋਰ ਮਜਬੂਰੀਆਂ ਕਾਰਨ ਇਹ ਮੰਗਾਂ ਪੂਰੀਆਂ ਨਹੀਂ ਕਰ ਸਕਦੀ। ਪੰਜਾਬ ਸਰਕਾਰ ਵੀ, ਜਿਵੇਂ ਦੱਸਿਆ ਜਾ ਚੁੱਕਾ ਹੈ, ਲੋਕਾਂ ਦੀਆਂ ਸੈਂਕੜੇ ਜਾਇਜ਼-ਨਾਜਾਇਜ਼ ਮੰਗਾਂ ਅਣਸੁਣੀਆਂ ਕਰ ਛੱਡਦੀ ਹੈ। ਅਜਿਹੀ ਹਾਲਤ ਵਿਚ ਪਹਿਲੀ ਜਮਾਤ ਤੋਂ ਅੰਗਰੇਜ਼ੀ ਚਾਲੂ ਕਰਨ ਦੀ 'ਲੋਕ-ਮੰਗ' ਵਿਚ ਕਿਹੜੀ ਅਜਿਹੀ ਤੱਤਫੱਟਤਾ ਸੀ ਤੇ ਕਿਹੜਾ ਫ਼ੌਰੀ ਲੋਕ-ਹਿਤ ਸੀ, ਜਿਸ ਨੇ, ਬਿਨਾਂ ਕਿਸੇ ਤਿਆਰੀ ਦੇ, ਬਿਨਾਂ ਵਿਸ਼ੇਸ਼ੱਗਾਂ ਨਾਲ ਸੋਚ-ਵਿਚਾਰ ਕੀਤਿਆਂ ਤੇ ਬਿਨਾਂ ਅਗਲੀਆਂ ਜਮਾਤਾਂ ਦੇ ਕਿਸੇ ਦਰਜੇਵਾਰ ਸਿਲੇਬਸ ਦੇ ਅਤੇ ਬਿਨਾਂ ਕਿਸੇ ਕਿਤਾਬ ਤੇ ਉਸਤਾਦਾਂ ਦੇ, ਸੈਸ਼ਨ ਦੇ ਅੱਧ-ਵਿਚਕਾਰ, ਸਾਰੇ ਸਰਕਾਰੀ ਪ੍ਰਾਇਮਰੀ ਸਕੂਲਾਂ ਦੇ ਬੱਚਿਆਂ ਨੂੰ ਅੰਗਰੇਜ਼ੀ ਦੀ ਖੁਰਲੀ ਵਿਚ ਮੂੰਹ ਮਾਰਨ ਲਈ ਮਜਬੂਰ ਕਰਨਾ ਪਿਆ ?

ਆਗੂ ਦਾ ਧਰਮ ਹੁੰਦਾ ਹੈ ਅਗਵਾਈ ਦੇਣੀ। ਸਾਡੀ ਸਰਕਾਰ ਬਣਾਉਣ ਵਾਲੇ ਸਿਆਸੀ ਲੋਕ ਸਾਡੇ ਆਗੂ ਹਨ। ਆਗੂਆਂ ਲਈ ਇਹ ਜ਼ਰੂਰੀ ਨਹੀਂ ਹੁੰਦਾ ਕਿ ਉਹ ਲੋਕ-ਰਾਏ ਦੇ ਵਕਤੀ ਰੋੜ੍ਹ ਵਿਚ ਰੁੜ੍ਹ ਜਾਣ। ਉਨ੍ਹਾਂ ਨੇ ਹਾਲਾਤ ਦੇ ਸਮੁੱਚ ਤੇ ਲੋਕ-ਹਿਤ ਦੀ ਪੈਰਵੀ ਕਰਦਿਆਂ, ਡੂੰਘੀ ਸੋਚ ਉਪਰੰਤ ਹੀ ਫ਼ੈਸਲਾ ਕਰਨਾ ਹੁੰਦਾ ਹੈ ਕਿ ਲੋਕ-ਰਾਏ ਨੂੰ ਕਿਸ ਪਾਸੇ ਲਿਜਾਣਾ ਹੈ। ਸਰਕਾਰਾਂ ਕੋਲ ਬੜੇ ਸਾਧਨ ਹੁੰਦੇ ਹਨ ਤੇ ਜਦੋਂ ਲੋਕਾਂ ਦੀ ਕਿਸੇ ਗ਼ਲਤ ਮੰਗ ਬਾਰੇ ਉਨ੍ਹਾਂ ਨੂੰ ਸੋਘਾ ਕਰਨਾ ਹੁੰਦਾ ਹੈ ਤਾਂ ਉਹ ਰੇਡੀਓ, ਟੀ.ਵੀ., ਫ਼ਿਲਮਾਂ, ਅਖ਼ਬਾਰਾਂ, ਇਸ਼ਤਿਹਾਰਾਂ ਤੇ ਜਲਸਿਆਂ-ਜਲੂਸਾਂ ਰਾਹੀਂ ਆਪਣਾ ਸਨੇਹਾ ਘਰ ਘਰ ਪਹੁੰਚਾ ਦੇਂਦੀ ਹੈ। ਜਿਹੜੇ ਆਗੂ, ਬਿਨਾਂ ਸੋਚੇ-ਸਮਝੇ ਲੋਕਾਂ ਦੀ ਹਰ ਚੰਗੀ-ਮੰਦੀ ਮੰਗ ਦੇ ਪਿੱਛੇ ਲੱਗ ਤੁਰਦੇ ਹਨ, ਉਹ ਆਗੂ ਨਹੀਂ, ਪਿਛਲੱਗ ਹੁੰਦੇ ਹਨ। ਉਨ੍ਹਾਂ ਪਾਸੋਂ ਕਿਸੇ ਤਰ੍ਹਾਂ ਦੀ ਦਲੇਰ ਅਗਵਾਈ ਦੀ ਆਸ ਨਹੀਂ ਰੱਖੀ ਜਾ ਸਕਦੀ, ਚਾਹੇ ਉਹ ਆਰਥਿਕ, ਸਮਾਜਿਕ, ਭਾਈਚਾਰਕ, ਵਿਦਿਅਕ ਖੇਤਰ ਦੀ ਹੋਵੇ ਜਾਂ ਭਾਸ਼ਾਈ ਖੇਤਰ ਦੀ।

ਜੇ ਸਾਡੀ ਹੁਣ ਵਾਲੀ ਸਰਕਾਰ ਸੱਚਮੁੱਚ ਲੋਕਾਂ ਦੇ ਹਿਤ ਬਾਰੇ ਸਚੇਤ ਹੁੰਦੀ ਤੇ ਉਸ ਦੀ ਅਗਵਾਈ ਦੀ ਯੋਗਤਾ ਤੇ ਸਮਰੱਥਾ ਪੂਰੀ ਤਰ੍ਹਾਂ ਕਾਇਮ ਹੁੰਦੀ ਤਾਂ ਉਹ ਆਪਣੇ ਇਤਿਹਾਸ ਤੋਂ ਪ੍ਰੇਰਨਾ ਲੈ ਸਕਦੀ ਸੀ ਕਿ ਸਿਆਸੀ ਲੜਾਈਆਂ ਲੜ ਲੜ ਕੇ, ਲਾਹੌਲ-ਸਪਿੱਤੀ ਤੋਂ ਦਿੱਲੀ ਤਕ ਫੈਲੇ ਹੋਏ ਮਹਾ-ਪੰਜਾਬ ਨੂੰ, ਮਾਧੋਪੁਰ ਤੋਂ ਮੰਡੀ ਡੱਬਵਾਲੀ ਤਕ ਦੀ ਨਿੱਕੀ ਜਿਹੀ ਸੂਬੀ ਬਣਵਾਇਆ ਤਾਂ ਕਿਸ ਲਈ ? ਇਸ ਲਈ ਕਿ ਜਿਵੇਂ ਸਾਰੇ ਭਾਰਤ ਦੀਆਂ ਵੱਖ ਵੱਖ ਭਾਸ਼ਾਵਾਂ ਬੋਲਣ ਵਾਲੀਆਂ ਕੌਮੀਅਤਾਂ, ਆਪਣੇ ਵੱਖ ਵੱਖ ਇਕਭਾਸ਼ੀ ਰਾਜਾਂ ਵਿਚ ਇਕਮੁੱਠ ਹੋ ਚੁੱਕੀਆਂ ਸਨ, ਓਵੇਂ ਹੀ ਪੰਜਾਬੀ ਬੋਲਣ ਵਾਲੇ ਸਾਰੇ ਲੋਕ, 'ਪੰਜਾਬ' ਨਾਂ ਦੀ ਇਕ ਭੂਗੋਲਿਕ ਇਕਾਈ ਵਿਚ ਇਕੱਠੇ ਹੋ ਜਾਣ ਤਾਂ ਜੋ ਉਨ੍ਹਾਂ ਦੇ ਬੱਚਿਆਂ ਦੀ ਸਿੱਖਿਆ ਤੇ ਇਸ ਰਾਜ ਦੀ ਸਾਰੀ ਸਰਕਾਰੀ ਲਿਖਾ-ਪੜ੍ਹੀ, ਏਥੋਂ ਦੇ ਰਹਿਣ ਵਾਲੇ ਲੋਕਾਂ ਦੀ ਆਪਣੀ ਭਾਸ਼ਾ ਪੰਜਾਬੀ ਵਿਚ ਹੋ ਸਕੇ।

ਪੰਜਾਬੀ ਭਾਸ਼ਾ ਦੇ ਨਾਂ ਉੱਤੇ ਨਵੇਂ ਰਾਜ ਦੇ ਬਣਦੇ ਸਾਰ, ਚਾਹੀਦਾ ਤਾਂ ਇਹ ਸੀ

ਕਿ ਜਿਸ ਪਾਰਟੀ ਨੇ ਆਗੂ ਬਣ ਕੇ ਪੰਜਾਬੀ ਭਾਸ਼ਾ ਦੇ ਆਧਾਰ ਉੱਤੇ ਨਵਾਂ ਸੂਬਾ ਬਣਵਾਇਆ ਸੀ, ਉਸ ਦੀ ਸਰਕਾਰ, ਇਕਦਮ, ਅੰਗਰੇਜ਼ੀ ਮਾਧਿਅਮ ਵਾਲੇ ਸਕੂਲਾਂ ਉੱਤੇ ਕੁੱਝ ਪੰਜਾਬੀ-ਹਿਤੈਸ਼ੀ ਪਾਬੰਦੀਆਂ ਲਾ ਦੇਂਦੀ, ਮਸਲਨ ਨਰਸਰੀ ਤੇ ਪ੍ਰਾਇਮਰੀ ਵਿਚ ਕੇਵਲ ਪੰਜਾਬੀ ਭਾਸ਼ਾ ਹੀ ਪੜ੍ਹਾਈ ਦਾ ਮਾਧਿਅਮ ਹੋਵੇਗੀ; ਅੱਗੋਂ ਪੰਜਾਬੀ ਭਾਸ਼ਾ ਵਜੋਂ ਚੱਲਦੀ ਰਹੇਗੀ ਤੇ ਅਗਲੇ ਤਿੰਨਾਂ ਸਾਲਾਂ ਲਈ ਮਾਧਿਅਮ ਦੀ ਖੁੱਲ੍ਹ ਦੇ ਦਿੱਤੀ ਜਾਵੇਗੀ, ਅਰਥਾਤ ਕੋਈ ਪੰਜਾਬੀ ਮਾਧਿਅਮ ਰੱਖਣਾ ਚਾਹੇ ਰੱਖ ਲਵੇ ਤੇ ਜੇ ਅੰਗਰੇਜ਼ੀ ਚਾਹੇ ਤਾਂ ਅੰਗਰੇਜ਼ੀ ਰੱਖ ਲਵੇ। ਤਿੰਨਾਂ ਸਾਲਾਂ ਬਾਅਦ ਮਾਧਿਅਮ ਦੀ ਇਹ ਛੋਟ ਬੰਦ ਹੋ ਜਾਣੀ ਸੀ। ਓਧਰ ਪਬਲਿਕ ਸਰਵਿਸ ਕਮਿਸ਼ਨ ਨੂੰ ਹੁਕਮ ਜਾਰੀ ਕੀਤਾ ਜਾਂਦਾ ਕਿ ਅੱਗੋਂ ਲਈ ਹਰ ਇਮਤਿਹਾਨ ਦਾ ਮਾਧਿਅਮ ਅੰਗਰੇਜ਼ੀ ਦੀ ਥਾਂ ਪੰਜਾਬੀ ਹੋਵੇਗਾ। ਦਫ਼ਤਰੀ ਲਿਖਾ-ਪੜ੍ਹੀ ਲਈ ਪੰਜਾਬੀ ਸਖ਼ਤੀ ਨਾਲ ਲਾਗੂ ਕੀਤੀ ਜਾਂਦੀ। ਜੇ ਨਵੇਂ ਪੰਜਾਬ ਵਿਚ ਸਰਕਾਰੀ ਨੌਕਰੀਆਂ ਪੰਜਾਬੀ ਭਾਸ਼ਾ ਨਾਲ ਜੋੜੀਆਂ ਹੁੰਦੀਆਂ ਤਾਂ ਫੇਰ ਅਸੀਂ ਵੇਖਦੇ ਕਿ ਲੋਕ ਕੀ ਆਖਦੇ ਹਨ ਤੇ ਉਨ੍ਹਾਂ ਦੀ ਮੰਗ ਕੀ ਹੈ। ਜਿਹੜੀ ਢੁੱਚਰ ਡਾਹ ਕੇ ਤੇ ਜਿਸ ਤਰ੍ਹਾਂ ਪੰਜਾਬੀ ਦਾ ਘਾਣ ਕਰ ਕੇ ਅੱਜ ਦੇ ਪੰਜਾਬ ਦੀ ਸਰਕਾਰ ਨੇ ਅੰਗਰੇਜ਼ੀ ਦੇ ਅੱਗੇ-ਗੋਡੇ ਟੇਕੇ ਹਨ, ਇਸ ਦੀ ਪਿਛੋਕੜ ਦਾ ਅੰਦਾਜ਼ਾ ਲਾਉਣਾ ਔਖਾ ਨਹੀਂ। ਜਿਹੜੀਆਂ ਅੰਗਰੇਜ਼ੀ ਪੜ੍ਹਾਉਣ ਦਾ ਦਾਅਵਾ ਕਰਨ ਵਾਲੀਆਂ ਦੁਕਾਨਾਂ ਹਰ ਗਲੀ, ਹਰ ਮਹੱਲੇ ਵਿਚ ਉੱਗਣ ਲੱਗ ਪਈਆਂ ਸਨ, ਸਰਕਾਰ ਨੇ ਉਨ੍ਹਾਂ ਉੱਤੇ ਪੰਜਾਬੀ ਦੇ ਹੱਕ ਵਿਚ ਜਾਣ ਵਾਲੀ ਇਕ ਵੀ ਸ਼ਰਤ ਨਹੀਂ ਲਾਈ, ਜਿਸ ਕਰਕੇ ਲੋਕਾਂ ਵਿਚ ਅੰਗਰੇਜ਼ੀ ਦੇ ਲਾਹੇਵੰਦ ਹੋਣ ਤੇ ਪੰਜਾਬੀ ਦੇ ਫ਼ਾਲਤੂ ਹੋਣ ਦਾ ਭੁਲੇਖਾ ਪਲਦਾ ਰਿਹਾ। ਉੱਪਰ ਬੈਠੀ ਸੀ ਅੰਗਰੇਜ਼ੀ-ਨਵਾਜ਼ ਨੌਕਰਸ਼ਾਹੀ। ਉਸ ਨੇ ਆਪ ਆਪਣੀ ਸਾਰੀ ਸਿੱਖਿਆ ਅੰਗਰੇਜ਼ੀ ਮਾਧਿਅਮ ਰਾਹੀਂ ਲਈ ਹੋਈ ਸੀ। ਉਹ ਅੰਗਰੇਜ਼ੀ ਦਾ ਹੇਜ ਆਪਣੇ ਆਪ ਕਿਵੇਂ ਛੱਡ ਦੇਂਦੀ ? ਸ. ਲਛਮਣ ਸਿੰਘ ਵਰਗਾ ਕੋਈ ਲੋਹ-ਪੁਰਸ਼ ਹੀ ਇਸ ਨੌਕਰਸ਼ਾਹੀ ਦਾ ਮੂੰਹ ਪੰਜਾਬੀ ਵੱਲ ਮੋੜ ਸਕਦਾ ਸੀ। ਪਰ ਇਹ ਕੁੱਝ ਸੰਭਵ ਹੋ ਸਕਦਾ ਸੀ ਜੇ ਆਗੂ ਆਪ ਢਿੱਡੋਂ ਪੰਜਾਬੀ ਮਾਧਿਅਮ ਦੀ ਅਹਿਮੀਅਤ ਬਾਰੇ ਸਪਸ਼ਟ ਵੀ ਹੁੰਦੇ ਤੇ ਮੁਦਈ ਵੀ ਬਣਦੇ। ਪਰ ਡੁੱਬੀ ਤਾਂ ਜੇ ਸਾਹ ਨਾ ਆਇਆ ! ਪੰਜਾਬ ਦੀ ਬਦਕਿਸਮਤੀ ਨੂੰ ਸਿਆਸੀ ਪਿੜ ਵਿਚ ਉਤਰੇ ਹੋਏ ਆਗੂਆਂ ਦੇ ਦਿੱਸ-ਹੱਦਿਆਂ ਉੱਤੇ ਕਿਸੇ ਦੂਰ-ਪ੍ਰਭਾਵੀ ਪੰਜਾਬੀ-ਮੁਖੀ ਸਿੱਖਿਆ-ਨੀਤੀ ਦੀ ਉੱਕਾ ਕੋਈ ਰੂਪ-ਰੇਖਾ ਹੈ ਹੀ ਨਹੀਂ ਸੀ। ਕਿਸੇ ਵਿਆਪਕ ਪੰਜਾਬੀ-ਮੁਖੀ ਸਿੱਖਿਆ-ਨੀਤੀ ਦੀ ਅਣਹੋਂਦ ਦਾ ਸਰਾਪ ਅੱਜ ਸਾਰਾ ਪੰਜਾਬ ਭੁਗਤ ਰਿਹਾ ਹੈ। ਜਿਨ੍ਹਾਂ ਨੂੰ ਲੋਕਾਂ ਨੇ ਆਗੂ ਸਮਝ ਕੇ ਪੰਜਾਬ ਦੇ ਤਖ਼ਤ ਉੱਤੇ ਬਿਠਾਇਆ ਹੈ, ਉਹ ਪੰਜਾਬੀ ਭਾਸ਼ਾ ਦੇ ਮਾਮਲੇ ਵਿਚ, ਆਗੂ ਨਹੀਂ ਪਿਛਲੱਗ ਨਿਕਲ ਪਏ ਹਨ ਤੇ ਪੰਜਾਬ ਦੀ ਸਿੱਖਿਆ-ਨੀਤੀ ਨੂੰ ਕੋਈ ਪੰਜਾਬੀ-ਹਿਤੈਸ਼ੀ ਰੁਖ਼ ਤਾਂ ਕੀ ਦੇਣਾ ਸੀ, ਨੰਗੇ-ਚਿੱਟੇ ਹੋ ਕੇ ਪੰਜਾਬ, ਪੰਜਾਬੀ ਭਾਸ਼ਾ ਤੇ ਪੰਜਾਬੀਅਤ ਵੱਲ ਪਿੱਠ ਕਰ ਕੇ ਅਤੇ ਲੋਕਾਂ ਦੀ ਮੰਗ ਪੂਰੀ ਕਰਨ ਦਾ ਬਹਾਨਾ ਬਣਾ ਕੇ, ਪੰਜਾਬੀ-ਵਿਰੋਧੀ ਤੇ ਅੰਗਰੇਜ਼ੀ-ਪੱਖੀ ਧਿਰ ਦਾ ਰੂਪ ਧਾਰ ਕੇ, ਸਾਹਮਣੇ ਆ ਖਲੋਤੇ ਹਨ।

## 5.

ਪੰਜਾਬ ਦੀ ਸਿਆਸਤ ਵਿਚ ਇਸ ਵਿਗਾੜ ਨੂੰ ਵੇਖਣ ਦਾ ਇਕ ਸਪਸ਼ਟ ਕੋਣ ਤਾਂ ਨਿਰਾਸ ਤੇ ਦੁਖੀ ਕਰਨ ਵਾਲਾ ਹੈ—ਮਹਾ ਪੰਜਾਬ ਦੀ ਥਾਂ ਛੋਟੇ ਪੰਜਾਬ ਦਾ ਸੁਫ਼ਨਾ ਲੈਣ

ਵੇਲੇ ਪੰਜਾਬੀ ਭਾਸ਼ਾ ਦੇ ਕੈਸੇ ਸੁਹਾਵਣੇ ਦ੍ਰਿਸ਼ ਸਾਡੀਆਂ ਅੱਖਾਂ ਵਿਚ ਲਟਕੇ ਹੋਏ ਸਨ ! ਕਦੀ ਸੋਚਿਆ ਵੀ ਨਹੀਂ ਸੀ ਜਾ ਸਕਦਾ ਕਿ ਮਾਸਟਰ ਤਾਰਾ ਸਿੰਘ, ਸੰਤ ਫ਼ਤਿਹ ਸਿੰਘ ਤੇ ਸੰਤ ਹਰਚੰਦ ਸਿੰਘ ਲੌਂਗੋਵਾਲ ਦੀ ਸਰਬਰਾਹੀ ਵਿਚ ਚੱਲਣ ਵਾਲੀ ਪਾਰਟੀ, ਕਿਸੇ ਦਿਨ ਪੰਜਾਬੀ ਦੀ ਪਿੱਠ ਵਿਚ ਅੰਗਰੇਜ਼ੀ ਦਾ ਛੁਰਾ ਘੋਪ ਦੇਵੇਗੀ। ਸ਼ੋਕ, ਮਹਾਂ ਸ਼ੋਕ ! ਕਾਂਗਰਸ ਤੇ ਬੀ.ਜੇ.ਪੀ. ਪੰਜਾਬ ਦੀਆਂ ਦਮਦਾਰ ਪਾਰਟੀਆਂ ਹਨ, ਪਰ ਪੰਜਾਬ ਵਿਚ ਇਨ੍ਹਾਂ ਦੀ ਪਿਛਲੀ ਸਿਆਸੀ ਕਾਰਗੁਜ਼ਾਰੀ ਦੱਸਦੀ ਹੈ ਕਿ ਇਹ ਦੋਵੇਂ ਪਾਰਟੀਆਂ ਪੰਜਾਬੀ ਦੇ ਹੱਕ ਵਿਚ ਕਦੀ ਵੀ ਸੰਘਰਸ਼ ਨਹੀਂ ਕਰ ਸਕਦੀਆਂ। ਬੀ.ਜੇ.ਪੀ. ਦਾ ਤਾਂ ਸਗੋਂ ਵਿਰੋਧ ਦਾ ਇਤਿਹਾਸ ਹੈ। ਅਕਾਲੀ, ਪੰਜਾਬੀ ਲਈ ਮਰ ਮਿਟਣ ਵਾਲੇ ਹੁੰਦੇ ਸਨ, ਹੁਣ ਉਹ ਵੀ ਪਿੱਛੇ ਹਟ ਗਏ ਹਨ। ਰਹਿ ਗਏ ਆਪੋ-ਵਿੱਚੀ ਪਾਟੇ ਹੋਏ ਕਮਿਊਨਿਸਟ ਤੇ ਜਾਂ ਬਹੁਜਨ ਸਮਾਜ ਪਾਰਟੀ ਵਾਲੇ। ਇਹ ਦੋਵੇਂ ਪਾਰਟੀਆਂ ਅਜੇ ਤਕ ਆਪਣੇ ਆਪ ਨੂੰ ਪੰਜਾਬ ਦੀ ਸਿਆਸਤ ਵਿਚ ਨਾ ਤਿੰਨਾਂ ਵਿਚ ਗਿਣਾ ਸਕੀਆਂ ਹਨ, ਨਾ ਤੇਰ੍ਹਾਂ ਵਿਚ। ਸੋ ਪੰਜਾਬ ਵਿਚ ਪੰਜਾਬੀ ਦੀ ਨਿਖਸਮਿਆਂ ਵਾਲੀ ਹਾਲਤ ਵੇਖ ਕੇ ਦੁਖ ਹੋਣਾ ਕੁਦਰਤੀ ਹੈ।

ਪਰ ਪੰਜਾਬ ਵਿਚ ਸਿੱਖਿਆ ਦੇ ਮੌਜੂਦਾ ਦ੍ਰਿਸ਼ ਨੂੰ ਇਕ ਹੋਰ ਕੋਣ ਤੋਂ ਵੀ ਵੇਖਿਆ ਜਾ ਸਕਦਾ ਹੈ। ਅਕਾਲੀ ਪਾਰਟੀ, ਪੰਜਾਬ, ਪੰਜਾਬੀ ਤੇ ਪੰਜਾਬੀਅਤ ਨਾਲ ਜਿਹੜਾ ਹੇਜ ਜਤਾਉਂਦੀ ਰਹੀ ਹੈ, ਉਸ ਵਿਚ, ਬੜੀ ਚਤਰਾਈ ਨਾਲ, ਸਿੱਖ ਧਾਰਮਿਕਤਾ ਦਾ ਰਲਾ ਪਾਉਂਦੀ ਆਈ ਹੈ। ਅੰਗਰੇਜ਼ੀ ਰਾਹੀਂ ਰੁਜ਼ਗਾਰ ਦੇ ਰਾਹ ਖੁੱਲ੍ਹਣ ਦੇ ਭੁਲੇਖੇ ਨੇ, ਉਸ ਦੇ ਇਸ ਮਿਲਾਵਟ ਵਾਲੇ ਪੰਜਾਬੀ-ਪਿਆਰ ਦਾ ਪਾਜ ਉਘੇੜ ਦਿੱਤਾ ਹੈ। ਮੇਰੇ ਖ਼ਿਆਲ ਵਿਚ ਹੁਣ ਉਨ੍ਹਾਂ ਪੰਜਾਬੀ ਪਿਆਰਿਆਂ ਲਈ ਰਾਹ ਖੁੱਲ੍ਹ ਗਿਆ ਹੈ, ਜੋ ਪੰਜਾਬੀ ਭਾਸ਼ਾ ਨੂੰ ਸ਼ੁੱਧ ਪੰਜਾਬੀਅਤ ਦਾ ਮੁਖ ਆਧਾਰ ਮੰਨਦੇ ਹਨ ਤੇ ਜਿਨ੍ਹਾਂ ਲਈ ਪੰਜਾਬ ਵਿਚ ਪੰਜਾਬੀ ਕੌਮੀਅਤ ਵੱਸਦੀ ਹੈ, ਸਿੱਖ, ਹਿੰਦੂ, ਮੁਸਲਮਾਨ ਜਾਂ ਈਸਾਈ ਤੇ ਉੱਚ-ਜਾਤੀਏ ਜਾਂ ਦਲਿਤ ਨਹੀਂ। ਜਿਸ ਸਾਂਝੀ ਪੰਜਾਬੀ ਕੌਮੀਅਤ ਦਾ ਅੰਗੂਰ ਮਹਾਰਾਜਾ ਰਣਜੀਤ ਸਿੰਘ ਵੇਲੇ ਪੁੰਗਰਨਾ ਸ਼ੁਰੂ ਹੋਇਆ ਸੀ ਤੇ ਅੰਗਰੇਜ਼ ਦੀ 'ਤਾਤੀ ਵਾਉ' ਨੇ ਜੰਮਦੇ ਨੂੰ ਸਾੜ ਕੇ ਰੱਖ ਦਿੱਤਾ ਸੀ, ਉਸ ਦੇ ਮੁੜ ਉਪਜ ਪੈਣ ਲਈ ਸਾਡੀ ਸਰਕਾਰ ਦੀ ਕਿਰਪਾ ਨਾਲ ਹਾਲਾਤ ਸਾਫ਼ ਹੁੰਦੇ ਲੱਗਦੇ ਹਨ। ਵਿਚਾਰਾਂ ਤੇ ਵਿਸ਼ਵਾਸਾਂ ਦੀ ਭਿੰਨਤਾ ਤਾਂ ਹੁੰਦੀ ਹੀ ਹੈ, ਰਹੇਗੀ ਵੀ, ਪਰ ਪੰਜਾਬ ਦੇ ਹਰ ਪ੍ਰਾਣੀ ਨੂੰ ਜੋੜਨ ਵਾਲਾ ਸੂਤਰ ਪੰਜਾਬੀ ਭਾਸ਼ਾ ਬਣ ਜਾਏ ਤਾਂ ਨਿਰੋਲ ਪੰਜਾਬੀ ਕੌਮੀਅਤ ਦਾ ਝੰਡਾ ਚੁੱਕਣ ਵਾਲੇ ਧਰਮ-ਨਿਰਪੇਖ ਲੋਕਾਂ ਦੀ ਗਿਣਤੀ ਵਿਚ ਵਾਧਾ ਹੋਣਾ ਚਾਹੀਦਾ ਹੈ। ਇਉਂ ਸਰਕਾਰ ਦੀ ਪੰਜਾਬੀ ਨਾਲ ਬੇਵਫ਼ਾਈ ਵਿੱਚੋਂ ਪੰਜਾਬੀ ਭਾਸ਼ਾ ਤੇ ਇਸ ਉੱਤੇ ਉੱਸਰਨ ਵਾਲੀ ਪੰਜਾਬੀ ਕੌਮੀਅਤ ਦੀ ਉਪਜ ਦੀ ਸੰਭਾਵਨਾ ਨੂੰ ਮੈਂ ਇਕ ਸ਼ੁਭ ਸ਼ਗਨ ਵਜੋਂ ਵੇਖਦਾ ਹਾਂ। ਪੰਜਾਬੀ-ਪੱਖੀ, ਪੰਜਾਬੀ ਭਾਸ਼ਾ-ਪੱਖੀ, ਪੰਜਾਬੀਅਤ-ਪੱਖੀ, ਪੰਜਾਬੀ ਕੌਮੀਅਤ-ਪੱਖੀ ਪੰਜਾਬੀ ਲੋਕਾਂ ਨੂੰ ਰੱਬੋਂ ਹੀ ਪਤਾ ਹੋਵੇਗਾ ਕਿ ਅੰਗਰੇਜ਼ੀ ਭਾਸ਼ਾ ਪੰਜਾਬ ਦੇ ਬੱਚਿਆਂ ਲਈ ਕਿਸ ਪੱਧਰ ਉੱਤੇ ਦੁਖਦਾਈ ਤੇ ਕਿਸ ਪੱਧਰ ਉੱਤੇ ਸੁਖਦਾਈ ਹੋਵੇਗੀ।

ਇਸ ਨਵੀਂ ਸੋਚ-ਲੜੀ ਦੀ ਉਪਜ ਲਈ ਸਾਨੂੰ, ਸਾਰੇ ਪੰਜਾਬੀਆਂ ਨੂੰ, ਆਪਣੀ ਅੱਜ ਦੀ ਅੰਗਰੇਜ਼ੀ-ਪੱਖੀ ਸਰਕਾਰ ਦਾ ਇਹਸਾਨਮੰਦ ਹੋਣਾ ਚਾਹੀਦਾ ਹੈ !

# ਪੰਜਾਬ ਦੇ ਸਕੂਲਾਂ ਵਿਚ ਅੰਗਰੇਜ਼ੀ ਦੀ ਸਿੱਖਿਆ*

ਪੰਜਾਬ ਸਰਕਾਰ ਵੱਲੋਂ ਸਾਰੇ ਸਰਕਾਰੀ ਸਕੂਲਾਂ ਵਿਚ ਕੱਚੀ ਪਹਿਲੀ ਜਮਾਤ ਤੋਂ ਅੰਗਰੇਜ਼ੀ ਭਾਸ਼ਾ ਦੀ ਪੜ੍ਹਾਈ ਚਾਲੂ ਕਰਨ ਦੇ ਬਾਲ-ਵਿਰੋਧੀ, ਪੰਜਾਬੀ-ਵਿਰੋਧੀ ਤੇ ਸਿੱਖਿਆ ਸ਼ਾਸਤਰ-ਵਿਰੋਧੀ ਚਰਿੱਤਰ ਨੂੰ ਨੰਗਾ ਕਰਨ ਦਾ ਜਤਨ ਮੈਂ ਆਪਣੇ ਕੁੱਝ ਲੇਖਾਂ ਰਾਹੀਂ ਕਰ ਚੁੱਕਾ ਹਾਂ। ਇਨ੍ਹਾਂ ਲੇਖਾਂ ਵਿੱਚੋਂ ਕਿਸੇ ਇਕ ਵਿਚ ਵੀ ਮੈਂ ਇਹ ਨਹੀਂ ਕਿਹਾ ਕਿ ਪੰਜਾਬ ਦੇ ਸਕੂਲਾਂ ਵਿਚ ਅੰਗਰੇਜ਼ੀ ਬਿਲਕੁਲ ਨਹੀਂ ਪੜ੍ਹਾਈ ਜਾਣੀ ਚਾਹੀਦੀ। ਮੈਂ ਵਾਰ ਵਾਰ ਇਹ ਹੀ ਸਪਸ਼ਟ ਕਰਨ ਦੀ ਕੋਸ਼ਿਸ਼ ਕੀਤੀ ਹੈ ਕਿ ਮੈਂ ਪ੍ਰਾਇਮਰੀ ਦੀਆਂ ਕਲਾਸਾਂ ਵਿਚ, ਮਾਂ-ਬੋਲੀ ਤੋਂ ਛੁੱਟ, ਕਿਸੇ ਵੀ ਹੋਰ ਭਾਸ਼ਾ ਦੀ ਬਾਕਾਇਦਾ ਸਿੱਖਿਆ ਚਾਲੂ ਕਰਨ ਵਾਲੀ ਨੀਤੀ ਦਾ ਕੱਟੜ ਵਿਰੋਧੀ ਹਾਂ। ਪ੍ਰਾਇਮਰੀ ਤੋਂ ਉੱਪਰ ਦੀਆਂ ਜਮਾਤਾਂ ਵਿਚ ਅੰਗਰੇਜ਼ੀ ਦੀ ਪੜ੍ਹਾਈ ਜਾਰੀ ਕਰਨ ਜਾਂ ਜਾਰੀ ਰੱਖਣ ਦਾ ਵਿਰੋਧ ਨਾ ਮੈਂ ਅੱਗੇ ਕੀਤਾ ਸੀ, ਨਾ ਹੁਣ ਕਰਦਾ ਹਾਂ, ਪਰ ਮੈਂ ਕੋਠੇ ਉੱਤੇ ਖੜੇ ਹੋ ਕੇ ਏਲਾਨ ਕਰਨਾ ਚਾਹੁੰਦਾ ਹਾਂ ਕਿ ਮੈਂ ਜਾਨੀ ਦੁਸ਼ਮਨ ਹਾਂ ਪੰਜਾਬ ਵਿਚ ਅੰਗਰੇਜ਼ੀ ਜਾਂ ਕਿਸੇ ਵੀ ਗ਼ੈਰ ਭਾਸ਼ਾ ਨੂੰ ਪੰਜਾਬ ਦੇ ਬੱਚਿਆਂ, ਬਲਕਿ ਕਿਸੇ ਵੀ ਗ਼ੈਰ ਅੰਗਰੇਜ਼ੀ-ਭਾਸ਼ੀ ਦੇਸ ਦੇ ਬੱਚਿਆਂ ਦੀ ਸਿੱਖਿਆ ਦਾ ਮਾਧਿਅਮ ਬਣਾਉਣ ਵਾਲੀ ਨੀਤੀ ਦਾ, ਕਿਉਂਕਿ ਆਪਣੀ ਭਾਸ਼ਾ ਨੂੰ ਅਪਾਹਜ ਬਣਾਉਣ ਲਈ ਇਸ ਤੋਂ ਵਧੇਰੇ ਅਸਰਦਾਰ ਤੇ ਇਸੇ ਲਈ ਵਧੇਰੇ ਖ਼ਤਰਨਾਕ ਸਾਧਨ, ਹੋਰ ਕੋਈ ਨਹੀਂ ਹੋ ਸਕਦਾ। ਮੈਂ ਸਕੂਲ ਦੇ ਕਿਹੜੇ ਪੜਾ ਉੱਤੇ ਅੰਗਰੇਜ਼ੀ ਦੇ ਪ੍ਰਵੇਸ਼ ਦਾ ਵਿਰੋਧ ਕਰਦਾ ਹਾਂ ਤੇ ਕਿਉਂ ਕਰਦਾ ਹਾਂ, ਇਸ ਬਾਰੇ ਮੇਰੀਆਂ ਦਲੀਲਾਂ ਨੂੰ ਗੌਲੇ ਬਿਨਾਂ, ਮੇਰੇ ਵਿਰੋਧ ਨੂੰ ਅੰਗਰੇਜ਼ੀ ਭਾਸ਼ਾ ਨਾਲ ਦੁਸ਼ਮਨੀ ਜਤਾ ਕੇ, ਮੇਰੇ ਕੁੱਝ ਮਿਹਰਬਾਨ, ਅਖ਼ਬਾਰੀ ਪੰਨਿਆਂ ਵਿਚ ਮੇਰੇ ਪੱਖ ਦਾ ਖੰਡਨ ਕਰਦੇ ਰਹੇ ਹਨ। ਮੈਂ ਇਨ੍ਹਾਂ ਵਿੱਚੋਂ ਕਿਸੇ ਵੀ ਵੀਰ ਦਾ ਉੱਤਰ ਦੇਣ ਦੀ ਖੇਚਲ ਨਹੀਂ ਕੀਤੀ ਕਿਉਂਕਿ ਉਨ੍ਹਾਂ ਦੇ ਖੰਡਨ, ਆਮ ਤੌਰ ਉੱਤੇ, ਇਕ ਸਿਰੇ ਤੋਂ ਹੀ, ਨਿਰਾਧਾਰ ਹੁੰਦੇ ਸਨ। ਜ਼ਾਤੀ ਤੌਰ ਉੱਤੇ, ਮੈਨੂੰ, ਆਪਣੇ ਏਸ ਅੰਗਰੇਜ਼ੀ ਦੇ ਥੋਕ ਵਿਰੋਧੀ ਬਿੰਬ ਨਾਲ ਫ਼ਰਕ ਨਹੀਂ ਪੈਂਦਾ, ਪਰ ਕਿਉਂਕਿ ਇਹ ਗੱਲ ਅਸਲੀਅਤ ਤੋਂ ਕੋਹਾਂ ਦੂਰ ਹੈ, ਏਸ ਲਈ, ਮੈਂ ਆਪਣੇ ਮੌਜੂਦਾ ਲੇਖ ਰਾਹੀਂ, ਕੋਸ਼ਿਸ਼ ਕਰਾਂਗਾ ਕਿ ਅੰਗਰੇਜ਼ੀ ਬਾਰੇ ਮੇਰੀ ਪੁਜ਼ੀਸ਼ਨ ਬਿਲਕੁਲ ਸਾਫ਼ ਹੋ ਜਾਏ। ਲੱਗਦੇ ਹੱਥ, ਇਹ ਦੱਸਣ ਦੀ ਕੋਸ਼ਿਸ਼ ਵੀ ਕਰਾਂਗਾ ਕਿ ਪੰਜਾਬ ਦੇ ਸਕੂਲਾਂ ਵਿਚ ਅੰਗਰੇਜ਼ੀ ਦੀ ਪੜ੍ਹਾਈ ਕਿਸ ਜਮਾਤ ਤੋਂ ਕਿਉਂ ਸ਼ੁਰੂ ਕੀਤੀ ਜਾਏ ਤੇ ਕਿਸ ਤਰ੍ਹਾਂ ਕੀਤੀ ਜਾਏ ਤਾਂ ਜੋ ਜ਼ਿੰਦਗੀ ਦੇ ਕਿਸੇ ਵੀ ਇਮਤਿਹਾਨ ਵਿਚ, ਜਿੱਥੇ ਅੰਗਰੇਜ਼ੀ ਦੀ ਲੋੜ ਪੈਂਦੀ ਹੈ, ਪੰਜਾਬੀ ਬੱਚੇ, ਅੰਗਰੇਜ਼ੀ ਦੇ ਅਗਿਆਨ ਕਰਕੇ, ਕਿਸੇ ਤੋਂ ਵੀ ਪਿੱਛੇ ਨਾ ਰਹਿਣ।

---

* ਇਹ ਲੇਖ 10 ਦਸੰਬਰ, 2000 ਦੇ *ਪੰਜਾਬੀ ਟ੍ਰਿਬਿਊਨ*, ਚੰਡੀਗੜ੍ਹ ਵਿਚ ਛਪਿਆ ਸੀ।

ਮੇਰਾ ਮਤ ਇਹ ਹੈ ਕਿ ਪੰਜਾਬ ਦੇ ਵਿਦਿਆਰਥੀਆਂ ਨੂੰ ਅੰਗਰੇਜ਼ੀ ਭਾਸ਼ਾ ਜ਼ਰੂਰ ਆਉਣੀ ਚਾਹੀਦੀ ਹੈ। ਅੱਜ ਦੀ ਦੁਨੀਆ ਦੇ ਜਿਨ੍ਹਾਂ ਦੇਸਾਂ ਦੇ ਲੋਕਾਂ ਨਾਲ ਸਾਡਾ ਜ਼ਿਆਦਾ ਵਾਹ ਪੈਂਦਾ ਹੈ, ਉਨ੍ਹਾਂ ਵਿਚ ਸਭ ਤੋਂ ਵੱਧ ਬੋਲੀ ਤੇ ਸਮਝੀ ਜਾਣ ਵਾਲੀ ਭਾਸ਼ਾ ਅੰਗਰੇਜ਼ੀ ਹੀ ਹੈ, ਇਸੇ ਤਰ੍ਹਾਂ, ਹੈ ਤਾਂ ਭਾਵੇਂ ਬਿਲਕੁਲ ਗ਼ਲਤ, ਪਰ ਲੋਕ-ਮਨ ਵਿਚ, ਅੰਗਰੇਜ਼ੀ ਵਿਚ ਮੁਹਾਰਤ ਨੂੰ ਜੋੜ ਦਿੱਤਾ ਗਿਆ ਹੈ, ਵਪਾਰ ਤੇ ਸਰਕਾਰੇ ਵਿਚ ਉੱਚ ਹੁੱਦਿਆਂ ਦੀ ਪ੍ਰਾਪਤੀ ਨਾਲ ਤੇ ਸਮਾਜ ਵਿਚ ਉਚੇਰੇ ਆਦਰ-ਮਾਣ ਨਾਲ। ਅਫ਼ਸੋਸ ਇਹ ਹੈ ਕਿ ਜਿਸ ਤਰ੍ਹਾਂ ਦੀ ਅੰਗਰੇਜ਼ੀ ਪੰਜਾਬ ਦੇ ਸਰਕਾਰੀ ਤੇ ਬਹੁਤ ਸਾਰੇ ਗ਼ੈਰ-ਸਰਕਾਰੀ ਸਕੂਲਾਂ ਵਿਚ ਇਸ ਵੇਲੇ ਪੜ੍ਹਾਈ ਜਾ ਰਹੀ ਹੈ, ਇਕ ਤਾਂ ਉਸ ਤਰ੍ਹਾਂ ਦੀ ਤੇ ਓਨੀ ਅੰਗਰੇਜ਼ੀ ਦੀ ਬਦੇਸਾਂ ਵਿਚ ਬਹੁਤ ਘੱਟ ਲੋੜ ਪੈਂਦੀ ਹੈ, ਦੂਜੇ ਇਸ ਨੂੰ ਪੜ੍ਹਾਉਣ ਲਈ ਜਿਹੜੀ ਬਿਧ ਅਪਣਾਈ ਜਾਂਦੀ ਹੈ, ਉਸ ਨਾਲ ਬੱਚਾ ਬਹੁਤ ਸਾਰਾ ਸਮਾਂ ਲਾ ਕੇ ਵੀ, ਥੋੜੀ ਜਿਹੀ ਅੰਗਰੇਜ਼ੀ ਭਾਸ਼ਾ ਹੀ ਸਿੱਖਦਾ ਹੈ। ਮੈਂ ਆਪਣੇ ਨੇੜੇ ਦੀ ਇਕ ਮਿਸਾਲ ਦੇ ਕੇ ਇਸ ਨੁਕਤੇ ਨੂੰ ਵਧੇਰੇ ਸਾਫ਼ ਕਰਨਾ ਚਾਹੁੰਦਾ ਹਾਂ।

ਮੇਰਾ ਸਟੈਨੋ ਪੰਜਾਬੀ ਯੂਨੀਵਰਸਿਟੀ ਦਾ ਬੀ.ਏ. ਪਾਸ ਹੈ। ਉਸ ਨੇ ਪਹਿਲੀ ਤੋਂ ਬੀ.ਏ. ਤਕ, ਚੌਦਾਂ ਸਾਲ ਲਗਾਤਾਰ ਅੰਗਰੇਜ਼ੀ ਪੜ੍ਹੀ ਹੈ ਤੇ ਇਸ ਦੀ ਹਰ ਪਰੀਖਿਆ ਵਿਚੋਂ ਪਾਸ ਵੀ ਹੁੰਦਾ ਰਿਹਾ ਹੈ। ਪਿਛਲੇ ਅੱਠਾਂ-ਦਸਾਂ ਸਾਲਾਂ ਤੋਂ ਉਹ ਮੇਰੀਆਂ ਅੰਗਰੇਜ਼ੀ ਦੀਆਂ ਚਿੱਠੀਆਂ ਤੇ ਲੇਖ ਟਾਈਪ ਕਰਦਾ ਆ ਰਿਹਾ ਹੈ। ਅੰਗਰੇਜ਼ੀ ਦਾ ਅਖ਼ਬਾਰ ਚੰਗੀ-ਤਰ੍ਹਾਂ ਪੜ੍ਹ ਤੇ ਸਮਝ ਲੈਂਦਾ ਹੈ। ਪਰ ਜੇ ਕਿਸੇ ਦੇਸੀ ਬੰਦੇ ਨਾਲ ਅੰਗਰੇਜ਼ੀ ਵਿਹ ਕੁੱਝ ਮਿੰਟ ਲਗਾਤਾਰ ਗੱਲ-ਬਾਤ ਕਰਨੀ ਪੈ ਜਾਏ ਤਾਂ ਉਸ ਦੇ ਲਈ ਮੁਸੀਬਤ ਖੜੀ ਹੋ ਜਾਂਦੀ ਹੈ ਤੇ ਜੇ ਕਿਤੇ ਅੰਗਰੇਜ਼ ਜਾਂ ਅਮਰੀਕਨ ਬੰਦੇ ਨਾਲ ਵਾਹ ਪੈ ਜਾਏ ਤਾਂ ਸੱਜਾ ਹੱਥ ਮੋਢਿਆਂ ਦੇ ਬਰਾਬਰ ਲਿਜਾ ਕੇ ਸੱਜੇ ਖੱਬੇ, ਇਸ ਤਰ੍ਹਾਂ ਘੁਮਾਉਂਦਾ ਹੈ ਕਿ ਬਦੇਸੀ ਸਮਝ ਜਾਂਦਾ ਹੈ, ਸਾਡੀ ਕੋਈ ਗੱਲ ਇਸ ਦੇ ਪੱਲੇ ਨਹੀਂ ਪੈ ਰਹੀ। ਸਕੂਲ ਤੇ ਕਾਲਜ ਵਿਚ ਪੜ੍ਹੀ ਹੋਈ ਅੰਗਰੇਜ਼ੀ ਉਸ ਦਾ ਸਾਥ ਛੱਡ ਜਾਂਦੀ ਹੈ ਕਿਉਂਕਿ ਉਸ ਨੂੰ ਕਿਸੇ ਵੀ ਕਲਾਸ ਵਿਚ ਅੰਗਰੇਜ਼ੀ ਬੋਲਣ ਦਾ ਵੱਲ ਨਹੀਂ ਸਿਖਾਇਆ ਗਿਆ ਤੇ ਨਾ ਇਸ ਭਾਸ਼ਾ ਦੇ ਅੰਗਰੇਜ਼ੀ ਜਾਂ ਅਮਰੀਕਨ ਲਹਿਜੇ ਨਾਲ ਉਸ ਦੇ ਕੰਨਾਂ ਦੀ ਜਾਣ-ਪਛਾਣ ਕਰਾਈ ਗਈ ਹੈ।

ਇਹ ਤਾਂ ਹੋਈ ਸਟੈਨੋ ਦੀ ਗੱਲ; ਹੁਣ ਮੇਰੀ ਆਪਬੀਤੀ ਸੁਣ ਲਓ : ਮੈਨੂੰ ਸਕੂਲ ਦੀ ਪੰਜਵੀਂ ਜਮਾਤ ਤੋਂ ਅੰਗਰੇਜ਼ੀ ਦੀ ਪੜ੍ਹਾਈ ਸ਼ੁਰੂ ਕਰਾਈ ਗਈ ਸੀ। ਓਦੋਂ ਪ੍ਰਾਇਮਰੀ ਪਹਿਲੀਆਂ ਚਾਰ ਜਮਾਤਾਂ ਦੀ ਹੁੰਦੀ ਸੀ। ਐਫ਼.ਏ. (ਯਾਰ੍ਹਵੀਂ-ਬਾਰ੍ਹਵੀਂ) ਵਿਚ ਮੇਰੇ ਮਜ਼ਮੂਨ ਅੰਗਰੇਜ਼ੀ ਤੋਂ ਛੁੱਟ, ਇਤਿਹਾਸ, ਅਰਥ-ਸ਼ਾਸਤਰ ਤੇ ਫ਼ਾਰਸੀ ਸਨ ਤੇ ਬੀ.ਏ. ਵਿਚ ਅੰਗਰੇਜ਼ੀ, ਇਤਿਹਾਸ ਤੇ ਫ਼ਾਰਸੀ। ਐਫ਼.ਏ. ਵਿਚ, ਭਾਸ਼ਾਵਾਂ ਨੂੰ ਛੱਡ ਕੇ, ਬਾਕੀ ਸਾਰੇ ਮਜ਼ਮੂਨਾਂ ਦੀ ਪੜ੍ਹਾਈ ਅੰਗਰੇਜ਼ੀ ਰਾਹੀਂ ਹੁੰਦੀ ਸੀ। ਬੀ.ਏ. ਵਿਚ ਵੀ, ਫ਼ਾਰਸੀ ਨੂੰ ਛੱਡ ਕੇ, ਸਾਰਿਆਂ ਮਜ਼ਮੂਨਾਂ ਦਾ ਮਾਧਿਅਮ ਅੰਗਰੇਜ਼ੀ ਸੀ। ਫ਼ਾਰਸੀ ਲਈ ਅੰਗਰੇਜ਼ੀ, ਫ਼ਾਰਸੀ ਜਾਂ ਉਰਦੂ ਵਿੱਚੋਂ ਕਿਸੇ ਇਕ ਨੂੰ ਮਾਧਿਅਮ ਬਣਾਇਆ ਜਾ ਸਕਦਾ ਸੀ। ਸਾਰੇ ਮਜ਼ਮੂਨਾਂ ਦੀ ਕੇਵਲ ਪੜ੍ਹਾਈ ਹੀ ਅੰਗਰੇਜ਼ੀ ਵਿਚ ਨਹੀਂ ਸੀ ਹੁੰਦੀ, ਇਨ੍ਹਾਂ ਦੇ ਇਮਤਿਹਾਨ ਵੀ ਅੰਗਰੇਜ਼ੀ ਵਿਚ ਹੀ ਹੁੰਦੇ ਸਨ। ਅੱਗੋਂ ਐਮ.ਏ. ਵਿਚ ਵੀ ਮੇਰਾ ਮਜ਼ਮੂਨ ਅੰਗਰੇਜ਼ੀ ਸੀ। ਅਭਿਆਸ ਹੁੰਦਾ ਰਿਹਾ ਅੰਗਰੇਜ਼ੀ ਪੜ੍ਹਨ ਤੇ ਲਿਖਣ ਦਾ ਪਰ ਬੋਲਣ ਦਾ ਮੌਕਾ ਕਿਸੇ ਕਲਾਸ ਵਿਚ ਵੀ ਨਾ ਮਿਲਿਆ। ਇਸ ਲਈ ਇਹ ਪਾਸਾ ਅਸਲੋਂ ਅਣਵਿਗਸਿਆ ਰਹਿ

ਗਿਆ। ਨਤੀਜਾ ਇਸ ਦਾ ਇਹ ਹੋਇਆ ਕਿ ਜਦ ਕਦੀ ਕਿਸੇ ਨਾਲ ਅੰਗਰੇਜ਼ੀ ਬੋਲਣੀ ਪੈਂਦੀ, ਵਖ਼ਤ ਪੈ ਜਾਂਦਾ। ਮੈਨੂੰ ਨਾ ਲਫ਼ਜ਼ ਔੜਦੇ, ਨਾ ਅੰਗਰੇਜ਼ੀ ਦੀ ਗ੍ਰਾਮਰ ਦਾ ਸੋਲ੍ਹਵੀਂ ਜਮਾਤ ਤਕ ਪੜ੍ਹਿਆ ਵਿਧਾਨ ਹੀ ਡਾਹੀ ਦੇਂਦਾ। ਮੈਂ ਡਰਨ ਲੱਗ ਪਿਆ, ਕਿਤੇ ਕਿਸੇ ਫਰਨ-ਫਰਨ ਬੋਲਣ ਵਾਲੇ ਅੰਗਰੇਜ਼ੀਦਾਨ ਨਾਲ ਵਾਹ ਨਾ ਪੈ ਜਾਏ। ਹੀਣਤਾ ਦਾ ਇਹ ਇਹਸਾਸ ਇਕੱਲੇ ਮੇਰੇ ਵਿਚ ਹੀ ਨਹੀਂ ਸੀ, ਮੇਰੀ ਪੋਚ ਦੇ ਕਿਸੇ ਵਿਰਲੇ ਖ਼ੁਸ਼ਨਸੀਬ ਮੁੰਡੇ ਜਾਂ ਕੁੜੀ ਨੂੰ ਛੱਡ ਕੇ, ਕਰੀਬ ਕਰੀਬ ਹਰ ਸਿਖਿਆਰਥੀ ਵਿਚ ਵਿਆਪਕ ਸੀ। ਜਿਵੇਂ ਅੱਗੇ ਸਕੂਲਾਂ ਤੇ ਕਾਲਜਾਂ ਵਿਚ, ਅੰਗਰੇਜ਼ੀ ਪੜ੍ਹਾਉਣ ਦੀ ਵਿਧੀ ਵਿਚ ਪੜ੍ਹਨਾ ਤੇ ਲਿਖਣਾ ਤਾਂ ਸ਼ਾਮਿਲ ਸੀ ਪਰ ਇਸ ਵਿਚ ਬੋਲਣਾ ਨਾ ਪਾਠ-ਕ੍ਰਮ ਦਾ ਭਾਗ ਸੀ, ਨਾ ਇਮਤਿਹਾਨ ਦਾ, ਬਿਲਕੁਲ ਓਸੇ ਤਰ੍ਹਾਂ, ਅੱਜ ਵੀ, ਸਾਰੀਆਂ ਸਰਕਾਰੀ ਤੇ ਅਨੇਕ ਗ਼ੈਰ-ਸਰਕਾਰੀ ਵਿਦਿਅਕ ਸੰਸਥਾਵਾਂ ਵਿਚ, ਉਹੀ ਪੁਰਾਣੀ ਵਿਧੀ ਚੱਲ ਰਹੀ ਹੈ। ਜਦੋਂ ਮੈਨੂੰ ਦੇਸ ਤੋਂ ਬਾਹਰ ਜਾਣ ਦੇ ਮੌਕੇ ਮਿਲੇ ਤਾਂ ਮੇਰੇ ਲਈ ਆਮ ਆਦਮੀ ਦੀ ਅੰਗਰੇਜ਼ੀ ਨੂੰ ਸਮਝਣ ਦਾ ਮਸਲਾ ਇਕ ਵੱਡੀ ਸਿਰਪੀੜ ਬਣਿਆ ਰਿਹਾ। ਅੰਗਰੇਜ਼ਾਂ ਦਾ ਉੱਚਾਰਣ ਵੱਖਰਾ ਤੇ ਅਮਰੀਕਨਾਂ ਦਾ ਵੱਖਰਾ ਹੈ। ਗੱਲ-ਬਾਤ ਵੇਲੇ ਜਿਸ ਤੇਜ਼ੀ ਨਾਲ ਅਸੀਂ ਪੰਜਾਬੀ ਬੋਲਦੇ ਹਾਂ, ਓਸੇ ਰਫ਼ਤਾਰ ਨਾਲ ਗੋਰੇ ਅੰਗਰੇਜ਼ੀ ਬੋਲਦੇ ਸਨ ਪਰ ਮੇਰੇ ਪੱਲੇ ਉੱਕਾ ਕੁੱਝ ਨਹੀਂ ਸੀ ਪੈਂਦਾ। ਹਾਂ, ਜਦੋਂ ਕੋਈ ਹੌਲੀ-ਹੌਲੀ ਬੋਲਦਾ ਤਾਂ ਮੇਰੇ ਕੰਨ ਬਹੁਤ ਸਾਰੇ ਲਫ਼ਜ਼ ਪਛਾਣ ਲੈਂਦੇ, ਪਰ ਜਦੋਂ ਕੋਈ ਅਮਰੀਕਨ 'ਸ਼ਿਡਿਊਲ' ਦੀ ਥਾਂ, ਜੋ ਸਾਨੂੰ ਪੜ੍ਹਾਇਆ ਗਿਆ ਸੀ, 'ਸਕੈਡਿਊਲ' ਬੋਲਦਾ ਤਾਂ, ਸ਼ੁਰੂ ਸ਼ੁਰੂ ਵਿਚ, ਛੇਤੀ ਕੀਤਿਆਂ ਪਤਾ ਨਹੀਂ ਸੀ ਲੱਗਦਾ।

ਪੰਜਾਬ ਦੇ ਸਰਕਾਰੀ ਸਕੂਲਾਂ ਵਿਚ ਪੜ੍ਹਾਈ ਜਾ ਰਹੀ ਅੰਗਰੇਜ਼ੀ ਦਾ ਪੂਰਾ ਲਾਭ ਬੱਚਿਆਂ ਨੂੰ ਓਦੋਂ ਹੀ ਪਹੁੰਚ ਸਕਦਾ ਹੈ ਜਦੋਂ ਉਨ੍ਹਾਂ ਨੂੰ ਅੰਗਰੇਜ਼ੀ ਪੜ੍ਹਨ ਤੇ ਲਿਖਣ ਦੇ ਨਾਲ ਨਾਲ ਅੰਗਰੇਜ਼ੀ ਵਿਚ ਬੋਲਣ ਦਾ ਅਭਿਆਸ ਵੀ ਕਰਾਇਆ ਜਾਏ ਅਤੇ ਉਨ੍ਹਾਂ ਵਿਚ ਕਿਸੇ ਅੰਗਰੇਜ਼ ਜਾਂ ਅਮਰੀਕਨ ਦੀ ਬੋਲੀ ਹੋਈ ਅੰਗਰੇਜ਼ੀ ਨੂੰ ਸਮਝਣ ਦੀ ਖਮਤਾ ਵੀ ਪੈਦਾ ਕੀਤੀ ਜਾਏ। ਅੱਜ ਦੇ ਪੰਜਾਬੀ ਬੱਚਿਆਂ ਵਿਚ ਇਹ ਯੋਗਤਾ ਪੈਦਾ ਕਰਨ ਲਈ, ਉਨ੍ਹਾਂ ਨੂੰ ਇੰਗਲੈਂਡ ਜਾਂ ਅਮਰੀਕਾ ਭੇਜਣ ਦੀ ਲੋੜ ਨਹੀਂ ਪੈਂਦੀ। ਇਹ ਯੋਗਤਾ, ਜਿਵੇਂ ਕਿ ਇਸੇ ਲੇਖ ਵਿਚ ਅੱਗੇ ਚੱਲ ਕੇ ਦੱਸਿਆ ਜਾਏਗਾ, ਸਕੂਲ ਦੇ ਵਿਚ ਹੀ, ਬਲਕਿ ਘਰਾਂ ਦੇ ਅੰਦਰ ਹੀ, ਬਿਨਾਂ ਬਹੁਤੀ ਖੇਚਲ ਦੇ, ਪੈਦਾ ਕੀਤੀ ਜਾ ਸਕਦੀ ਹੈ।

ਪੜ੍ਹਨ ਤੇ ਲਿਖਣ ਵਾਲੀ ਅੰਗਰੇਜ਼ੀ ਸਿਖਾਉਣ ਦੇ ਮੌਜੂਦਾ ਢੰਗ ਵਿਚ ਵੀ ਢੇਰ ਸੁਧਾਰ ਦੀ ਲੋੜ ਹੈ। ਸਾਡੇ ਸਕੂਲਾਂ ਵਿਚ ਚਾਲੂ ਪਾਠ-ਕ੍ਰਮ, ਸਾਡੀਆਂ ਦੇਸੀ ਤੇ ਬਦੇਸੀ ਲੋੜਾਂ ਨੂੰ ਪੂਰੀ ਤਰ੍ਹਾਂ ਮੁਖ ਰੱਖ ਕੇ ਨਹੀਂ ਬਣਾਏ ਹੋਏ। ਇਨ੍ਹਾਂ ਵਿਚ ਕਾਫ਼ੀ ਤਬਦੀਲੀ ਦੀ ਲੋੜ ਹੈ। ਵਿਦਿਆਰਥੀਆਂ ਦੀ ਬਹੁਗਿਣਤੀ ਨੂੰ ਅੰਗਰੇਜ਼ੀ ਸਾਹਿੱਤ ਦੀ ਓਨੀ ਕੁ ਵਾਕਫ਼ੀ ਹੀ ਚਾਹੀਦੀ ਹੁੰਦੀ ਹੈ, ਜਿੰਨੀ ਕੁ ਉਨ੍ਹਾਂ ਲਈ ਅੰਗਰੇਜ਼ੀ ਭਾਸ਼ਾ ਸਿੱਖਣ ਵਾਸਤੇ ਜ਼ਰੂਰੀ ਹੁੰਦੀ ਹੈ। ਜਿਨ੍ਹਾਂ ਸਿਖਿਆਰਥੀਆਂ ਨੇ ਅੱਗੇ ਚੱਲ ਕੇ ਅੰਗਰੇਜ਼ੀ ਭਾਸ਼ਾ ਤੇ ਸਾਹਿੱਤ ਦੇ ਵਿਸ਼ੇਸ਼ੱਗ ਬਣਨਾ ਹੋਵੇ, ਉਨ੍ਹਾਂ ਲਈ ਵੱਖਰੇ ਪਾਠ-ਕ੍ਰਮ ਦਾ ਬੰਦੋਬਸਤ ਹੋਣਾ ਚਾਹੀਦਾ ਹੈ, ਪਰ ਬਾਕੀ ਦੇ ਲੱਖਾਂ ਬੱਚਿਆਂ ਲਈ ਅੰਗਰੇਜ਼ੀ ਭਾਸ਼ਾ ਪੜ੍ਹਨ-ਲਿਖਣ ਤੇ ਬੋਲਣ ਵਾਲਾ ਅਜਿਹਾ ਪਾਠ-ਕ੍ਰਮ ਹੀ ਹੋਣਾ ਚਾਹੀਦਾ ਹੈ, ਜਿਸ ਵਿਚ ਸਾਹਿੱਤ ਦੀ ਮਾਤਰਾ ਲੋੜ ਤੋਂ ਵੱਧ ਨਾ ਹੋਵੇ। ਮੁੱਕਦੀ ਗੱਲ ਇਹ ਹੈ ਕਿ ਪੰਜਾਬ ਦੇ ਵਿਦਿਆਰਥੀਆਂ ਲਈ ਅੰਗਰੇਜ਼ੀ ਦੀ ਸਿੱਖਿਆ ਵਧੇਰੇ ਲਾਭਦਾਇਕ ਬਣਾਉਣ ਲਈ ਲਾਜ਼ਮੀ ਹੈ ਕਿ :

1. ਸਕੂਲ ਤੋਂ ਮੈਟ੍ਰਿਕ ਪਾਸ ਕਰ ਕੇ ਨਿਕਲਣ ਵਾਲੇ ਬੱਚੇ, ਪੰਜਾਬੀ ਵਾਂਗ ਹੀ ਅੰਗਰੇਜ਼ੀ ਭਾਸ਼ਾ ਆਸਾਨੀ ਨਾਲ ਪੜ੍ਹ ਤੇ ਲਿਖ ਸਕਣ; ਅਤੇ
2. ਲੋੜ ਪੈਣ ਉੱਤੇ, ਪੰਜਾਬੀ ਵਾਂਗ ਹੀ, ਅੰਗਰੇਜ਼ੀ ਭਾਸ਼ਾ ਵਿਚ ਵੀ, ਬੜੇ ਭਰੋਸੇ ਨਾਲ, ਹੋ ਸਕੇ ਤਾਂ ਅੰਗਰੇਜ਼ਾਂ ਦੇ ਲਹਿਜੇ ਵਿਚ, ਗੱਲ-ਬਾਤ ਕਰ ਸਕਣ।

## 2.

ਇਕ ਸਵਾਲ ਅਜਿਹਾ ਹੈ ਜਿਸ ਦਾ ਜਵਾਬ ਮਾਪੇ ਤਾਂ ਜ਼ਰੂਰ ਚਾਹੁਣਗੇ ਹੀ, ਸਕੂਲਾਂ ਦੇ ਅਧਿਆਪਕ, ਪ੍ਰਬੰਧਕ ਅਤੇ ਸਕੂਲੀ ਵਿਦਿਆ ਦੀ ਨੀਤੀ ਦੇ ਘਾੜੇ ਵੀ ਜਾਣਨਾ ਚਾਹੁਣਗੇ। ਸਵਾਲ ਇਹ ਹੈ ਕਿ ਜੇ ਪੰਜਾਬ ਦੇ ਬੱਚਿਆਂ ਵਿਚ ਉਪਰੋਕਤ ਦੁਹਾਂ ਅੰਕਾਂ ਵਿਚ ਦੱਸੀ ਇੱਛਿਤ ਯੋਗਤਾ ਪੈਦਾ ਕਰਨੀ ਹੋਵੇ ਤਾਂ ਉਨ੍ਹਾਂ ਨੂੰ ਸਕੂਲਾਂ ਵਿਚ ਕਿੰਨੇ ਵਰ੍ਹੇ ਅੰਗਰੇਜ਼ੀ ਪੜ੍ਹਾਉਣ ਦੀ ਲੋੜ ਪਵੇਗੀ ? ਕੀ ਕੱਚੀ ਪਹਿਲੀ ਜਮਾਤ ਤੋਂ ਲੈ ਕੇ ਬੀ.ਏ/ ਬੀ.ਐਸ-ਸੀ. ਤਕ ਬੱਚੇ ਲਾਜ਼ਮੀ ਅੰਗਰੇਜ਼ੀ ਨਾਲ ਸਿਰ-ਖਪਾਈ ਕਰਦੇ ਰਹਿਣ, ਤਦ ਹੀ ਉਹ ਇਹ ਭਾਸ਼ਾ ਪੜ੍ਹਨ, ਲਿਖਣ ਤੇ ਬੋਲਣ ਦੇ ਕਾਬਲ ਹੋ ਸਕਣਗੇ ? ਇਸ ਸਵਾਲ ਦੇ ਜਵਾਬ ਬਾਰੇ ਮੈਂ ਭਾਵੇਂ ਬਿਲਕੁਲ ਸਪਸ਼ਟ ਹਾਂ, ਪਰ ਕਿਉਂਕਿ ਮੈਂ ਵਿਸ਼ੇਸ਼ੱਗ ਹੋਣ ਦਾ ਦਾਅਵਾ ਨਹੀਂ ਕਰ ਸਕਦਾ, ਇਸ ਲਈ ਇਸ ਖੇਤਰ ਦੇ ਤਜਰਬੇਕਾਰ ਤੇ ਮਾਨਤਾ-ਪ੍ਰਾਪਤ ਵਿਸ਼ੇਸ਼ੱਗਾਂ ਦੀ ਰਾਏ ਦਾ ਫ਼ਾਇਦਾ ਉਠਾਉਣਾ ਮੁਨਾਸਬ ਸਮਝਿਆ ਹੈ।

ਭਾਰਤ ਸਰਕਾਰ ਨੇ ਮੈਸੂਰ (ਕਰਨਾਟਕ) ਵਿਚ ਭਾਰਤ ਦੀਆਂ ਭਾਸ਼ਾਵਾਂ ਦੀ ਸਿੱਖਿਆ ਨਾਲ ਸੰਬੰਧਿਤ ਉਚੇਰੀ ਖੋਜ ਲਈ ਇਕ ਉੱਚ-ਪੱਧਰਾ ਕੇਂਦਰੀ ਸੰਸਥਾਨ (Central Institute) ਕਾਇਮ ਕੀਤਾ ਹੋਇਆ ਹੈ। ਮੈਂ ਵਿਚਾਰ-ਅਧੀਨ ਮਸਲੇ ਬਾਰੇ ਓਥੋਂ ਦੇ ਡਾਇਰੈਕਟਰ ਸਾਹਿਬ ਨੂੰ ਇਕ ਚਿੱਠੀ ਲਿਖੀ ਸੀ। ਇਸ ਦੇ ਉੱਤਰ ਵਿਚ ਉਨ੍ਹਾਂ ਨੇ ਜਿਹੜਾ ਪੱਤਰ ਮੈਨੂੰ ਭੇਜਿਆ ਹੈ, ਉਸ ਦੀ ਨਕਲ ਹੇਠਾਂ ਦਿੱਤੀ ਜਾ ਰਹੀ ਹੈ। ਇਹ ਰਾਏ ਉਸ ਵਿਸ਼ੇਸ਼ੱਗ ਦੀ ਹੈ, ਜਿਸ ਦਾ ਵਾਹ ਦਿਨ-ਰਾਤ ਭਾਸ਼ਾਵਾਂ ਦੀ ਸਿਖਲਾਈ ਤੇ ਖੋਜ ਨਾਲ ਪੈਂਦਾ ਹੈ :

**Central Institute of Indian Languages**

D.O. No. F.1-1/2000 Aug. 8, 2000

Dr. Omkar N. Koul
Director

Dear Prof. Pritam Singh,

Thank you very much for your letter of July 22, 2000 regarding the decision of the Panjab Government relating to the teaching of English right from the Ist standard. I entirely agree with you that mothertongue is the best medium of instruction and needs to be strengthened as a language of study in the early school education. The English language if taught properly can be introduced from the

6th Standard onwards. The School Education Department will have to ensure that the suitable materials are produced for this purpose and an appropriate teaching methodology is used. There is a scope for using of audio-visual materials to supplement the teaching.

Sincerely yours,
Sd/-
(OMKAR N. KOUL)

ਸਿੱਖਿਆ-ਵਿਸ਼ੇਸ਼ੱਗ ਡਾ. ਕੌਲ ਦੀ ਸਿਫ਼ਾਰਸ਼ ਸਪਸ਼ਟ ਹੈ ਕਿ ਪੰਜਾਬ ਸਰਕਾਰ ਨੂੰ ਆਪਣੇ ਸਕੂਲਾਂ ਵਿਚ ਅੰਗਰੇਜ਼ੀ ਦੀ ਪੜ੍ਹਾਈ ਛੇਵੀਂ ਜਮਾਤ ਤੋਂ ਸ਼ੁਰੂ ਕਰਨੀ ਚਾਹੀਦੀ ਹੈ, ਪਹਿਲੀ ਜਮਾਤ ਤੋਂ ਨਹੀਂ ਪਰ ਉਨ੍ਹਾਂ ਨੇ ਆਪਣੀ ਸਿਫ਼ਾਰਸ਼ ਦੇ ਨਾਲ ਕੁੱਝ ਸ਼ਰਤਾਂ ਲਾਈਆਂ ਹੋਈਆਂ ਹਨ, ਜਿਵੇਂ ਸਰਕਾਰ ਦਾ ਸਿੱਖਿਆ ਵਿਭਾਗ ਅੰਗਰੇਜ਼ੀ ਲਾਗੂ ਕਰਨ ਤੋਂ ਪਹਿਲਾਂ :

1. ਲੋੜੀਂਦੀ ਸਾਮੱਗਰੀ ਪੈਦਾ ਕਰੇਗਾ;
2. ਇਸ ਕੰਮ ਲਈ ਸਿਖਲਾਈ ਦੀ ਢੁੱਕਵੀਂ ਬਿਧ ਅਪਣਾਈ ਜਾਏਗੀ; ਅਤੇ
3. ਸਿੱਖਿਆ ਦੇ ਨਾਲ ਨਾਲ, 'ਔਡੀਓ-ਵਿਯੂਅਲ' ਜੰਤਰਾਂ ਦੀ ਵਰਤੋਂ ਵੀ ਕੀਤੀ ਜਾਏਗੀ।

ਅਸਲ ਵਿਚ ਤਾਂ ਜਿਹੜੀਆਂ ਸ਼ਰਤਾਂ ਡਾ. ਕੌਲ ਨੇ ਲਾਈਆਂ ਹਨ, ਉਹ ਹਰ ਨਵੇਂ ਵਿਦਿਅਕ ਪ੍ਰੋਗਰਾਮ ਉੱਪਰ, ਖ਼ਾਸ ਕਰਕੇ ਕਿਸੇ ਵੀ ਭਾਸ਼ਾ ਦੀ ਸਿੱਖਿਆ ਉੱਪਰ, ਹਰ ਹਾਲਤ ਵਿਚ, ਲਾਗੂ ਹੋਣੀਆਂ ਚਾਹੀਦੀਆਂ ਹਨ, ਵਰਨਾ ਹਰ ਨਵੇਂ ਵਿਦਿਅਕ ਤਜਰਬੇ ਦੀ ਉਹੀ ਦੁਰਗਤ ਹੋਣੀ ਕੁਦਰਤੀ ਹੈ, ਜੋ ਪੰਜਾਬ ਸਰਕਾਰ ਵੱਲੋਂ ਕੱਚੀ ਪਹਿਲੀ ਤੋਂ ਅੰਗਰੇਜ਼ੀ ਚਾਲੂ ਕਰਨ ਵਾਲੀ ਯੋਜਨਾ ਦੀ, ਸਾਡੀਆਂ ਅੱਖਾਂ ਦੇ ਸਾਹਮਣੇ ਹੋ ਰਹੀ ਹੈ। ਨਾ ਸਿੱਖੇ ਹੋਏ ਉਸਤਾਦ, ਨਾ ਦਰਜੇਵਾਰ ਪਾਠ-ਪੁਸਤਕਾਂ, ਨਾ ਕੋਈ ਪਾਠ-ਕ੍ਰਮ, ਨਾ ਕਿਸੇ ਵੀ ਤਰ੍ਹਾਂ ਦੀ ਸਹਾਇਕ ਸਾਮੱਗਰੀ, ਨਾ ਵਿਸ਼ੇਸ਼ੱਗਾਂ ਨਾਲ ਮਸ਼ਵਰਾ ਤੇ ਅੰਗਰੇਜ਼ੀ ਚਾਲੂ! ਇਸ ਜੱਥੇਦਾਰੀ ਸਕੀਮ ਦਾ ਫ਼ੇਲ ਹੋਣਾ ਤਾਂ ਇਸ ਬੇਸੋਚੀ, ਬੇਸਮਝੀ ਸਕੀਮ ਦੇ ਮੱਥੇ ਉੱਤੇ ਲਿਖਿਆ ਹੋਇਆ ਮਨਾਖਿਆਂ ਨੂੰ ਵੀ ਪਿਆ ਦਿੱਸਦਾ ਸੀ।

## 3.

ਇਹ ਸਵਾਲ ਪੁੱਛਿਆ ਜਾਣਾ ਕੁਦਰਤੀ ਹੈ ਕਿ ਅੰਗਰੇਜ਼ੀ ਭਾਸ਼ਾ ਦੀ ਪੜ੍ਹਾਈ, ਸਕੂਲ ਦੀ ਛੇਵੀਂ ਤੋਂ ਹੀ ਕਿਉਂ ਸ਼ੁਰੂ ਕਰਵਾਈ ਜਾਏ ?

ਇਸ ਦਾ ਉੱਤਰ ਇਹ ਹੈ ਕਿ ਪੰਜਵੀਂ ਜਮਾਤ ਤਕ ਦੀ ਪੜ੍ਹਾਈ ਨੂੰ ਪ੍ਰਾਇਮਰੀ ਜਾਂ ਮੁੱਢਲੀ ਪੜ੍ਹਾਈ ਮੰਨਿਆ ਜਾਂਦਾ ਹੈ। ਪੰਜ/ਛੇ ਸਾਲਾਂ ਦੀ ਉਮਰ ਵਿਚ ਬੱਚਾ ਜਦੋਂ ਸਕੂਲ ਵਿਚ ਦਾਖ਼ਲ ਹੁੰਦਾ ਹੈ ਤਾਂ ਉਹ ਓਦੋਂ ਆਪਣੀ ਮਾਂ-ਬੋਲੀ ਕਾਫ਼ੀ ਚੰਗੀ ਤਰ੍ਹਾਂ ਬੋਲ ਤੇ ਸਮਝ ਸਕਦਾ ਹੈ ਪਰ ਉਸ ਨੂੰ ਲਿਖ ਨਹੀਂ ਸਕਦਾ। ਸਕੂਲ ਵਿਚ, ਹੌਲੀ-ਹੌਲੀ, ਬੱਚੇ ਨੂੰ ਉਸ ਦੀ ਆਪਣੀ ਬੋਲੀ ਦੇ ਠੁੱਕਦਾਰ ਲਿਖਤੀ ਸਰੂਪ ਨਾਲ ਜਾਣ-ਪਛਾਣ ਕਰਾਈ ਜਾਂਦੀ ਹੈ। ਉਹ ਆਪਣੀ 'ਮਾਂ-ਬੋਲੀ' ਨੂੰ 'ਭਾਸ਼ਾ' ਬਣਾਉਣ ਦਾ ਵੱਲ ਸਿੱਖਦਾ ਹੈ। ਸਕੂਲ

ਵਜੋਂ, ਪੰਜਾਬ ਦੇ ਬੱਚੇ ਆਪਣੀ ਮਾਂ-ਬੋਲੀ ਵਿਚ ਘਰੋਂ ਸਿੱਖ ਕੇ ਆਉਂਦੇ ਹਨ: 'ਉਹ ਆਉਂਦੈ' ਜਾਂ 'ਉਹ ਆਉਂਦਾ ਐ' ਜਾਂ 'ਉਹ ਆਉਂਦਾ ਏ' ਜਾਂ ਉਹ 'ਆਉਂਦਇਆ' ਜਾਂ ਕੁੱਝ ਹੋਰ, ਪਰ ਬੱਚੇ ਦੀ 'ਬੋਲੀ' ਨੂੰ 'ਭਾਸ਼ਾ' ਬਣਾਉਣ ਵਾਲਾ ਅਧਿਆਪਕ, ਉਸ ਨੂੰ ਲਿਖਣਾ ਤੇ ਬੋਲਣਾ ਸਿਖਾਉਂਦਾ ਹੈ: "ਉਹ ਆਉਂਦਾ ਹੈ।" ਇਸ ਨਾਲ ਸਾਰੇ ਪੰਜਾਬੀਆਂ ਦੀ ਘੱਟੋ-ਘੱਟ ਲਿਖਤੀ ਭਾਸ਼ਾ ਵਿਚ, ਇਕਸਾਰਤਾ ਆ ਜਾਂਦੀ ਹੈ।

ਪ੍ਰਾਇਮਰੀ ਵਿਚ ਦੂਜਾ ਵੱਡਾ ਕੰਮ ਸਕੂਲ ਵਿਚ ਇਹ ਹੁੰਦਾ ਹੈ ਕਿ ਬੱਚੇ ਦੀ ਵਧਦੀ ਉਮਰ ਅਨੁਸਾਰ, ਪਾਠ-ਪੁਸਤਕਾਂ ਰਾਹੀਂ, ਉਸ ਦੀ ਨਵੇਂ ਸ਼ਬਦਾਂ ਤੇ ਉਨ੍ਹਾਂ ਦੇ ਅਰਥ-ਘੇਰਿਆਂ ਨਾਲ, ਦਰਜੇਵਾਰ, ਜਾਣਕਾਰੀ ਕਰਾਈ ਜਾਂਦੀ ਹੈ। ਇਸ ਤਰ੍ਹਾਂ, ਬੱਚੇ ਦੀ ਆਪਣੇ ਚੁਗਿਰਦੇ ਦੀ ਪ੍ਰਕਿਰਤੀ ਤੇ ਸਮਾਜ ਨਾਲ ਸਿਹਾਣ ਨਿੱਘੀ ਹੁੰਦੀ ਜਾਂਦੀ ਹੈ। ਉਸ ਦੀ ਮੂਰਤ ਵਸਤਾਂ ਤੇ ਅਮੂਰਤ ਕਦਰਾਂ-ਕੀਮਤਾਂ, ਭਾਵਾਂ ਤੇ ਇਹਸਾਸਾਂ, ਆਦਿ ਬਾਰੇ ਸੋਝੀ ਦੀ ਮਾਤਰਾ ਵਿਚ ਵਾਧਾ ਹੁੰਦਾ ਜਾਂਦਾ ਹੈ। ਉਸ ਦੀ ਸਮਝਣ-ਸਮਝਾਉਣ ਤੇ ਆਪਣੇ ਆਪ ਨੂੰ ਪ੍ਰਗਟਾਉਣ ਦੀ ਯੋਗਤਾ ਤੇ ਸਮਰੱਥਾ ਵਿਚ ਵੀ ਬੜੀ ਤੇਜ਼ੀ ਨਾਲ ਵਾਧਾ ਹੁੰਦਾ ਹੈ। ਜੇ ਯੋਗ ਅਧਿਆਪਕ ਮਿਲ ਜਾਏ ਤਾਂ ਇਸ ਕੁਸ਼ਲਤਾ ਦਾ ਬੱਚੇ ਵਿਚ ਏਨੀ ਤੇਜ਼ੀ ਨਾਲ ਵਾਧਾ ਹੁੰਦਾ ਹੈ ਕਿ ਕਈ ਵਾਰੀ ਅਧਿਆਪਕ ਆਪ ਤੇ ਬੱਚੇ ਦੇ ਮਾਪੇ, ਉਸ ਦੀ ਤਰੱਕੀ ਉੱਤੇ ਹੈਰਾਨ ਰਹਿ ਜਾਂਦੇ ਹਨ। ਇਹ ਕੁਦਰਤੀ ਵੀ ਹੈ ਕਿਉਂਕਿ ਬੱਚੇ ਨੂੰ ਸਕੂਲ ਵਿਚ ਦਾਖ਼ਲ ਹੋਣ ਵੇਲੇ ਤਕ ਕਿਸੇ ਸਕੂਲੀ ਅਧਿਆਪਕ ਨੇ ਸਿਖਾਇਆ ਤਾਂ ਕੁੱਝ ਵੀ ਨਹੀਂ ਹੁੰਦਾ, ਫੇਰ ਵੀ ਉਹ ਆਪਣੀ ਮਾਂ-ਬੋਲੀ ਦੀਆਂ ਤਕਰੀਬਨ ਸਾਰੀਆਂ ਵਿਆਕਰਣਿਕ ਜੁਗਤਾਂ ਤੋਂ ਜਾਣੂੰ ਹੁੰਦਾ ਹੈ। ਮਿਸਾਲ ਵਜੋਂ, ਉਹ ਬੋਲੇਗਾ, 'ਮੇਰੀ ਭੈਣ' ਤੇ 'ਮੇਰੀ ਮਾਂ' ਪਰ ਭੁੱਲ ਕੇ ਵੀ 'ਮੇਰਾ ਭੈਣ' ਜਾਂ 'ਮੇਰਾ ਮਾਂ' ਨਹੀਂ ਬੋਲੇਗਾ। ਉਹ 'ਮੇਰੀ ਪਿਉ' ਕਦੀ ਨਹੀਂ ਕਹਿ ਸਕਦਾ। ਉਹ 'ਮੇਰੀਆਂ ਕਿਤਾਬ' ਨਹੀਂ ਕਹੇਗਾ, ਜਦ ਕਹੇਗਾ 'ਮੇਰੀ ਕਿਤਾਬ' ਜਾਂ 'ਮੇਰੀਆਂ ਕਿਤਾਬਾਂ' ਹੀ ਕਹੇਗਾ। ਬੋਲੀ ਦੀ ਇਹ ਸਾਰੀ ਗ੍ਰਾਮਰ ਉਹ ਸਿੱਖ-ਸਿਖਾ ਕੇ ਹੀ ਸਕੂਲ ਵਿਚ ਦਾਖ਼ਲ ਹੁੰਦਾ ਹੈ, ਪਰ ਇਹੀ ਸਹੂਲਤ ਉਸ ਨੂੰ ਗ਼ੈਰ ਭਾਸ਼ਾਵਾਂ ਵਿਚ ਪ੍ਰਾਪਤ ਨਹੀਂ ਹੁੰਦੀ ਕਿਉਂਕਿ ਇਨ੍ਹਾਂ ਭਾਸ਼ਾਵਾਂ ਦਾ ਨਿੱਕੇ ਤੋਂ ਨਿੱਕਾ ਵੇਰਵਾ ਵੀ ਪਹਿਲਾਂ ਉਸ ਨੂੰ ਸਿਖਾਇਆ ਜਾਏਗਾ ਤਦ ਹੀ ਉਹ ਇਕ ਇਕ ਸ਼ਬਦ ਕਰਕੇ ਸਿੱਖੇਗਾ। ਜਿਹੜਾ ਬੱਚਾ ਬਿਨਾਂ ਸਿਖਾਏ 'ਮੇਰੀਆਂ ਕਿਤਾਬਾਂ' ਬੋਲਦਾ ਹੈ, ਉਸ ਨੂੰ ਹਿੰਦੀ ਭਾਸ਼ਾ ਸਿੱਖਣ ਵੇਲੇ ਚੇਤੇ ਕਰਨਾ ਪਵੇਗਾ ਕਿ ਪੰਜਾਬੀ ਵਾਂਗ ਉਸ ਨੇ 'ਮੇਰੀਏਂ ਕਿਤਾਬੇਂ' ਨਹੀਂ, ਬਲਕਿ, 'ਮੇਰੀ ਕਿਤਾਬੇਂ' ਬੋਲਣਾ ਤੇ ਲਿਖਣਾ ਹੈ। ਅੰਗਰੇਜ਼ੀ ਤਾਂ ਹੋਈ ਹੀ ਬਦੇਸੀ ਭਾਸ਼ਾ। ਇਸ ਭਾਸ਼ਾ ਲਈ ਉਸ ਨੂੰ ਗ੍ਰਾਮਰ ਤੋਂ ਪਹਿਲਾਂ ਇਕ ਇਕ ਸ਼ਬਦ ਦਾ ਗਿਆਨ ਹਾਸਲ ਕਰਨਾ ਪਵੇਗਾ। ਉਸ ਨੂੰ ਆਪਣੀ ਗ੍ਰਾਮਰ ਭੁੱਲ ਕੇ ਨਵੀਂ ਗ੍ਰਾਮਰ ਸਿੱਖਣੀ ਪਏਗੀ। 'ਉਹ ਜਾਂਦਾ ਹੈ', 'ਉਹ ਜਾਂਦੀ ਹੈ' ਦੀ ਤਰਜ਼ ਉੱਤੇ ਉਹ, ਆਪਣੀ ਮਰਜ਼ੀ ਨਾਲ, 'he goes' ਤੇ 'she goesee' ਨਹੀਂ ਬਣਾ ਸਕਦਾ। ਉਸ ਨੂੰ 'he goes' ਤੇ 'she goes' ਵਾਲੀ ਨਵੀਂ ਗ੍ਰਾਮਰ ਸਿੱਖਣੀ ਹੀ ਪਏਗੀ, ਵਰਨਾ ਉਹ ਅੰਗਰੇਜ਼ੀ ਸਿੱਖਣ ਦਾ ਸੁਫ਼ਨਾ ਵੀ ਨਹੀਂ ਲੈ ਸਕਦਾ। ਅੰਗਰੇਜ਼ੀ ਦੇ ਬੇਸਿਰ-ਪੈਰ ਸ਼ਬਦ-ਜੋੜਾਂ ਦੀ ਗੁੰਝਲਦਾਰ ਗੱਲ ਇਸ ਲੇਖ ਵਿਚ ਮੈਂ ਛੇੜਨੀ ਨਹੀਂ ਚਾਹੁੰਦਾ।

ਇਹ ਸਾਰੀ ਬਹਿਸ ਏਨੀ ਗੱਲ ਦ੍ਰਿੜ੍ਹਾਉਣ ਲਈ ਕੀਤੀ ਗਈ ਹੈ ਕਿ ਪ੍ਰਾਇਮਰੀ ਵਿਚ ਬੱਚੇ ਲਈ, ਹੋਰ ਭਾਸ਼ਾਵਾਂ ਦੇ ਮੁਕਾਬਲੇ ਵਿਚ, ਆਪਣੀ ਮਾਂ-ਬੋਲੀ ਦੇ ਵਿਗਸਿਤ

ਪੱਖਾਂ ਨੂੰ ਸਿੱਖਣਾ ਬੇਹੱਦ ਸੌਖਾ ਹੁੰਦਾ ਹੈ। ਉਹ ਮਾਂ-ਬੋਲੀ ਰਾਹੀਂ ਆਪਣੇ ਗਿਆਨ ਵਿਚ ਬਹੁਤ ਛੇਤੀ ਵਾਧਾ ਕਰ ਸਕਦਾ ਹੈ। ਉਹ ਆਪਣੀ ਬੋਲੀ ਵਿਚ ਆਪ ਸੋਚ ਕੇ ਲਿਖਣ ਦਾ ਵੱਲ ਵੀ ਹੋਰ ਭਾਸ਼ਾਵਾਂ ਨਾਲੋਂ ਛੇਤੀ ਸਿੱਖ ਸਕਦਾ ਹੈ। ਏਸ ਪੱਧਰ ਉੱਤੇ ਜਿੰਨੇ ਵੀ ਹੋਰ ਵਿਸ਼ੇ ਪਾਠ-ਕ੍ਰਮ ਵਿਚ ਰੱਖੇ ਹੁੰਦੇ ਹਨ, ਉਹ ਏਸੇ ਕਾਰਨ ਮਾਂ-ਬੋਲੀ ਰਾਹੀਂ ਹੀ ਪੜ੍ਹਾਏ ਜਾਂਦੇ ਹਨ। ਇਸ ਪ੍ਰਕਿਰਿਆ ਨਾਲ ਉਸ ਦਾ ਅਧਿਕਾਰ ਆਪਣੀ ਭਾਸ਼ਾ ਦੀ ਵਰਤੋਂ ਉੱਤੇ ਸਹਿਜੇ ਹੀ ਵਧਦਾ ਜਾਂਦਾ ਹੈ। ਸਿੱਖਿਆ-ਸ਼ਾਸਤਰੀਆਂ ਦਾ ਵਿਸ਼ਵਾਸ ਹੈ ਕਿ ਜੇ ਮਾਂ-ਬੋਲੀ ਦੀ ਸ਼ੁੱਧ ਬੋਲਣ, ਪੜ੍ਹਨ ਤੇ ਲਿਖਣ ਦੀ ਸਿਖਲਾਈ ਮੁੱਢਲੇ ਪੰਜ ਸਾਲ ਲਗਾਤਾਰ ਠੀਕ ਬਿਧ ਤੇ ਚੱਜ ਅਨੁਸਾਰ ਹੋ ਜਾਏ ਤਾਂ ਕੇਵਲ ਇਹੀ ਨਹੀਂ ਕਿ ਮਾਂ-ਬੋਲੀ ਦੀ ਨੀਂਹ ਸਾਰੀ ਉਮਰ ਲਈ ਚੂਨੇ-ਗੱਚ ਹੋ ਜਾਂਦੀ ਹੈ, ਬਲਕਿ ਹੋਰ ਕਿਸੇ ਵੀ ਭਾਸ਼ਾ ਨੂੰ ਛੇਤੀ ਸਿੱਖਣ ਲਈ ਉਸ ਦਾ ਦਿਮਾਗ਼ ਬਿਲਕੁਲ ਤਿਆਰ ਹੁੰਦਾ ਹੈ। ਪ੍ਰਾਇਮਰੀ ਦੀ ਸਿੱਖਿਆ ਤੋਂ ਬਾਅਦ ਉਹ ਜੋ ਵੀ ਨਵੀਂ ਦੇਸੀ ਜਾਂ ਬਦੇਸੀ ਭਾਸ਼ਾ ਸਿੱਖਣੀ ਸ਼ੁਰੂ ਕਰੇਗਾ, ਉਹ ਬੱਚੇ ਦੀ ਆਪਣੀ ਮਾਂ-ਬੋਲੀ ਵਿਚ ਸੋਚਣ, ਅਨੁਭਵ ਕਰਨ, ਮਹਿਸੂਸਣ ਜਾਂ ਸੰਚਾਰਨ ਦੀ ਸਹਿਜ-ਸਮਰੱਥਾ ਨੂੰ ਨਾ ਨੁਕਸਾਨ ਪੁਚਾ ਸਕੇਗੀ, ਨਾ ਉਸ ਦੀ ਆਪਣੀ ਭਾਸ਼ਾ ਨੂੰ ਪੂਰੀ ਤਰ੍ਹਾਂ ਪਛਾੜ ਕੇ ਉਸ ਦੀ ਥਾਂ ਮੱਲ ਸਕੇਗੀ, ਬਲਕਿ ਸਿਖਿਆਰਥੀ ਦੀ ਆਪਣੀ ਭਾਸ਼ਾ ਕਿਸੇ ਵੀ ਹੋਰ ਭਾਸ਼ਾ ਜਾਂ ਭਾਸ਼ਾਵਾਂ ਨੂੰ ਸਿੱਖਣ ਵਿਚ ਸਹਾਇਕ ਸਾਬਤ ਹੋਵੇਗੀ। ਬੱਚੇ ਦੀ ਦਿਮਾਗ਼ੀ ਛੱਤ ਹੇਠ, ਉਹ ਦੋਵੇਂ, ਤਿੰਨੇ, ਚਾਰੇ ਜਾਂ ਜਿੰਨੀਆਂ ਭਾਸ਼ਾਵਾਂ ਵੀ ਉਹ ਚਾਹੇ, ਬਿਨਾਂ ਇਕ ਦੂਜੀ ਦਾ ਨੁਕਸਾਨ ਕੀਤੇ ਜਾਂ ਇਕ ਦੂਜੀ ਦੀ ਥਾਂ ਮੱਲੇ, ਆਰਾਮ ਨਾਲ ਆਪੋ-ਆਪਣੀ ਚੈਨਲ ਵਿਚ ਪਈਆਂ ਰਹਿਣਗੀਆਂ। ਬੋਲਣ/ਲਿਖਣ ਦੀ ਲੋੜ ਵੇਲੇ ਬੁਲਾਰੇ/ਲੇਖਕ ਨੂੰ ਉਸ ਚੈਨਲ ਦਾ ਕੇਵਲ ਕਿਆਸੀ ਬਟਨ ਹੀ ਦੱਬਣਾ ਪੈਂਦਾ ਹੈ, ਜ਼ਿਆਦਾ ਖੇਚਲ ਨਹੀਂ ਕਰਨੀ ਪੈਂਦੀ। ਇਹ ਹੈ ਕਾਰਨ ਜਿਸ ਕਰਕੇ ਵਿਸ਼ੇਸ਼ੱਗ, ਕਿਸੇ ਵੀ ਗ਼ੈਰ ਭਾਸ਼ਾ ਨੂੰ ਪ੍ਰਾਇਮਰੀ ਵਾਲੇ ਪੜਾ ਦੇ ਮੁੱਕਣ ਤੋਂ ਬਾਅਦ ਹੀ ਸ਼ੁਰੂ ਕਰਨ ਦੀ ਸਿਫ਼ਾਰਸ਼ ਕਰਦੇ ਹਨ।

## 4.

ਇਸ ਵੇਲੇ ਪਹਿਲੀ ਜਮਾਤ ਤੋਂ ਅੰਗਰੇਜ਼ੀ ਸਿਖਾਉਣ ਲਈ ਸਕੂਲਾਂ ਵਿਚ ਚਾਲੂ ਹੋ ਚੁੱਕੇ ਤੋਤਾ-ਵਿਧਾਨ ਵਿਚ ਬੁਨਿਆਦੀ ਨੁਕਸ ਇਹੀ ਹੈ ਕਿ ਜਦੋਂ ਅਜੇ ਬੱਚੇ ਦੀ ਮਾਂ-ਬੋਲੀ ਦੀ ਨੀਂਹ ਬਿਲਕੁਲ ਕੱਚੀ ਹੁੰਦੀ ਹੈ, ਉਸ ਨੂੰ ਨਾਲ ਹੀ ਇਕ ਗ਼ੈਰ ਭਾਸ਼ਾ ਸਿੱਖਣੀ ਪੈ ਜਾਂਦੀ ਹੈ। ਬੱਚੇ ਨੂੰ ਮਾਂ-ਬੋਲੀ ਸੌਖੀ ਲੱਗਦੀ ਹੈ—ਹੈ ਵੀ ਕੁਦਰਤੀ ਤੇ ਗ਼ੈਰ ਬੋਲੀ ਸਿੱਖਣੀ ਔਖੇਰੀ ਲੱਗਦੀ ਹੈ—ਇਹ ਵੀ ਕੁਦਰਤੀ ਹੈ। ਜਿਨ੍ਹਾਂ ਉਸਤਾਦਾਂ ਨੂੰ ਇਹ ਬੱਚੇ ਪੜ੍ਹਾਉਣ ਲਈ ਸੌਂਪੇ ਜਾਂਦੇ ਹਨ, ਉਹ ਵੀ ਜਾਣਦੇ ਹੁੰਦੇ ਹਨ ਕਿ ਬੱਚੇ ਨੂੰ ਮਾਂ-ਬੋਲੀ ਸਿਖਾਉਣ ਦਾ ਕੰਮ ਸੌਖਾ ਹੁੰਦਾ ਹੈ, ਪਰ ਕਿਉਂਕਿ ਸਿਖਾਉਣੀ ਗ਼ੈਰ-ਭਾਸ਼ਾ (ਅੰਗਰੇਜ਼ੀ) ਵੀ ਹੈ, ਜੋ ਔਖਾ ਕੰਮ ਹੈ, ਅਧਿਆਪਕ ਦੀ ਸੋਚ, ਮਜਬੂਰਨ, ਇਕ ਗ਼ਲਤ ਰਾਹ ਚੁਣ ਲੈਂਦੀ ਹੈ ਕਿ ਮਾਂ-ਬੋਲੀ ਤਾਂ ਬੱਚੇ ਨੂੰ ਆਉਂਦੀ ਹੀ ਹੈ, ਜ਼ੋਰ ਤਾਂ ਗ਼ੈਰ ਭਾਸ਼ਾ ਸਿਖਾਉਣ ਉੱਤੇ ਹੀ ਲਾਉਣਾ ਚਾਹੀਦਾ ਹੈ। ਏਥੋਂ, ਅਰਥਾਤ ਪਹਿਲੀ ਜਮਾਤ ਤੋਂ ਹੀ, ਗ਼ੈਰ ਭਾਸ਼ਾ, ਮਾਂ-ਬੋਲੀ ਦਾ ਹੱਕ ਖੋਹਣਾ ਸ਼ੁਰੂ ਕਰ ਦੇਂਦੀ ਹੈ। ਅਫ਼ਸੋਸ ਇਹ ਹੈ ਕਿ ਉਸਤਾਦ ਦੀ ਮਜਬੂਰੀ ਨੂੰ, ਮਾਪੇ ਵੀ, ਜ਼ਰੂਰੀ ਸਮਝ ਕੇ, ਪ੍ਰਵਾਨ ਕਰ ਲੈਂਦੇ ਹਨ। ਪੰਜਾਬੀ ਦੀ ਥਾਂ ਬੱਚਾ ਅੰਗਰੇਜ਼ੀ ਵਿਚ ਕੋਈ ਟੁੱਟਾ-ਫੁੱਟਾ ਫ਼ਿਕਰਾ ਵੀ ਬੋਲਦਾ ਹੈ ਤਾਂ ਉਹ ਖ਼ੁਸ਼ ਹੁੰਦੇ ਹਨ ਕਿ ਉਨ੍ਹਾਂ ਦਾ

ਬੱਚਾ ਗ਼ੈਰ ਭਾਸ਼ਾ ਨੂੰ ਬੋਲਣ ਦੇ ਸਮਰੱਥ ਹੋ ਰਿਹਾ ਹੈ। ਉਹ ਇਹ ਭੁੱਲ ਜਾਂਦੇ ਹਨ ਕਿ ਸਕੂਲ ਦੇ ਪਹਿਲੇ ਪੰਜ ਵਰ੍ਹੇ, ਜਿਨ੍ਹਾਂ ਵਿਚ ਬੱਚੇ ਦੀ ਆਪਣੀ ਬੋਲੀ ਦੀ ਨੀਂਹ ਪੱਕੀ ਹੋਣੀ ਸੀ, ਜਿਸ ਨੀਂਹ ਉੱਤੇ ਬੈਠ ਕੇ ਉਸ ਨੇ ਅੰਗਰੇਜ਼ੀ ਤੇ ਹੋਰ ਭਾਸ਼ਾਵਾਂ ਛੇਤੀ ਸਿੱਖ ਲੈਣੀਆਂ ਸਨ, ਉਹ ਨੀਂਹ ਪੱਕੀ ਨਹੀਂ ਹੋ ਰਹੀ, ਸਗੋਂ ਅੰਗਰੇਜ਼ੀ ਭਾਸ਼ਾ ਪੰਜਾਬੀ ਭਾਸ਼ਾ ਨੂੰ ਕੋਡਾ ਕਰ ਕੇ, ਉਸ ਉੱਤੇ ਸਵਾਰੀ ਕਰ ਰਹੀ ਹੈ ਤੇ ਬੱਚੇ ਦਾ ਜਿਹੜਾ ਨੁਕਸਾਨ ਉਸ ਦੀ ਆਪਣੀ ਮਾਂ-ਬੋਲੀ ਪੰਜਾਬੀ ਦਾ ਹੋਈ ਜਾ ਰਿਹਾ ਹੈ, ਉਹ ਸਾਰੀ ਉਮਰ ਕਿਸੇ ਸੂਰਤ ਵਿਚ ਵੀ ਪੂਰਾ ਨਹੀਂ ਹੋ ਸਕਣਾ।

ਪੰਜਾਬ ਦੀ ਸਰਕਾਰ ਇਹ ਸਮਝਦੀ ਸੀ ਕਿ ਪੰਜਾਬ ਦੇ ਸਰਕਾਰੀ ਸਕੂਲਾਂ ਵਿਚ ਛੇਵੀਂ ਤੋਂ ਅੰਗਰੇਜ਼ੀ ਦੀ ਪੜ੍ਹਾਈ ਠੀਕ ਤਰ੍ਹਾਂ ਨਹੀਂ ਸੀ ਹੋ ਰਹੀ। ਉਹ ਚਾਹੁੰਦੀ ਹੈ ਕਿ ਸਾਡੇ ਬੱਚਿਆਂ ਲਈ, ਅੰਗਰੇਜ਼ੀ ਦੇ ਗਿਆਨ ਰਾਹੀਂ ਖੁੱਲ੍ਹਣ ਵਾਲੇ ਰੁਜ਼ਗਾਰ ਦੇ ਵੱਧ ਤੋਂ ਵੱਧ ਦਰਵਾਜ਼ੇ ਛੇਤੀ ਖੁੱਲ੍ਹ ਜਾਣ। ਇਸ ਵਿਚਾਰ ਦੇ ਅਧੀਨ ਹੀ ਉਸ ਨੇ ਪਹਿਲੀ ਜਮਾਤ ਤੋਂ ਅੰਗਰੇਜ਼ੀ ਥੱਪਣ ਵਾਲਾ ਰਾਹ ਚੁਣਿਆ ਹੈ, ਜੋ ਸਰਾਸਰ ਗ਼ਲਤ ਹੈ। ਜੇ ਸਰਕਾਰ ਦਾ ਚੁਣਿਆ ਹੋਇਆ ਇਹ ਰਾਹ ਗ਼ਲਤ ਹੈ ਤਾਂ ਉਸ ਨੂੰ ਆਪਣਾ ਇੱਛਿਤ ਨਿਸ਼ਾਨਾ ਪ੍ਰਾਪਤ ਕਰਨ ਲਈ ਕੀ ਕਰਨਾ ਚਾਹੀਦਾ ਸੀ ?

ਸਭ ਤੋਂ ਪਹਿਲਾਂ ਪੰਜਵੀਂ ਜਮਾਤ ਤਕ ਪੰਜਾਬੀ ਦੀ ਪੜ੍ਹਾਈ ਨੂੰ ਠੁੱਕ ਸਿਰ ਕਰਨ ਲਈ ਵੱਡਾ ਤੇ ਅਸਰਦਾਰ ਹੰਭਲਾ ਮਾਰਨਾ ਚਾਹੀਦਾ ਸੀ। ਇਸ ਵੇਲੇ ਪ੍ਰਾਇਮਰੀ ਵਿਚ ਜੋ ਤਰਸਨਾਕ ਹਾਲਤ ਬੱਚਿਆਂ ਦੀ ਮਾਂ-ਬੋਲੀ ਪੰਜਾਬੀ ਦੀ ਪੜ੍ਹਾਈ ਦੀ ਹੈ, ਉਹ, ਪੰਜਾਬ ਦੀ ਸਕੂਲੀ ਸਿੱਖਿਆ ਦੇ ਪਰਮ ਵਿਦਵਾਨ ਮੰਤਰੀ ਜੀ ਨੂੰ ਛੱਡ ਕੇ, ਹੋਰ ਕਿਸੇ ਕੋਲੋਂ ਗੁੱਝੀ ਨਹੀਂ। ਹੁਣ ਪ੍ਰਾਇਮਰੀ ਦੀ ਪੜ੍ਹਾਈ ਮੁਕਾ ਕੇ ਬੱਚੇ ਛੇਵੀਂ ਵਿਚ ਦਾਖ਼ਲ ਹੁੰਦੇ ਹਨ ਤਾਂ ਉਨ੍ਹਾਂ ਵਿਚੋਂ ਭਾਰੀ ਗਿਣਤੀ ਅਜਿਹੇ ਵਿਦਿਆਰਥੀਆਂ ਦੀ ਹੁੰਦੀ ਹੈ, ਜੋ ਊੜਾ-ਐੜਾ ਵੀ ਨਹੀਂ ਜਾਣਦੀ ਹੁੰਦੀ। ਪਹਿਲਾ ਕਦਮ ਮਾਂ-ਬੋਲੀ ਨਾਲ ਹੋ ਰਹੇ ਇਸ ਦੁਰਾਚਾਰ ਨੂੰ ਖ਼ਤਮ ਕਰ ਕੇ ਬੱਚੇ ਨੂੰ ਪੰਜਵੀਂ ਦੇ ਅੰਤ ਤਕ ਪੰਜਾਬੀ ਦੇ ਨਾਵਲ, ਨਾਟਕ, ਕਹਾਣੀਆਂ ਤੇ ਸੌਖੀਆਂ ਕਵਿਤਾਵਾਂ ਪੜ੍ਹਨ ਤੇ ਸਮਝਣ, ਅਖ਼ਬਾਰ ਪੜ੍ਹਨ ਤੇ ਸਮਝਣ ਅਤੇ ਕੁੱਝ ਨਾ ਕੁੱਝ ਮੌਲਿਕ ਰਚਨਾ ਕਰ ਲੈਣ ਜੋਗਾ ਬਣਾਉਣਾ ਚਾਹੀਦਾ ਸੀ ਤਾਂ ਜੋ ਬੱਚੇ, ਦਿਮਾਗੀ ਤੌਰ ਉੱਤੇ, ਅੰਗਰੇਜ਼ੀ ਭਾਸ਼ਾ ਨੂੰ ਜੀ-ਆਇਆਂ ਕਹਿਣ ਲਈ ਤਿਆਰ ਹੋਏ ਹੁੰਦੇ।

## 5.

ਫ਼ਰਜ਼ ਕਰੋ, ਪ੍ਰਾਇਮਰੀ ਦੇ ਪੰਜ ਸਾਲਾਂ ਤੋਂ ਬਾਅਦ, ਛੇਵੀਂ ਜਮਾਤ ਤੋਂ ਸਕੂਲੀ ਸਿੱਖਿਆ ਨੂੰ ਠੀਕ ਲੀਹਾਂ ਉੱਤੇ ਚਲਾ ਕੇ ਬੱਚਿਆਂ ਵਿਚ ਅੰਗਰੇਜ਼ੀ ਪੜ੍ਹਨ, ਲਿਖਣ ਤੇ ਬੋਲਣ ਵਾਲੇ ਕਾਰਜ-ਕ੍ਰਮ ਨੂੰ ਨਿਪੁਣਤਾ ਨਾਲ ਨਿਪਟਾਉਣ ਦੀ ਮੁਕੰਮਲ ਜ਼ਿੰਮੇਵਾਰੀ ਮੇਰੇ ਸਿਰ ਉੱਤੇ ਆ ਪੈਂਦੀ, ਜਿਵੇਂ ਇਸ ਵੇਲੇ ਜੱਥੇਦਾਰ ਤੋਤਾ ਸਿੰਘ ਜੀ ਉੱਤੇ ਪਈ ਹੋਈ ਹੈ, ਤਾਂ ਮੈਂ ਕੀ ਕਰਦਾ ?

ਮੈਨੂੰ ਇਹ ਤਾਂ ਪਤਾ ਹੋਣਾ ਹੀ ਸੀ ਕਿ ਜਿਹੜੀ ਜ਼ਿੰਮੇਵਾਰੀ ਮੈਨੂੰ ਸੌਂਪੀ ਗਈ ਹੈ, ਉਹ ਬੇਹੱਦ ਅਹਿਮ ਹੈ। ਲੱਖਾਂ ਬੱਚਿਆਂ ਦੇ ਭਵਿੱਖ ਨੂੰ ਸਵਾਰਨ ਜਾਂ ਵਿਗਾੜਨ ਦੀ ਕੁੰਜੀ ਮੇਰੇ ਹੱਥ ਵਿਚ ਹੈ, ਇਸ ਲਈ ਮੈਂ, ਅਨਾੜੀਆਂ ਵਾਂਗ, ਬੱਚਿਆਂ ਉੱਤੇ ਅਣਅਜ਼ਮਾਏ ਤਜਰਬੇ ਨਹੀਂ ਸਨ ਕਰਨੇ ਤੇ ਨਾ ਖੜੇ-ਖੜੋਤੇ, ਨਾਦਰਸ਼ਾਹੀ ਹੁਕਮ ਨਾਲ ਕੋਈ ਆਪਹੁਦਰੀ

ਸਕੀਮ ਹੀ ਚਾਲੂ ਕਰਵਾ ਦੇਣੀ ਸੀ, ਬਲਕਿ ਵਿਸ਼ੇਸ਼ੱਗਾਂ ਦੇ ਅਜ਼ਮਾਏ ਹੋਏ ਪ੍ਰੋਗਰਾਮ ਅਪਣਾਉਣ ਦਾ ਜਤਨ ਕਰਨਾ ਸੀ। ਮੈਂ ਆਪਣੀ ਭਾਸ਼ਾ ਤੇ ਗ਼ੈਰ ਭਾਸ਼ਾਵਾਂ ਸਿਖਾਉਣ ਦੇ ਮਾਮਲੇ ਵਿਚ ਭਾਸ਼ਾ-ਪ੍ਰਯੋਗਸ਼ਾਲਾਵਾਂ (Language Laboratories) ਵੱਲੋਂ ਹੋ ਰਹੀਆਂ ਸ਼ਾਨਦਾਰ ਪ੍ਰਾਪਤੀਆਂ ਦਾ ਨਤੀਜਾ ਮਾਸਕੋ ਵਿਚ ਵੇਖ ਚੁੱਕਾ ਸਾਂ (ਵੇਖੋ, ਮੇਰੀ ਕਿਤਾਬ *ਪੰਜਾਬ, ਪੰਜਾਬੀ, ਪੰਜਾਬੀਅਤ* ) ਤੇ ਮੈਸੂਰ ਵਾਲੀ ਭਾਸ਼ਾ-ਲੈਬ ਵੀ ਵੇਖੀ ਹੋਈ ਸੀ, ਇਸ ਲਈ ਮੈਂ, ਇਹ ਫ਼ੈਸਲਾ ਲੈਣਾ ਸੀ ਕਿ, ਜਿਸ ਤਰ੍ਹਾਂ ਵੀ ਸੰਭਵ ਹੋਵੇ, ਪੰਜਾਬ ਦੇ ਹਰ ਭਾਸ਼ਾ-ਅਧਿਆਪਕ ਨੂੰ 'ਭਾਸ਼ਾ-ਲੈਬ' ਦੀ ਵਰਤੋਂ ਸਿਖਾਉਣ ਦਾ ਪ੍ਰਬੰਧ ਜ਼ਰੂਰੀ ਕਰਨਾ ਹੈ। ਭਾਸ਼ਾ-ਅਧਿਆਪਕਾਂ ਦੀ ਸਿਖਲਾਈ ਦੇ ਪ੍ਰਬੰਧ ਨੂੰ ਸਿਰੇ ਚਾੜ੍ਹਨ ਤੋਂ ਬਾਅਦ, ਹਰ ਸਕੂਲ ਵਿਚ ਭਾਸ਼ਾ-ਸਿੱਖਿਆ ਦੀ ਲੈਬੋਰੇਟਰੀ (ਲੈਬ) ਕਾਇਮ ਕਰਨ ਦੇ ਸੁਫ਼ਨੇ ਨੂੰ ਸਾਕਾਰ ਕਰਨ ਲਈ, ਸਿਰ-ਧੜ ਦੀ ਬਾਜ਼ੀ ਲਾ ਦੇਣੀ ਸੀ। ਜੇ ਮੇਰੀ ਸਰਕਾਰ ਦੇ ਖ਼ਜ਼ਾਨੇ ਵਿਚ ਮਾਲੀ ਸਾਧਨਾਂ ਦੀ ਥੁੜ ਹੁੰਦੀ ਤਾਂ ਜਿਵੇਂ ਉਦਯੋਗਾਂ ਲਈ 'ਫ਼ੋਕਲ ਪੁਆਇੰਟਾਂ' ਦਾ ਪ੍ਰਬੰਧ ਅੱਗੇ ਹੀ ਕੀਤਾ ਹੋਇਆ ਹੈ, ਓਸੇ ਨਮੂਨੇ ਉੱਤੇ, ਸਕੂਲਾਂ ਦੀਆਂ ਵਾਰੀਆਂ ਬੰਨ੍ਹ ਕੇ, 'ਨੋਡਲ ਸਕੂਲਾਂ' ਵਿਚ ਉਨ੍ਹਾਂ ਦੇ ਵਿਦਿਆਰਥੀਆਂ ਲਈ ਸਿਖਲਾਈ ਦੀਆਂ ਸਹੂਲਤਾਂ ਮੁਹੱਈਆ ਕਰਾ ਦੇਣੀਆਂ ਸਨ ਜਾਂ ਨੋਡਲ ਸਕੂਲ ਤੋਂ ਇੱਕੋ ਵੇਲੇ ਏਰੀਏ ਦੇ ਹਰ ਸਕੂਲ ਵਿਚ ਪ੍ਰੋਗਰਾਮ ਪਹੁੰਚਦਾ ਕਰ ਦੇਣਾ ਸੀ। ਪ੍ਰਾਇਮਰੀ ਵਿਚ ਪੰਜਾਬੀ ਭਾਸ਼ਾ ਦੀ ਸਿਖਲਾਈ ਲਈ ਮੈਂ ਮੈਸੂਰ ਦੇ 'Central Insititute of Indian Languages' ਨੂੰ ਪੰਜਾਬ ਵਿਚ ਰਿਜਨਲ ਸੈਂਟਰ ਖੋਲ੍ਹਣ ਲਈ ਹਰ ਸਹੂਲਤ ਮੁਹੱਈਆ ਕਰਾ ਕੇ ਅਧਿਆਪਕਾਂ ਦੀ ਸਿਖਲਾਈ ਦਾ ਤਸੱਲੀਬਖ਼ਸ਼ ਪ੍ਰਬੰਧ ਕਰਨਾ ਸੀ ਤੇ ਅੰਗਰੇਜ਼ੀ ਭਾਸ਼ਾ ਦੇ ਅਧਿਆਪਕਾਂ ਦੀ ਸਿਖਲਾਈ ਲਈ ਹੈਦਰਾਬਾਦ ਦੇ ਅੰਗਰੇਜ਼ੀ ਸੰਸਥਾਨ ਦੀ ਚੰਡੀਗੜ੍ਹ ਵਿਚ ਖੁੱਲ੍ਹੀ ਹੋਈ ਸ਼ਾਖ਼ ਦਾ ਲਾਭ ਉਠਾਉਣਾ ਸੀ ਤੇ ਜੇ ਲੋੜ ਪੈਂਦੀ ਤਾਂ ਇਸ ਦੀ ਸਿਖਲਾਈ-ਸਮਰੱਥਾ ਵਿਚ ਵਾਧਾ ਵੀ ਕਰਵਾ ਲੈਣਾ ਸੀ। ਜਿਵੇਂ ਵੀ ਸੰਭਵ ਹੁੰਦਾ, ਮੈਂ ਆਪਣੇ ਮਹਿਕਮੇ ਦੇ ਉਸਤਾਦਾਂ ਨੂੰ ਭਾਸ਼ਾ-ਸਿਖਲਾਈ ਦੇ ਹਰ ਤਰ੍ਹਾਂ ਦੇ ਜੰਤਰਾਂ ਦੀ ਵਰਤੋਂ ਵਿਚ ਨਿਪੁਣ ਬਣਵਾ ਦੇਣਾ ਸੀ। ਲੋੜ ਪੈਂਦੀ ਤਾਂ ਨਵੇਂ ਉਸਤਾਦ ਭਰਤੀ ਕਰ ਲੈਂਦਾ। ਇਹੀ ਨਹੀਂ, ਉਸਤਾਦਾਂ ਦੀ ਥੁੜ ਦੇ ਰੇੜਕੇ ਨੂੰ ਸਦਾ ਵਾਸਤੇ ਮੁਕਾਉਣ ਲਈ ਮੈਂ ਪੰਜਾਬ ਦੀਆਂ ਯੂਨੀਵਰਸਿਟੀਆਂ ਦੇ ਅਧਿਕਾਰੀਆਂ ਨੂੰ ਸੁਝਾ ਦੇਂਦਾ ਕਿ ਉਹ ਬੀ.ਐਡ. ਤੇ ਐਮ.ਐਡ. ਦੇ ਪਾਠ-ਕ੍ਰਮਾਂ ਵਿਚ ਸਿੱਖਿਆ ਦੇ ਔਡੀਓ-ਵਿਯੂਅਲ ਪ੍ਰੋਗਰਾਮਾਂ ਨਾਲ ਸੰਬੰਧਿਤ ਮਸ਼ੀਨਾਂ ਦੀ ਵਰਤੋਂ ਦੀ ਸਿਖਲਾਈ ਸ਼ਾਮਿਲ ਕਰ ਲੈਣ। ਇਸ ਇਕੱਲੀ ਜੁਗਤ ਨਾਲ ਇਕ ਵਰ੍ਹੇ ਦੇ ਪਿੱਛੋਂ ਪੰਜਾਬ ਵਿਚ ਹਜ਼ਾਰਾਂ ਲੋੜੀਂਦੇ ਸਿੱਖਿਅਕ ਪ੍ਰਾਪਤ ਹੋ ਜਾਣੇ ਚਾਹੀਦੇ ਸਨ। ਇਸ ਤੋਂ ਇਲਾਵਾ ਸ਼ਾਮ ਨੂੰ ਬੇਕਾਰ ਪਈਆਂ ਰਹਿਣ ਵਾਲੀਆਂ ਸਕੂਲੀ ਇਮਾਰਤਾਂ ਦੀ ਪੂਰੀ ਵਰਤੋਂ ਲਈ ਮੁਖੀਆਂ ਪਾਸੋਂ ਤਜਵੀਜ਼ਾਂ ਮੰਗ ਲੈਂਦਾ। ਗੱਲ ਕੀ, ਮੈਂ, ਵਿਸ਼ੇਸ਼ੱਗਾਂ ਦੀ ਅਗਵਾਈ ਵਿਚ, ਇਕ ਪਾਸੇ ਅਧਿਆਪਕੀ ਸਟਾਫ਼ ਦੀ ਸਿਖਲਾਈ ਤੇ ਦੂਜੇ ਪਾਸੇ ਸਕੂਲਾਂ ਵਿਚ ਭਾਸ਼ਾ-ਲੈਬਾਂ ਖੁਲ੍ਹਵਾਉਣ ਦੀਆਂ ਯੋਜਨਾਵਾਂ ਦੀ ਸਫਲਤਾ ਨੂੰ ਯਕੀਨੀ ਬਣਾਉਣ ਲਈ ਪੂਰਾ ਜਤਨ ਕਰਦਾ। ਨਾਲੋ-ਨਾਲ ਪੰਜਾਬੀ, ਅੰਗਰੇਜ਼ੀ ਤੇ ਹਿੰਦੀ ਦੇ ਪਹਿਲੀ ਤੋਂ ਦਸਵੀਂ, ਹੱਦ ਬਾਰ੍ਹਵੀਂ ਤਕ ਦੇ ਪਾਠ-ਕ੍ਰਮ ਤਿਆਰ ਕਰਵਾ ਕੇ, ਉਨ੍ਹਾਂ ਅਨੁਸਾਰ ਦਰਜੇਵਾਰ ਸਚਿੱਤਰ ਪਾਠ-ਪੁਸਤਕਾਂ ਤਿਆਰ ਕਰਵਾਉਂਦਾ। ਪੰਜਾਬ-ਮੁਖੀ ਹੋਣ ਦੇ ਬਾਵਜੂਦ, ਮਨੁੱਖ-ਮਾਤਰ ਲਈ ਅਮਨ ਤੇ ਸਦਭਾਵਨਾ ਦਾ ਪੈਗ਼ਾਮ ਦੇਣ

ਵਾਲੀਆਂ ਹੋਣੀਆਂ ਸਨ, ਇਹ ਪਾਠ-ਪੁਸਤਕਾਂ। ਛੋਟੀਆਂ ਕਲਾਸਾਂ ਲਈ ਖਿਡੌਣੇ ਤੇ ਦਰਜੇਵਾਰ ਖੇਡਾਂ ਤੋਂ ਛੁੱਟ, ਹਰ ਸਕੂਲ ਵਿਚ ਸਹਾਇਕ ਬਾਲ-ਪੁਸਤਕਾਂ ਦੀ ਸਜੀ-ਫਬੀ ਦਿਲਕਸ਼ ਲਾਇਬ੍ਰੇਰੀ ਹੁੰਦੀ। ਇਨ੍ਹਾਂ ਤੋਂ ਇਲਾਵਾ, ਫਿਰਤੂ ਟੀਮਾਂ ਸਕੂਲਾਂ ਵਿਚ ਜਾ ਜਾ ਕੇ ਸਦਾਚਾਰਕ, ਸਾਹਸੀ, ਜਾਣਕਾਰੀ-ਭਰਪੂਰ ਤੇ ਭਰਮ-ਤੋੜਕ, ਹਸਾਉਣੀਆਂ ਤੇ ਵਿਗਿਆਨਿਕ ਫ਼ਿਲਮਾਂ ਵਿਖਾਉਂਦੀਆਂ। ਇਹੋ ਜਿਹੇ ਜਤਨਾਂ ਦੇ ਨਤੀਜਿਆਂ ਨੇ, ਥੋੜੇ ਦਿਨਾਂ ਦੇ ਅੰਦਰ ਅੰਦਰ, ਮੂੰਹੋਂ ਬੋਲਣਾ ਸ਼ੁਰੂ ਕਰ ਦੇਣਾ ਸੀ। ਇਸ ਲਈ ਜਦੋਂ ਪੜ੍ਹਨ ਤੇ ਲਿਖਣ ਦੇ ਨਾਲ ਨਾਲ, ਬੋਲਣ ਵਿਚ ਵੀ ਪੰਜਾਬ ਦੇ ਸਕੂਲਾਂ ਦੇ ਬੱਚੇ, ਮੋਹਰੀ ਹੋਣੇ ਸ਼ੁਰੂ ਹੋ ਜਾਂਦੇ ਤਾਂ ਪੰਜਾਬ ਦੇ ਭੋਲੇ ਲੋਕਾਂ ਨੂੰ ਆਪੇ ਚਾਨਣ ਹੋ ਜਾਣਾ ਸੀ ਕਿ ਛੇਵੀਂ ਜਮਾਤ ਤੋਂ ਅੰਗਰੇਜ਼ੀ ਦੀ ਪੜ੍ਹਾਈ ਸ਼ੁਰੂ ਕਰਨ ਵਾਲੇ ਪੇਂਡੂ ਤਾਂ ਕੀ ਦਲਿਤ ਬੱਚੇ ਵੀ, ਪਹਿਲੀ ਜਮਾਤ ਤੋਂ ਅੰਗਰੇਜ਼ੀ, ਪੜ੍ਹਨ ਵਾਲੇ ਬੱਚਿਆਂ ਨਾਲੋਂ, ਪੜ੍ਹਨ, ਲਿਖਣ, ਸਮਝਣ ਅਤੇ ਸ਼ੁੱਧ ਲਹਿਜੇ ਤੇ ਉੱਚਾਰਣ ਨਾਲ ਬੋਲਣ ਵਿਚ ਵੀ, ਬਹੁਤ ਅੱਗੇ ਲੰਘੇ ਹੋਏ ਹਨ।

## 6.

ਭਾਸ਼ਾ-ਲੈਬੋਰੇਟਰੀਆਂ ਵਿਚ ਕਿਹੜੇ ਜੰਤਰ ਹੁੰਦੇ ਹਨ ਤੇ ਉਨ੍ਹਾਂ ਉੱਤੇ ਬੱਚੇ ਕੀ ਕਰਦੇ ਹਨ, ਜਿਸ ਕਰਕੇ ਸਾਲਾਂ ਵਿਚ ਸਿੱਖਣ ਵਾਲਾ ਕੰਮ ਮਹੀਨਿਆਂ ਵਿਚ ਤੇ ਮਹੀਨਿਆਂ ਦਾ ਕੰਮ ਹਫ਼ਤਿਆਂ ਵਿਚ ਨਿੱਬੜ ਜਾਂਦਾ ਹੈ ਤੇ ਪੰਜਾਬੀ ਬੱਚੇ, ਗ਼ੈਰ ਭਾਸ਼ਾਵਾਂ, ਗ਼ੈਰ ਭਾਸ਼ੀਆਂ ਵਾਂਗ ਹੀ ਬੋਲ ਸਕਣ ਜੋਗੇ ਹੋ ਜਾਂਦੇ ਹਨ, ਇਸ ਦਾ ਵੇਰਵਾ ਅਸੀਂ ਏਥੇ ਦੇਣ ਦੀ ਖ਼ੁਸ਼ੀ ਲੈ ਰਹੇ ਹਾਂ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੇ ਅਨੁਭਵੀ ਭਾਸ਼ਾ-ਵਿਸ਼ੇਸ਼ੱਗ, ਪ੍ਰੋ. ਐਸ.ਐਸ. ਜੋਸ਼ੀ ਦੇ ਸ਼ਬਦਾਂ ਵਿਚ :

> ਦੂਸਰੀ/ਬਦੇਸੀ ਭਾਸ਼ਾ ਦੇ ਕਿਸੇ ਵੀ ਸਿਖਿਆਰਥੀ ਦਾ ਟੀਚਾ ਇਹ ਹੁੰਦਾ ਹੈ ਕਿ ਉਹ ਨਵੀਂ ਭਾਸ਼ਾ, ਆਪਣੀ ਮਾਤ-ਭਾਸ਼ਾ ਦੀ ਤਰ੍ਹਾਂ ਬੋਲ ਸਕੇ ਅਤੇ ਜਦੋਂ ਇਸ ਨੂੰ ਕੋਈ ਹੋਰ ਬੋਲ ਰਿਹਾ ਹੋਵੇ ਤਾਂ ਉਸ ਨੂੰ ਸਮਝ ਸਕੇ। ਮਾਤ-ਭਾਸ਼ਾ ਦੇ ਬੁਲਾਰਿਆਂ ਨੂੰ ਆਪਣੀ ਭਾਸ਼ਾ ਦੇ ਬੋਲਣ ਤੇ ਸਮਝਣ ਦੀ ਸਮਰੱਥਾ ਅਚੇਤ ਰੂਪ ਵਿਚ ਹੀ ਪ੍ਰਾਪਤ ਹੋ ਜਾਂਦੀ ਹੈ। ਪਰ ਦੂਸਰੀ/ਬਦੇਸੀ ਭਾਸ਼ਾ ਵਿਚ ਇਸ ਤਰ੍ਹਾਂ ਦੀ ਸਮਰੱਥਾ ਛੇਤੀ ਪ੍ਰਾਪਤ ਕਰਨ ਲਈ ਸਿਖਿਆਰਥੀ ਨੂੰ ਭਾਸ਼ਾ-ਲੈਬ ਦੀ ਮਦਦ ਲੈਣੀ ਪੈਂਦੀ ਹੈ। ਭਾਰਤ ਅਤੇ ਭਾਰਤ ਤੋਂ ਬਾਹਰ ਇਸ ਪ੍ਰਕਾਰ ਦੀਆਂ ਲੈਬਾਂ ਦੀ ਵਰਤੋਂ ਸੱਤਵੇਂ ਦਹਾਕੇ ਦੇ ਸ਼ੁਰੂ ਵਿਚ ਹੀ ਹੋ ਗਈ ਸੀ। ਉਸ ਸਮੇਂ ਇਹ ਕੇਵਲ ਸ਼੍ਰਵਣੀ (ਔਡੀਓ) ਹੀ ਹੁੰਦੀ ਸੀ। ਭਾਸ਼ਾ ਦੇ ਕਿਸੇ ਮਿਆਰੀ ਬੁਲਾਰੇ ਦੇ ਬੋਲਾਂ ਨੂੰ ਵਾਰ ਵਾਰ ਸੁਣ ਕੇ ਅਤੇ ਉਨ੍ਹਾਂ ਦੀ ਵਾਰ ਵਾਰ ਨਕਲ ਕਰ ਕੇ, ਭਾਸ਼ਾ ਸਿੱਖੀ ਜਾਂਦੀ ਸੀ। ਹੁਣ ਕੰਪਿਊਟਰਾਂ ਨੇ ਇਸ ਖੇਤਰ ਵਿਚ ਵੀ ਕ੍ਰਾਂਤੀ ਲੈ ਆਂਦੀ ਹੈ। ਕੰਪਿਊਟਰ ਦੀ ਵਰਤੋਂ ਨਾਲ ਭਾਸ਼ਾ ਦਾ ਬੋਲਿਆ ਅਤੇ ਲਿਖਤੀ ਰੂਪ ਇੱਕੋ ਵੇਲੇ ਪ੍ਰਾਪਤ ਹੋ ਜਾਂਦਾ ਹੈ। ਨਾਲ ਹੀ ਇਹ ਸਹੂਲਤ ਵੀ ਹੁੰਦੀ ਹੈ ਕਿ ਸਿਖਿਆਰਥੀ ਆਪਣੀ ਆਵਾਜ਼ ਨੂੰ ਰਿਕਾਰਡ ਕਰ ਕੇ ਖ਼ੁਦ ਸੁਣ ਵੀ ਸਕਦਾ ਹੈ ਅਤੇ ਰਿਕਾਰਡ ਕੀਤੀ ਮਿਆਰੀ ਆਵਾਜ਼ ਨਾਲ ਟਾਕਰਾ ਕਰ ਕੇ ਖ਼ੁਦ ਹੀ, ਜਿੰਨੀ ਵਾਰ ਚਾਹੇ, ਠੀਕ ਕਰਨ ਦੀ ਕੋਸ਼ਿਸ਼ ਵੀ ਕਰ ਸਕਦਾ ਹੈ। ਇਸ ਤਰ੍ਹਾਂ

> ਦੇ ਸੌਫ਼ਟਵੇਅਰ ਅੰਗਰੇਜ਼ੀ ਵਾਸਤੇ ਤਾਂ ਆਮ ਮਿਲ ਜਾਂਦੇ ਹਨ। 'ਕੰਪਿਊਟਰ-ਏਡਿਡ ਲੈਂਗੁਏਜ ਲਰਨਿੰਗ' (CALL) ਅਤੇ 'ਕੰਪਿਊਟਰ-ਅਸਿਸਟਿਡ ਲੈਂਗੁਏਜ ਲਰਨਿੰਗ ਪ੍ਰੋਗਰਾਮ (CALLP) ਹੁਣ ਭੂਤ ਕਾਲ ਦੀਆਂ ਤਕਨੀਕਾਂ ਬਣਦੀਆਂ ਜਾ ਰਹੀਆਂ ਹਨ ਅਤੇ ਮਲਟੀਮੀਡੀਆ ਦੀ ਵਰਤੋਂ ਦੂਸਰੀ/ਬਦੇਸੀ ਭਾਸ਼ਾ ਦੀ ਸਿੱਖਿਆ ਵਾਸਤੇ ਆਮ ਹੁੰਦੀ ਜਾ ਰਹੀ ਹੈ। ਖ਼ੁਸ਼ੀ ਦੀ ਗੱਲ ਇਹ ਹੈ ਕਿ ਇਹ ਪ੍ਰੋਗਰਾਮ ਜਾਰੀ ਕਰਨ ਉੱਤੇ ਬਹੁਤ ਖ਼ਰਚ ਵੀ ਨਹੀਂ ਆਉਂਦਾ। ਹੁਣ ਤਾਂ ਪੰਜਾਬੀ, ਆਦਿ ਭਾਸ਼ਾਵਾਂ ਲਈ ਵੀ ਅਜਿਹੀ ਸਾਮੱਗਰੀ ਦਾ ਵਿਕਾਸ ਕੀਤਾ ਜਾ ਰਿਹਾ ਹੈ।

ਭਾਰਤ ਵਿਚ ਦੋ ਕੰਪਨੀਆਂ 'ਸੋਨੀ' ਤੇ 'ਔਡੀਟੈਕਸ' ਅਜਿਹੀਆਂ ਹਨ, ਜਿਨ੍ਹਾਂ ਪਾਸੋਂ ਸਕੂਲਾਂ ਦੀਆਂ ਭਾਸ਼ਾ-ਲੈਬਾਂ ਵਿਚ ਵਰਤਿਆ ਜਾਣ ਵਾਲਾ ਕਰੀਬ-ਕਰੀਬ ਸਾਰਾ ਸਾਮਾਨ ਮਿਲ ਸਕਦਾ ਹੈ। ਅੱਜਕੱਲ੍ਹ ਇਕ ਮਲਟੀ-ਮੀਡੀਆ ਕੰਪਿਊਟਰ, ਅੱਛੀ ਕੁਆਲਿਟੀ ਦਾ, ਮਾਰਕੀਟ ਵਿਚ 50,000/- ਤੋਂ ਘੱਟ ਕੀਮਤ ਵਿਚ ਮਿਲ ਜਾਂਦਾ ਹੈ। ਅੰਗਰੇਜ਼ੀ ਸਿਖਾਉਣ ਵਾਲੇ ਸਾਰੇ ਪ੍ਰੋਗਰਾਮ ਵੀ ਬਣੇ-ਬਣਾਏ ਮਿਲਦੇ ਹਨ ਤੇ ਇਹ ਵੀ ਬਹੁਤ ਮਹਿੰਗੇ ਨਹੀਂ ਹਨ।

ਕੀ ਇਹ ਏਨਾ ਵੱਡਾ ਖ਼ਰਚਾ ਹੈ ਸਾਡੀ, ਅੰਗਰੇਜ਼ੀ ਦੀ ਸ਼ੈਦਾਈ ਪੰਜਾਬ ਸਰਕਾਰ ਲਈ ਕਿ ਇਹ ਰਕਮ, ਲੱਖਾਂ ਬੱਚਿਆਂ ਦੀ ਭਲਾਈ ਲਈ, ਸਿੱਖਿਆ-ਵਿਭਾਗ ਵਾਸਤੇ ਰਾਖਵੀਂ ਨਹੀਂ ਕੀਤੀ ਜਾ ਸਕਦੀ ?

ਭਾਈ ਜੀ, ਨਹੀਂ ਸੱਚ, ਜੱਥੇਦਾਰ ਤੋਤਾ ਸਿੰਘ ਜੀ ! ਮੈਨੂੰ ਨਾ ਜੱਥੇਦਾਰੀ ਦਾ ਸ਼ੌਕ ਹੈ, ਨਾ ਵਜ਼ਾਰਤ ਦਾ। ਤੁਹਾਨੂੰ ਇਹ ਦੋਵੇਂ ਪਦਵੀਆਂ ਮੁਬਾਰਕ ਤੇ ਸੁਹੰਢਣੀਆਂ ਹੋਣ, ਪਰ ਜੇ ਤੁਸੀਂ ਡਾ. ਕੌਲ ਤੇ ਡਾ. ਜੋਸ਼ੀ ਵਰਗੇ ਵਿਸ਼ੇਸ਼ੱਗਾਂ ਦੀਆਂ ਅਜ਼ਮਾਈਆਂ ਹੋਈਆਂ ਨੀਤੀਆਂ ਤੇ ਜੁਗਤਾਂ ਜਿਉਂ ਦੀਆਂ ਤਿਉਂ, ਅਪਣਾ ਲਓ ਤਾਂ ਤੁਸੀਂ ਹੈਰਾਨ ਹੋ ਕੇ ਵੇਖੋਗੇ ਕਿ ਤੁਹਾਡੀ ਲਿਆਕਤ ਤੇ ਸਿਆਣਪ ਉੱਤੇ ਹਰ ਇਕ ਨੂੰ ਅਚਾਨਕ ਬੇਹੱਦ ਖ਼ੁਸ਼ੀ ਹੋ ਰਹੀ ਹੈ। 'ਪੰਜਾਬ ਦਿਵਸ' ਦੇ ਸਮਾਗਮ ਉੱਤੇ ਪ੍ਰਧਾਨਗੀ ਭਾਸ਼ਣ ਦੇਂਦਿਆਂ ਤੁਸੀਂ ਪਹਿਲੀ ਨਵੰਬਰ, ਸੰਨ 2000 ਨੂੰ ਪਟਿਆਲੇ ਵਿਚ ਇਹ ਸਪਸ਼ਟ ਕੀਤਾ ਸੀ ਕਿ ਜਦੋਂ ਤੁਸੀਂ ਗਲੀ ਗਲੀ ਵਿਚ ਅੰਗਰੇਜ਼ੀ ਮਾਧਿਅਮ ਵਾਲੇ ਸਕੂਲ ਖੁੱਲ੍ਹਦੇ ਵੇਖੇ ਤਾਂ ਤੁਸੀਂ ਸਰਕਾਰੀ ਸਕੂਲਾਂ ਨੂੰ ਏਸ ਦੌੜ ਵਿਚ ਪਿੱਛੇ ਨਾ ਰੱਖਣ ਲਈ ਪਹਿਲੀ ਜਮਾਤ ਤੋਂ ਅੰਗਰੇਜ਼ੀ ਚਾਲੂ ਕਰਵਾਈ ਸੀ। ਤੁਹਾਡੀ ਨੀਅਤ ਬੇਸ਼ੱਕ ਪੰਜਾਬ ਦੇ ਬੱਚਿਆਂ ਨੂੰ ਤਰੱਕੀ ਕਰਦਿਆਂ ਵੇਖਣ ਦੀ ਹੋਵੇਗੀ, ਪਰ ਤਰੱਕੀ ਦੀ ਥਾਂ ਤਰੱਟੀ ਇਸ ਕਰਕੇ ਹੋ ਰਹੀ ਹੈ ਕਿ ਨਾ ਤੁਹਾਡੇ ਪਾਸ ਤੇ ਨਾ ਤੁਹਾਡੀ ਸਰਕਾਰ ਦੇ ਪਾਸ ਕੋਈ ਨੇੜੇ ਦੀ ਜਾਂ ਦੂਰ ਦੀ ਬੱਝਵੀਂ ਨੀਤੀ ਹੈ, ਭਾਸ਼ਾ, ਸਾਹਿੱਤ, ਸਭਿਆਚਾਰ ਤੇ ਸਿੱਖਿਆ ਵਰਗੇ ਅਹਿਮ ਖੇਤਰਾਂ ਦੀ, ਸੋ ਜੇ ਕੋਈ ਮੂੰਹ-ਫੱਟ ਇਹ ਕਹਿਣਾ ਸ਼ੁਰੂ ਕਰ ਦੇਵੇ ਕਿ ਤੁਹਾਡੇ ਰਾਜ ਵਿਚ ਅੰਨ੍ਹੀ ਨੂੰ ਬੋਲਾ ਧੂਈ ਜਾ ਰਿਹਾ ਹੈ ਤਾਂ ਉਸ ਦਾ ਮੂੰਹ ਕਿਹੜੀ ਦਲੀਲ ਨਾਲ ਬੰਦ ਕਰੋਗੇ ? ਮੰਤਰੀਆਂ ਨੂੰ ਮੌਜ ਹੈ, ਜੋ ਜੀ ਆਵੇ, ਸੋ ਕਰਨ। ਕਿਸੇ ਲਈ, ਘੱਟੋ-ਘੱਟ ਤੁਹਾਡੇ ਮਹਿਕਮੇ ਲਈ, ਦਿਸ਼ਾ ਦੀ ਕੋਈ ਸੇਧ ਨਿਸਚਿਤ ਨਹੀਂ, ਵਰਨਾ ਪਹਿਲੀ ਜਮਾਤ ਤੋਂ ਅੰਗਰੇਜ਼ੀ ਚਾਲੂ ਕਰਨ ਵਾਲੀ ਮਹਾ ਮੂਰਖਤਾ ਕੋਈ ਲੋਕ-ਹਿਤੈਸ਼ੀ ਸਰਕਾਰ ਕਿਵੇਂ ਕਰ ਸਕਦੀ ਸੀ ?

## 7.

ਦੂਹਰ ਦੇ ਇਲਜ਼ਾਮ ਦੇ ਬਾਵਜੂਦ ਮੈਂ ਸਕੂਲਾਂ ਵਿਚ ਅੰਗਰੇਜ਼ੀ ਦੀ ਪੜ੍ਹਾਈ ਦੇ ਪ੍ਰੋਗਰਾਮ ਬਾਰੇ ਆਪਣੀਆਂ ਸਿਫ਼ਾਰਸ਼ਾਂ ਨਵੇਂ ਸਿਰਿਓਂ ਗਿਣਾ ਦੇਣੀਆਂ ਚਾਹੁੰਦਾ ਹਾਂ :

1. ਪਹਿਲੀ ਜਮਾਤ ਤੋਂ ਅੰਗਰੇਜ਼ੀ ਚਾਲੂ ਕਰਨ ਵਾਲੀ ਤੋਤਾ-ਨੀਤੀ, ਬਾਲ-ਵਿਰੋਧੀ, ਪੰਜਾਬੀ-ਵਿਰੋਧੀ ਤੇ ਸਿੱਖਿਆ ਸ਼ਾਸਤਰ-ਵਿਰੋਧੀ ਹੈ ਅਤੇ ਪੰਜਾਬ ਦੇ ਖ਼ਜ਼ਾਨੇ, ਮਾਪਿਆਂ ਅਤੇ ਬੱਚਿਆਂ ਉੱਤੇ ਅਸਲੋਂ ਬੇਲੋੜਾ ਬੋਝ ਹੈ। ਇਸ ਲਈ ਇਹ ਤੁਗ਼ਲਕੀ ਤਜਰਬਾ ਫ਼ੌਰਨ ਬੰਦ ਹੋਣਾ ਚਾਹੀਦਾ ਹੈ।
2. ਅੰਗਰੇਜ਼ੀ ਭਾਸ਼ਾ ਦੀ ਪੜ੍ਹਾਈ ਪ੍ਰਾਇਮਰੀ ਦੇ ਮੁੱਕਣ ਤੋਂ ਬਾਅਦ, ਛੇਵੀਂ ਜਮਾਤ ਤੋਂ ਸ਼ੁਰੂ ਹੋ ਕੇ ਮੈਟ੍ਰਿਕ/ਹਾਇਰ ਸੈਕਿੰਡਰੀ ਤਕ ਜਾਰੀ ਰਹਿਣੀ ਚਾਹੀਦੀ ਹੈ।
3. ਛੇਵੀਂ ਤੋਂ ਪਹਿਲਾਂ ਸਕੂਲਾਂ ਵਿਚ ਪੰਜਾਬ ਦੀ ਸਰਕਾਰੀ ਭਾਸ਼ਾ ਪੰਜਾਬੀ ਦਾ ਹਰ ਪੱਖੋਂ ਡੂੰਘਾ ਅਧਿਐਨ ਕਰਾਇਆ ਜਾਣਾ ਜ਼ਰੂਰੀ ਹੋਵੇਗਾ।
4. ਅੰਗਰੇਜ਼ੀ ਭਾਸ਼ਾ ਨੂੰ ਪੜ੍ਹਨ, ਲਿਖਣ, ਬੋਲਣ ਤੇ ਸੁਣਨ ਦੀ ਪ੍ਰਕਿਰਿਆ ਵਿਚ ਸਫਲਤਾ ਪ੍ਰਾਪਤ ਕਰਨ ਤੇ ਸਮੇਂ ਦੀ ਬਚਤ ਕਰਨ ਲਈ ਸਕੂਲਾਂ ਵਿਚ ਅੱਖਾਂ ਤੇ ਕੰਨਾਂ ਰਾਹੀਂ ਸਿੱਖਿਆ ਦੇਣ ਵਾਲੇ ਸਾਮਾਨ ਨਾਲ ਭਰਪੂਰ ਲੈਬ ਹਰ ਸਕੂਲ ਵਿਚ ਹੋਣੀ ਚਾਹੀਦੀ ਹੈ।
5. ਜਿੰਨਾ ਚਿਰ ਹਰ ਸਕੂਲ ਵਿਚ 'ਔਡੀਓ-ਵਿਯੂਅਲ' ਜੰਤਰਾਂ ਨਾਲ ਲੈਸ ਲੈਬੋਰੇਟਰੀ ਕਾਇਮ ਕਰਨ ਦਾ ਟੀਚਾ ਪੂਰਾ ਨਹੀਂ ਹੋ ਜਾਂਦਾ, ਓਨਾ ਚਿਰ ਲੈਬਾਂ ਵਾਲੇ 'ਨੋਡਲ ਸਕੂਲਾਂ' ਨਾਲ ਕੰਮ ਚਲਾਇਆ ਜਾ ਸਕਦਾ ਹੈ।
6. ਸਿੱਖਿਆ ਦੇ ਨਵੇਂ ਦਿੱਸ-ਹੱਦਿਆਂ ਉੱਤੇ ਪੂਰੇ ਉਤਰਨ ਵਾਲੇ ਪਾਠ-ਕ੍ਰਮ ਤਿਆਰ ਕਰ ਕੇ ਉਨ੍ਹਾਂ ਦੇ ਅਨੁਸਾਰ ਸਚਿੱਤਰ ਪਾਠ-ਪੁਸਤਕਾਂ ਦੀ ਤਿਆਰੀ ਜ਼ਰੂਰੀ ਹੈ।
7. ਇਨ੍ਹਾਂ 'ਨੋਡਲ ਸਕੂਲਾਂ' ਲਈ ਫ਼ੌਰਨ ਤੇ ਬਾਕੀ ਦੇ ਸਾਰੇ ਸਕੂਲਾਂ ਵਿਚ ਕੁੱਝ ਚਿਰ ਪਿੱਛੋਂ ਔਡੀਓ-ਵਿਯੂਅਲ ਜੰਤਰਾਂ ਰਾਹੀਂ ਸਿੱਖਿਆ ਦੇਣ ਵਾਲੇ ਅਧਿਆਪਕਾਂ ਦੀ ਸਿਖਲਾਈ ਦਾ ਤਸੱਲੀਬਖ਼ਸ਼ ਪ੍ਰਬੰਧ ਹੋਣਾ ਜ਼ਰੂਰੀ ਹੈ। ਬੀ.ਐਡ ਤੇ ਐਮ.ਐਡ. ਇਮਤਿਹਾਨਾਂ ਦਿਆਂ ਪਾਠ-ਕ੍ਰਮਾਂ ਵਿਚ ਇਹ ਵਿਸ਼ੇ ਮੌਜੂਦ ਹੋ ਜਾਣ ਤਾਂ ਅੱਗੋਂ ਲਈ ਸਾਰੇ ਸਿਖਿਆਰਥੀ ਆਪਣੇ-ਆਪ ਸਿੱਖਿਆ ਦੀ ਇਸ ਨਵੀਂ ਵੰਨਗੀ ਦੇ ਜਾਣੂੰ ਹੋ ਜਾਇਆ ਕਰਨਗੇ।
8. ਮੈਟ੍ਰਿਕ/ਹਾਇਰ ਸੈਕਿੰਡਰੀ ਦੀ ਪੱਧਰ ਤੋਂ ਬਾਅਦ, ਹਰ ਇਕ ਵਿਦਿਆਰਥੀ ਲਈ ਅੰਗਰੇਜ਼ੀ ਭਾਸ਼ਾ ਦੀ ਲਾਜ਼ਮੀ ਸਿੱਖਿਆ ਤੇ ਉਸ ਦੇ ਇਮਤਿਹਾਨ ਵਿੱਚੋਂ ਜ਼ਰੂਰੀ ਪਾਸ ਹੋਣ ਦੀਆਂ ਸ਼ਰਤਾਂ ਖ਼ਤਮ ਕਰ ਦੇਣੀਆਂ ਚਾਹੀਦੀਆਂ ਹਨ। ਜਿਸ ਨੇ ਪੜ੍ਹਨੀ ਹੋਵੇ ਪੜ੍ਹ ਲਵੇ, ਨਹੀਂ ਪੜ੍ਹਨੀ, ਨਾ ਪੜ੍ਹੇ। ਜਿੰਨੀ ਕੁ ਮੁਹਾਰਤ ਅੰਗਰੇਜ਼ੀ ਭਾਸ਼ਾ ਦੀ ਚਾਹੀਦੀ ਹੈ, ਉਹ ਮਲਟੀਮੀਡੀਆ ਰਾਹੀਂ ਛੇਵੀਂ ਤੋਂ ਮੈਟ੍ਰਿਕ/ਹਾਇਰ ਸੈਕਿੰਡਰੀ ਤਕ ਅੰਗਰੇਜ਼ੀ ਪੜ੍ਹੇ ਹੋਏ ਬੱਚਿਆਂ ਵਿਚ ਪੂਰੀ ਤਰ੍ਹਾਂ ਮੌਜੂਦ ਹੋਵੇਗੀ।

# ਇਕ ਬਹੁਤ ਖ਼ੁਫ਼ੀਆ ਚਿੱਠੀ*

## ਸੁਪ੍ਰੀਮ ਸੋਸਾਇਟੀ ਔਂਵ ਕ੍ਰਿਸਚਿਅਨਜ਼

(ਭਾਰਤ ਦੇ ਈਸਾਈ ਸਕੂਲਾਂ, ਹਸਪਤਾਲਾਂ ਦੇ ਭਲੇ ਲਈ ਵਚਨਬੱਧ ਸੰਗਠਨ)
10, ਐਲ-ਬੀ, ਕ੍ਰਿਸਚਿਅਨ ਕੰਪਾਊਂਡ, ਇਰਨਾਕੁਲਮ (ਕੇਰਲ ਪ੍ਰਦੇਸ਼)

ਫ਼ੋਨ : 2612

ਜਵਾਬੀ ਰਜਿਸਟਰੀ

**ਅਤੀ ਖ਼ੁਫ਼ੀਆ : ਕੇਵਲ ਨਿਜੀ ਜਾਣਕਾਰੀ ਲਈ**

ਪਿਆਰੇ ਫ਼ਾਦਰ/ਮਦਰ ਜੀ,

ਪਿਛਲੇ ਕੁੱਝ ਚਿਰ ਤੋਂ ਵੇਖਿਆ ਜਾ ਰਿਹਾ ਹੈ ਕਿ ਹਿੰਦੀ-ਪ੍ਰੇਮੀਆਂ ਦੇ ਕਈ ਸੰਗਠਨ ਭਰਤੀ ਲਈ ਕੀਤੇ ਜਾਣ ਵਾਲੇ ਇਮਤਿਹਾਨਾਂ/ਮੁਕਾਬਲਿਆਂ ਵਿਚ, ਅੰਗਰੇਜ਼ੀ ਦੇ ਲਗਾਤਾਰ ਜਾਰੀ ਰਹਿਣ ਦਾ ਸਖ਼ਤ ਵਿਰੋਧ ਕਰ ਰਹੇ ਹਨ ਤਾਂ ਜੋ ਸਰਕਾਰੀ ਨੌਕਰੀਆਂ ਵਿਚ ਉਨ੍ਹਾਂ ਨੂੰ ਸਭ ਤੋਂ ਵੱਧ ਹਿੱਸਾ ਮਿਲ ਸਕੇ। ਉਨ੍ਹਾਂ ਦੀ ਮੁਖ ਤਾਨ ਏਥੇ ਟੁੱਟਦੀ ਹੈ ਕਿ ਆਈ.ਏ.ਐਸ., ਆਈ.ਐਫ਼.ਐਸ., ਆਈ.ਏ.ਆਰ.ਐਸ., ਇੰਜੀਨੀਅਰੀ, ਐਮ.ਬੀ.ਬੀ.ਐਸ. ਤੋਂ ਅੰਗਰੇਜ਼ੀ ਹਟਾ ਕੇ ਉਸ ਦੀ ਥਾਂ ਹਿੰਦੀ ਲਾਜ਼ਮੀ ਬਣਾਈ ਜਾਵੇ।

ਇਹ ਅਤਿਅੰਤ ਗੰਭੀਰ ਗੱਲ ਹੈ ਕਿਉਂਕਿ ਜੇ ਇਸ ਤਰ੍ਹਾਂ ਹੋ ਗਿਆ ਤਾਂ ਪਬਲਿਕ ਸਕੂਲਾਂ ਦੀ ਹੋਂਦ ਖ਼ਤਰੇ ਵਿਚ ਪੈ ਜਾਏਗੀ।

ਲੱਗਦਾ ਇਹ ਹੈ ਕਿ ਇਹ ਸੰਗਠਨ ਆਪਣੇ ਸੰਘਰਸ਼ ਵਿਚ ਸਫਲ ਹੋ ਜਾਣਗੇ। ਇਸ ਦੇ ਨਤੀਜੇ ਵਜੋਂ ਪਬਲਿਕ ਸਕੂਲ ਤੇ ਮਿਸ਼ਨਰੀ ਸੰਸਥਾਵਾਂ ਦੇ ਹਿਤ ਤੇ ਭਲਾਈ ਦੇ ਰਾਹ ਵਿਚ ਰੋੜੇ ਅਟਕ ਜਾਣਗੇ।

ਆਈ. ਆਈ. ਟੀ. ਵੱਲੋਂ ਚੱਲ ਰਹੇ ਇੰਜੀਨੀਅਰੀ ਦੇ ਇਮਤਿਹਾਨ ਵਿੱਚੋਂ ਲਾਜ਼ਮੀ ਅੰਗਰੇਜ਼ੀ ਦੇ ਹਟ ਜਾਣ ਨਾਲ ਪਬਲਿਕ ਸਕੂਲਾਂ ਨੂੰ ਬੜਾ ਭਾਰਾ ਧੱਕਾ ਲੱਗਿਆ ਹੈ। ਇਸ ਨਾਲ ਆਈ. ਆਈ. ਟੀ. ਵਿਚ ਉਨ੍ਹਾਂ ਦੇ ਵਿਦਿਆਰਥੀਆਂ ਦੀ ਜਿਹੜੀ ਗਿਣਤੀ ਪਹਿਲਾਂ 64% ਸੀ, ਹੁਣ ਘਟ ਕੇ ਸਿਰਫ਼ 43% ਰਹਿ ਗਈ ਹੈ। ਜੇ ਹੁਣ ਵਾਲੀ ਹਾਲਤ ਜਾਰੀ ਰਹਿਣ ਦਿੱਤੀ ਗਈ ਤਾਂ ਭਾਰਤ ਸਰਕਾਰ ਕੇਵਲ ਭਰਤੀ ਦੇ ਇਮਤਿਹਾਨਾਂ ਵਿਚ ਹੀ ਲਾਜ਼ਮੀ ਅੰਗਰੇਜ਼ੀ ਨਹੀਂ ਹਟਾਏਗੀ, ਬਲਕਿ ਉਹ ਦਿਨ ਦੂਰ ਨਹੀਂ ਹੋਣ ਲੱਗਾ ਜਦੋਂ ਯੂਨੀਅਨ ਪਬਲਿਕ ਸਰਵਿਸ ਕਮਿਸ਼ਨ, ਕਰਮਚਾਰੀਆਂ ਦੀ ਭਰਤੀ ਕਰਨ ਵਾਲੀਆਂ ਹੋਰ ਕਮੇਟੀਆਂ ਅਤੇ ਸਿੱਖਿਆ ਨਾਲ ਸੰਬੰਧਿਤ ਹੋਰ ਸਾਰੀਆਂ ਸੰਸਥਾਵਾਂ ਆਪਣੇ ਵੱਲੋਂ ਕਰਾਏ ਜਾਂਦੇ ਸਾਰੇ ਇਮਤਿਹਾਨਾਂ ਵਿਚ ਅੰਗਰੇਜ਼ੀ ਮਾਧਿਅਮ ਉੱਤੇ ਰੋਕ ਲਾ ਦੇਣਗੀਆਂ। ਇਸ

---

* ਇਹ ਲੇਖ 22 ਜੁਲਾਈ, 2001 ਦੇ *ਪੰਜਾਬੀ ਟ੍ਰਿਬਿਊਨ*, ਚੰਡੀਗੜ੍ਹ ਵਿਚ ਛਪਿਆ ਸੀ।

ਦਾ ਸਾਡੇ ਵਿਦਿਆਰਥੀਆਂ ਉੱਤੇ ਬੜਾ ਮਾੜਾ ਅਸਰ ਹੋਵੇਗਾ ਕਿਉਂਕਿ ਉਹ ਅੰਗਰੇਜ਼ੀ ਮਾਧਿਅਮ ਦੇ ਨਾ ਹੋਣ ਕਰਕੇ ਹੋਰ ਤਰ੍ਹਾਂ ਦੀ ਭਰਤੀ ਦੇ ਮੁਕਾਬਲੇ ਦੇ ਇਮਤਿਹਾਨਾਂ ਵਿਚ ਕਿਤੇ ਖੜੇ ਨਹੀਂ ਹੋ ਸਕਣਗੇ। ਅੱਗੋਂ ਇਸ ਦਾ ਪ੍ਰਭਾਵ ਪਏਗਾ ਕਾਨਵੈਂਟਾਂ ਦੀ ਸਿੱਖਿਆ-ਪੱਧਤੀ ਉੱਤੇ। ਇਸ ਦਾ ਅੰਤਿਮ ਸਿੱਟਾ ਇਹ ਨਿਕਲੇਗਾ ਕਿ ਪਬਲਿਕ ਤੇ ਕਾਨਵੈਂਟ ਸਕੂਲ ਬੰਦ ਹੋ ਜਾਣਗੇ। ਉਪਰੰਤ ਸਾਡੇ ਬੱਚੇ ਭਾਰਤ ਸਰਕਾਰ ਦੀਆਂ ਉੱਚੀਆਂ ਅਸਾਮੀਆਂ ਉੱਤੇ ਨਹੀਂ ਸਜ ਸਕਣਗੇ, ਜਦਕਿ ਹੁਣ ਦੀ ਹਾਲਤ ਇਹ ਹੈ ਕਿ ਸਭ ਤੋਂ ਉੱਚੀਆਂ ਕੁਰਸੀਆਂ ਉੱਤੇ ਸਜੇ ਅਧਿਕਾਰੀ ਸਾਡੇ ਹੀ ਵਿਦਿਆਰਥੀ ਹਨ, ਸਾਡੇ ਆਗਿਆਕਾਰੀ ਸ਼ਿੱਸ਼ ਹਨ ਤੇ ਕੇਵਲ ਉਨ੍ਹਾਂ ਦੀ ਕਿਰਪਾ ਨਾਲ ਹੀ ਪਬਲਿਕ ਸਰਵਿਸ ਕਮਿਸ਼ਨ ਦੇ ਇਮਤਿਹਾਨਾਂ ਵਿਚ ਅੰਗਰੇਜ਼ੀ ਮਾਧਿਅਮ ਜਾਰੀ ਰੱਖਿਆ ਜਾ ਰਿਹਾ ਹੈ। ਹੁਣ ਸੰਸਦ ਇਨ੍ਹਾਂ ਇਮਤਿਹਾਨਾਂ ਵਿਚ ਪ੍ਰਗਟਾਵੇ ਦੇ ਲਾਜ਼ਮੀ ਮਾਧਿਅਮ ਵਜੋਂ ਹਿੰਦੀ ਥੋਪਣ ਦਾ ਜਤਨ ਕਰ ਰਹੀ ਹੈ।

ਕਾਨਵੈਂਟਾਂ ਵਿਚ ਪੜ੍ਹੇ ਹੋਏ ਸਾਡੇ ਵਿਦਿਆਰਥੀ ਜੋ ਆਈ.ਏ.ਐਸ., ਆਈ.ਪੀ.ਐਸ., ਆਈ.ਐਫ਼.ਐਸ. ਵਿਚ ਲੱਗੇ ਹੋਏ ਹਨ ਤੇ ਇਸ ਵੇਲੇ ਸਰਕਾਰ ਵਿਚ ਉੱਚੇ ਹੁੱਦਿਆਂ ਉੱਤੇ ਟਿਕੇ ਹੋਏ ਹਨ, ਜੇ ਉਹ ਆਉਣ ਵਾਲੇ ਸਮੇਂ ਵਿਚ ਹੁਣ ਵਾਲੀਆਂ ਥਾਵਾਂ ਉੱਤੇ ਨਾ ਬੈਠੇ ਹੋਣ ਤਾਂ ਸਾਡਾ ਸਾਰਾ ਸਮਾਜਿਕ ਢਾਂਚਾ ਤੇ ਸਾਡੀਆਂ ਸਾਰੀਆਂ ਗਤੀਵਿਧੀਆਂ ਠੱਪ ਹੋ ਜਾਣਗੀਆਂ ਤੇ ਜਿਹੜੀ ਵੀ ਆਰਥਿਕ ਮਾਨਤਾ, ਜ਼ਮੀਨ ਤੇ ਅਨੁਦਾਨ, ਆਦਿ ਵਰਗੀਆਂ ਸਹੂਲਤਾਂ, ਜੋ ਅੱਜ ਸਰਕਾਰ ਵੱਲੋਂ ਪ੍ਰਾਪਤ ਹਨ, ਬੰਦ ਕਰ ਦਿੱਤੀਆਂ ਜਾਣਗੀਆਂ। ਸਗੋਂ, ਡਰ ਇਹ ਹੈ ਕਿ ਸਾਨੂੰ ਬਹੁ-ਰਾਸ਼ਟਰੀ ਸੰਗਠਨਾਂ/ਕੰਪਨੀਆਂ ਤੋਂ ਜੋ ਸਹਾਇਤਾ, ਸਹਿਯੋਗ ਜਾਂ ਆਸ਼ੀਰਵਾਦ ਮਿਲ ਰਿਹਾ ਹੈ, ਉਹ ਵੀ ਨਹੀਂ ਮਿਲ ਸਕੇਗਾ।

ਸੰਸਦ ਵਿਚ ਅੰਗਰੇਜ਼ੀ ਮਾਧਿਅਮ ਸਮਾਪਤ ਕਰਾਉਣ ਲਈ ਮੁੜ ਮੁੜ ਉਠਾਏ ਜਾਣ ਵਾਲੇ ਸਵਾਲਾਂ ਕਰਕੇ ਅਤੇ ਅੰਗਰੇਜ਼ੀ ਮਾਧਿਅਮ ਦੇ ਹਿਤੈਸ਼ੀਆਂ ਉੱਤੇ ਅੰਗਰੇਜ਼ੀ ਮਾਧਿਅਮ ਦੇ ਵਿਰੋਧੀਆਂ ਦੇ ਲਗਾਤਾਰ ਦਬਾਉ ਦੇ ਕਾਰਨ ਸਾਡਾ ਲਕਸ਼ ਤੇ ਉੱਦੇਸ਼ ਨਿਤਾਣਾ ਪੈਂਦਾ ਜਾ ਰਿਹਾ ਹੈ। ਇਸ ਉੱਤੇ ਗੰਭੀਰ ਵਿਚਾਰ-ਵਿਮਰਸ਼ ਕਰਨ ਉਪਰੰਤ ਸਾਡੇ ਲਈ ਕੇਵਲ ਇੱਕੋ ਰਾਹ ਰਹਿ ਗਿਆ ਹੈ ਕਿ ਅਸੀਂ ਦਬਾਉ ਵਾਲੀ ਰਣਨੀਤੀ ਦੇ ਵਿਰੋਧ ਵਿਚ ਤਣ ਕੇ ਖੜੇ ਹੋ ਜਾਈਏ। ਇਸ ਕੰਮ ਲਈ ਸਾਨੂੰ ਆਪਣੇ ਵਿਦਿਆਰਥੀਆਂ ਨੂੰ ਹਲੂਣਨਾ ਪਵੇਗਾ ਤਾਂ ਜੋ ਉਹ ਹਿੰਦੀ-ਪੱਖੀਆਂ ਦੇ ਵਿਰੁੱਧ ਆਪਣੀ ਆਵਾਜ਼ ਉੱਚੀ ਕਰਨ। ਇਸ ਕਾਰਵਾਈ ਨੂੰ ਜੰਗੀ ਪੱਧਰ ਉੱਤੇ ਪਹਿਲ ਮਿਲਣੀ ਜ਼ਰੂਰੀ ਹੈ, ਵਰਨਾ ਏਨੀ ਦੇਰ ਹੋ ਜਾਏਗੀ ਕਿ ਸਾਡੇ ਲਈ ਫੇਰ ਉੱਭਰਨਾ ਅਸੰਭਵ ਹੋ ਜਾਏਗਾ।

ਇਸ ਸੰਬੰਧ ਵਿਚ ਤੁਹਾਨੂੰ ਬੇਨਤੀ ਹੈ ਕਿ ਤੁਸੀਂ ਆਪਣੀ ਰਾਏ ਸਾਨੂੰ ਲਿਖ ਭੇਜੋ ਕਿ ਵਿਦਿਆਰਥੀ ਆਪਣਾ ਨਿਸਚਿਤ ਲਕਸ਼ ਸਿੱਧ ਕਰਨ ਲਈ ਭਵਿੱਖ ਵਿਚ ਕਿਹੋ ਜਿਹੇ ਕਦਮ ਚੁੱਕਣ ? ਇਹ ਵੀ ਦੱਸਣ ਦੀ ਕਿਰਪਾ ਕਰਨੀ ਕਿ ਸਾਡੇ ਵਿਦਿਆਰਥੀ ਜਿਹੜਾ ਸੰਘਰਸ਼ ਸ਼ੁਰੂ ਕਰਨ, ਉਹ ਗਾਂਧੀਵਾਦੀ ਢੰਗ ਦਾ ਹੋਵੇ ਜਾਂ ਕਿਸੇ ਹੋਰ ਢੰਗ ਦਾ ?

ਤੁਹਾਡੇ ਉੱਤਰ ਦੀ ਉਡੀਕ ਵਿਚ,

ਆਪ ਦਾ ਸ਼ੁਭਚਿੰਤਕ,

(ਸਹੀ)

(ਡੇਵਿਡ ਥਾਮਸ, ਅਧਿਅਕਸ਼)

ਉਪਰੋਕਤ ਖ਼ੁਫ਼ੀਆ ਚਿੱਠੀ ਹਿੰਦੀ ਸਾਹਿੱਤਯ ਸੰਮੇਲਨ, ਅਲਾਹਾਬਾਦ ਦੇ ਪ੍ਰਧਾਨ ਮੰਤਰੀ ਸ਼੍ਰੀਧਰ ਸ਼ਾਸਤ੍ਰੀ ਜੀ ਨੇ, ਅਪ੍ਰੈਲ 1998 ਦੀ *ਅਨੁਰੋਧ* ਪੱਤ੍ਰਿਕਾ ਵਿੱਚੋਂ ਲੈ ਕੇ ਸੰਮੇਲਨ ਦੇ ਮੈਂਬਰਾਂ ਨੂੰ ਭੇਜੀ ਹੈ। ਮੂਲ ਚਿੱਠੀ ਅੰਗਰੇਜ਼ੀ ਵਿਚ ਹੋਵੇਗੀ, ਪਰ ਮੈਨੂੰ, ਸੰਮੇਲਨ ਦੇ ਬਾਕੀ ਮੈਂਬਰਾਂ ਵਾਂਗ, ਉਸ ਦਾ ਹਿੰਦੀ ਅਨੁਵਾਦ ਹੀ ਪਹੁੰਚਿਆ ਹੈ। ਮੈਂ ਇਹ ਚਿੱਠੀ ਪੰਜਾਬੀ ਵਿਚ ਪਰਤਾ ਰਿਹਾ ਹਾਂ ਤਾਂ ਜੋ ਸਾਡੀ ਸਰਕਾਰ ਨੂੰ ਤੇ ਪੰਜਾਬੀ ਦੇ ਬੁੱਧੀਮਾਨ ਪਾਠਕਾਂ ਨੂੰ ਚਾਨਣ ਹੋ ਜਾਏ ਕਿ ਜਿਹੜੇ ਅੰਗਰੇਜ਼ੀ ਮਾਧਿਅਮ ਹੁਣ ਸਰਕਾਰੀ ਸਕੂਲਾਂ ਲਈ ਅਪਣਾਇਆ ਜਾ ਰਿਹਾ ਹੈ ਤੇ ਜਿਹੜੇ ਅੰਗਰੇਜ਼ੀ ਮਾਧਿਅਮ ਵਾਲੇ ਨਵੇਂ ਸਕੂਲ ਖੋਲ੍ਹੇ ਜਾ ਰਹੇ ਹਨ, ਉਹ ਅਸਲ ਵਿਚ ਕਿਸ ਦਾ ਆਰਥਿਕ ਭਲਾ ਕਰਨਗੇ। ਸਤਕਾਰਜੋਗ ਬਾਦਲ ਜੀ ਤੇ ਸਤਕਾਰਜੋਗ ਜੱਥੇਦਾਰ ਤੋਤਾ ਸਿੰਘ ਜੀ! ਤੁਸੀਂ ਭਾਰਤ ਸਰਕਾਰ ਉੱਤੇ ਇਹ ਜ਼ੋਰ ਪਾਉਣ ਦੀ ਥਾਂ ਕਿ ਯੂਨੀਅਨ ਪਬਲਿਕ ਸਰਵਿਸ ਕਮਿਸ਼ਨ ਦੇ ਸਾਰੇ ਇਮਤਿਹਾਨ ਭਾਰਤ ਦੇ ਵਿਧਾਨ ਵਿਚ ਪਰਵਾਨ ਸਾਰੀਆਂ ਭਾਸ਼ਾਵਾਂ ਵਿਚ ਹੋਣੇ ਚਾਹੀਦੇ ਹਨ, ਇਕੱਲੀ ਅੰਗਰੇਜ਼ੀ ਜਾਂ ਹਿੰਦੀ ਵਿਚ ਨਹੀਂ, ਤੁਸੀਂ ਉਲਟਾ ਆਪਣੀ ਮਾਂ-ਬੋਲੀ ਪੰਜਾਬੀ ਨੂੰ ਭੁਲਾ ਕੇ, ਪੰਜਾਬ ਸਰਕਾਰ ਦੇ ਖ਼ਰਚ ਉੱਤੇ ਚਲਾਏ ਜਾਣ ਵਾਲੇ ਨਮੂਨੇ ਦੇ ਸਕੂਲਾਂ ਦਾ ਮਾਧਿਅਮ ਹੀ ਅੰਗਰੇਜ਼ੀ ਨਿਸਚਿਤ ਕਰ ਦਿੱਤਾ ਹੈ! ਇਹ ਆਪਣੇ ਆਪ ਨੂੰ, ਪੰਜਾਬ ਦੇ ਇਤਿਹਾਸਿਕ ਪਿਛੋਕੜ ਤੇ ਇਸ ਦੇ ਭਵਿੱਖ ਨੂੰ, ਆਪਣੇ ਹੱਥੀਂ ਮਾਰਨ ਵਾਲੀ ਅਸਲੋਂ ਨਾਮਾਕੂਲ ਗੱਲ ਹੈ। ਅਜੇ ਡੁੱਲ੍ਹੇ ਬੇਰਾਂ ਦਾ ਬਹੁਤ ਕੁੱਝ ਨਹੀਂ ਵਿਗੜਿਆ, ਆਪਣਿਆਂ ਫ਼ੈਸਲਿਆਂ ਉੱਤੇ ਮੁੜ ਵਿਚਾਰ ਕਰਨ ਦੀ ਦਲੇਰੀ ਕਰੋ। ਬਦਨਸੀਬ ਪੰਜਾਬ, ਪੰਜਾਬੀ ਤੇ ਪੰਜਾਬੀਅਤ ਉੱਤੇ ਰਹਿਮ ਕਰੋ। ਤੁਸੀਂ ਇਸ ਨੂੰ ਖੁੰਡੀਆਂ ਛੁਰੀਆਂ ਨਾਲ ਕੋਹਣ ਉੱਤੇ ਕਿਉਂ ਲੱਕ ਬੰਨ੍ਹ ਲਿਆ ਹੈ? ਉੱਪਰ ਵਾਲੀ ਚਿੱਠੀ ਪੜ੍ਹ ਕੇ ਵੇਖੋ ਤੇ ਸਮਝੋ ਕਿ ਮਿਸਟਰ ਡੇਵਿਡ ਥਾਮਸ, ਜਿਸ ਮੁੱਠੀ ਭਰ ਕੇਂਦਰੀ ਨੌਕਰਸ਼ਾਹੀ, ਪਬਲਿਕ ਸਕੂਲਾਂ ਤੇ ਕਾਨਵੈਂਟਾਂ ਨੂੰ ਜਿਊਂਦੇ ਰੱਖਣ ਲਈ ਤਰਲੋਮੱਛੀ ਹੋ ਰਿਹਾ ਹੈ, ਉਨ੍ਹਾਂ ਲਈ ਅੰਗਰੇਜ਼ੀ ਮਾਧਿਅਮ ਦਾ ਚਾਲੂ ਰਹਿਣਾ ਜ਼ਿੰਦਗੀ ਹੈ ਤੇ ਅੰਗਰੇਜ਼ੀ ਮਾਧਿਅਮ ਦਾ ਨਾ ਰਹਿਣਾ ਮੌਤ ਦਾ ਸਵਾਲ ਬਣਿਆ ਹੋਇਆ ਹੈ, ਪਰ ਨਾ ਪੰਜਾਬੀ ਲੋਕਾਂ ਦੀ ਜ਼ਿੰਦਗੀ ਅੰਗਰੇਜ਼ੀ ਮਾਧਿਅਮ ਦੀ ਹੋਂਦ ਨਾਲ ਜੁੜੀ ਹੋਈ ਹੈ ਤੇ ਨਾ ਸਾਡੇ ਲੋਕ ਮਰਨਹਾਕੇ ਹੋ ਜਾਣਗੇ ਜੇ ਅੰਗਰੇਜ਼ੀ ਮਾਧਿਅਮ ਨਾ ਅਪਣਾਇਆ ਗਿਆ। ਇਹੀ ਨਹੀਂ, ਬਾਦਲ ਜੀ ਤੇ ਜੱਥੇਦਾਰ ਜੀ, ਜੇ ਅੰਗਰੇਜ਼ੀ ਮਾਧਿਅਮ ਦਾ ਬੋਲ-ਬਾਲਾ ਤੇ ਪੰਜਾਬੀ ਦਾ ਘਾਣ ਕਰ ਕੇ ਤੁਸੀਂ ਡੇਵਿਡ ਥਾਮਸ ਦੇ ਹਿੱਸੇ ਆਉਣ ਵਾਲੀਆਂ ਕੇਂਦਰੀ ਅਸਾਮੀਆਂ ਵਿੱਚੋਂ ਦੋ ਚਾਰ ਵੰਡਾ ਵੀ ਲਵੋ ਤਾਂ ਵੱਧ ਤੋਂ ਵੱਧ ਇਹੀ ਕਰ ਸਕੋਗੇ ਕਿ ਜਿਹੜੇ ਲੋਕ ਅੱਗੇ ਹੀ ਰੱਜੇ-ਪੁੱਜੇ ਹਨ, ਤੁਸੀਂ ਉਨ੍ਹਾਂ ਦੇ ਕੁੱਝ ਲਾਡਲਿਆਂ ਜਾਂ ਲਾਡਲੀਆਂ ਦੇ ਸਿਰਾਂ ਉੱਤੇ ਕਲਗ਼ੀਆਂ ਟੁੰਗ ਦਿਓਗੇ, ਪਰ ਲੱਖਾਂ ਪੰਜਾਬੀਆਂ ਨੇ ਤੁਹਾਡਾ ਕੀ ਵਿਗਾੜਿਆ ਹੈ ਕਿ ਇਨ੍ਹਾਂ ਦੋ-ਚਾਰ ਲਾਡਲਿਆਂ ਦੀਆਂ ਕਲਗ਼ੀਆਂ ਪਿੱਛੇ, ਤੁਸੀਂ ਉਨ੍ਹਾਂ ਦੀ ਜੀਵਨ-ਦਾਤੀ ਪੰਜਾਬੀ ਭਾਸ਼ਾ ਨਾਲ ਵੈਰ ਕਮਾ ਰਹੇ ਹੋ?

ਪੰਜਾਬ ਦੇ ਮਹਾਰਥੀਓ! ਕਦੇ ਸੋਚਿਆ ਜੇ ਕਿ ਮਿਸਟਰ ਡੇਵਿਡ ਥਾਮਸ ਭਾਰਤ ਦੇ ਵੱਖ ਵੱਖ ਰਾਜਾਂ ਵਿਚ ਖਿੱਲਰੇ ਕਿਸੇ ਵੀ ਕਾਨਵੈਂਟ ਜਾਂ ਪਬਲਿਕ ਸਕੂਲ ਵਿਚ ਇਸ ਵੇਲੇ ਚੱਲ ਰਹੇ ਅੰਗਰੇਜ਼ੀ ਮਾਧਿਅਮ ਦੀ ਥਾਂ, ਹਿੰਦੀ ਮਾਧਿਅਮ ਚਾਲੂ ਕਰਨ ਨਾਲੋਂ ਆਪਣੀਆਂ ਸਾਰੀਆਂ ਵਿਦਿਅਕ ਸੰਸਥਾਵਾਂ ਨੂੰ ਬੰਦ ਕਰਨਾ ਬਿਹਤਰ ਕਿਉਂ ਸਮਝਦਾ ਹੈ? ਜਿਸ ਦੇਸ ਵਿਚ ਮਿਸਟਰ ਥਾਮਸ ਰਹਿ ਰਿਹਾ ਹੈ, ਫ਼ਰਜ਼ ਕਰੋ ਉਸ [illegible]

ਲੋਕ-ਸਭਾ ਅੰਗਰੇਜ਼ੀ ਦੀ ਥਾਂ ਹਿੰਦੀ ਮਾਧਿਅਮ ਲਾਗੂ ਕਰਨ ਦਾ ਕਾਨੂੰਨ ਪਾਸ ਕਰ ਦੇਵੇ ਤਾਂ ਇਸ ਨਾਲ ਈਸਾਈ ਵੀਰਾਂ ਦੀ ਈਸਾਈਅਤ ਨੂੰ ਉੱਕਾ ਕੋਈ ਠੇਸ ਨਹੀਂ ਪਹੁੰਚਣੀ ਚਾਹੀਦੀ। ਸਾਡੇ ਦੇਸ ਦਾ ਮੂਲ ਵਿਧਾਨਿਕ ਢਾਂਚਾ ਫ਼ੈਡਰਲ ਹੈ। ਫ਼ਰਜ਼ ਕਰੋ, ਕੱਲ੍ਹ ਨੂੰ ਦੇਸ ਦੇ ਵੱਖ ਵੱਖ ਰਾਜਾਂ ਦੀਆਂ ਵਿਧਾਨ-ਸਭਾਵਾਂ ਵੱਲੋਂ ਆਪਣੀਆਂ ਹਜ਼ਾਰ ਹਜ਼ਾਰ ਸਾਲ ਪੁਰਾਣੀਆਂ ਰਾਜ-ਭਾਸ਼ਾਵਾਂ ਨੂੰ, ਅੰਗਰੇਜ਼ੀ ਦੀ ਥਾਂ ਮਾਧਿਅਮ ਬਣਾਉਣ ਦੇ ਹੁਕਮ ਜਾਰੀ ਹੋ ਜਾਣ ਤਾਂ ਕਾਨਵੈਂਟਾਂ ਜਾਂ ਪਬਲਿਕ ਸਕੂਲਾਂ ਨੂੰ ਆਪਣੇ ਆਪਣੇ ਰਾਜ ਦੀਆਂ ਭਾਸ਼ਾਵਾਂ ਨੂੰ ਮਾਧਿਅਮ ਵਜੋਂ ਅਪਣਾਉਣ ਵਿਚ ਕੀ ਤਕਲੀਫ਼ ਹੋ ਸਕਦੀ ਹੈ ? ਪਰ ਉੱਪਰ ਦਿੱਤੀ ਚਿੱਠੀ ਮੂੰਹੋਂ ਪਈ ਬੋਲਦੀ ਹੈ ਕਿ ਈਸਾਈ ਭਾਈਚਾਰਾ, ਅੰਗਰੇਜ਼ੀ ਦੀ ਬਦੌਲਤ ਭਾਰਤ ਦੀ ਮੌਜੂਦਾ ਉੱਚਤਮ ਨੌਕਰਸ਼ਾਹੀ ਨਾਲ ਜਿਸ ਤਰ੍ਹਾਂ ਦਾ ਰਾਬਤਾ ਕਾਇਮ ਕਰੀ ਬੈਠਾ ਹੈ, ਉਸ ਨੂੰ ਹੱਥੋਂ ਨਹੀਂ ਗਵਾਉਣਾ ਚਾਹੁੰਦਾ ਤੇ ਇਸੇ ਅੰਗਰੇਜ਼ੀ ਰਾਹੀਂ ਭਵਿੱਖ ਵਿਚ ਵੀ ਇਨ੍ਹਾਂ ਉੱਚ ਕੁਰਸੀਆਂ ਉੱਤੇ ਬੈਠਣ ਵਾਲਿਆਂ ਤੋਂ ਮਿਲਣ ਵਾਲੇ ਲਾਭ ਜਾਰੀ ਰਹਿਣ ਦੀ ਉਮੀਦ ਰੱਖੀ ਬੈਠਾ ਹੈ। ਇਹ ਲਾਭ, ਜਿਨ੍ਹਾਂ ਵਿੱਚੋਂ ਜ਼ਮੀਨਾਂ ਤੇ ਅਨੁਦਾਨਾਂ ਵੱਲ ਇਸ਼ਾਰਾ ਤਾਂ ਚਿੱਠੀ ਦੇ ਵਿਚ ਹੀ ਦਰਜ ਹੈ, ਆਰਥਿਕ ਹਨ। ਭਾਰਤ ਦੇ ਸਾਰੇ ਪਬਲਿਕ ਸਕੂਲ ਈਸਾਈ ਪ੍ਰਬੰਧ ਥੱਲੇ ਨਹੀਂ ਚੱਲ ਰਹੇ, ਪਰ ਉਹ ਸਾਰੇ ਈਸਾਈ ਪਬਲਿਕ ਸਕੂਲਾਂ ਦੇ ਪਾਏ ਹੋਏ ਪੂਰਨਿਆਂ ਉੱਤੇ ਹੀ ਚੱਲ ਰਹੇ ਹਨ। ਇਨ੍ਹਾਂ ਵਿੱਚੋਂ ਕਈਆਂ ਵਿਚ ਤਾਂ ਲੱਖਪਤੀਆਂ ਲਈ ਵੀ ਆਪਣੇ ਬੱਚੇ ਦਾਖ਼ਲ ਕਰਾਉਣੇ ਔਖੇ ਹੁੰਦੇ ਹਨ। ਪਟਿਆਲੇ ਦੇ ਵਿਚ ਹੀ ਇਕ ਅੱਛੇ ਪਾਏ ਦਾ ਪਬਲਿਕ ਸਕੂਲ ਹੈ, 'ਯਾਦਵੇਂਦ੍ਰ ਪਬਲਿਕ ਸਕੂਲ' (ਵਾਈ.ਪੀ.ਐਸ.)। ਕੱਚੀ ਪਹਿਲੀ ਜਮਾਤ ਵਿਚ, ਜਿਸ ਨੂੰ ਵਾਈ.ਪੀ.ਐਸ. ਵਾਲੇ ਨਰਸਰੀ ਦੀ ਥਾਂ 'ਪ੍ਰੈਪ ਵੱਨ' ਕਹਿੰਦੇ ਹਨ, ਦਾਖ਼ਲ ਹੋਣ ਵਾਲੇ ਬੱਚੇ ਨੂੰ, ਪਹਿਲੇ ਦਿਨ ਹੀ, ਰਜਿਸਟ੍ਰੇਸ਼ਨ, ਐਡਮਿਸ਼ਨ ਤੇ ਪੜ੍ਹਾਈ ਦੀ ਸਾਲ ਭਰ ਦੀ ਫ਼ੀਸ, ਆਦਿ ਵਜੋਂ, ਕਰੀਬ ਕਰੀਬ, ਤੀਹ ਹਜ਼ਾਰ ਰੁਪੈ ਦਫ਼ਤਰ ਵਿਚ ਜਮਾ ਕਰਾਉਣੇ ਪੈਂਦੇ ਹਨ। ਸਰਦੀ-ਗਰਮੀ ਦੀਆਂ ਵਰਦੀਆਂ, ਨਾਟਕ ਜਾਂ ਹੋਰ ਰੰਗ-ਤਮਾਸ਼ਿਆਂ ਜਾਂ ਖੇਡਾਂ ਵਿਚ ਲੋੜੀਂਦੇ ਕੱਪੜਿਆਂ ਤੇ ਸੈਰ-ਸਪਾਟੇ ਵਿਚ ਹੋਣ ਵਾਲੇ ਖ਼ਰਚੇ ਇਸ ਰਕਮ ਤੋਂ ਵੱਖ ਹਨ। ਅਗਲੇ ਸਾਲ ਤੋਂ ਸਕੂਲ ਨੇ ਫ਼ੈਸਲਾ ਕੀਤਾ ਹੈ ਕਿ ਨਰਸਰੀ ਦੇ ਬੱਚੇ ਵੀ ਬੋਰਡਿੰਗ ਹਾਊਸ ਵਿਚ ਰੱਖੇ ਜਾਣਗੇ। ਇਸ ਨਾਲ ਮਾਪਿਆਂ ਨੂੰ ਦਾਖ਼ਲੇ ਵੇਲੇ ਹੁਣ ਨਾਲੋਂ ਕਿਤੇ ਮੋਟੀ ਰਕਮ ਤਾਰਨੀ ਪਏਗੀ। ਵਾਈ.ਪੀ.ਐਸ. ਵਿਚ ਮੁੱਢਲੀ ਜਮਾਤ ਤੋਂ ਹੀ ਸਾਰੀ ਪੜ੍ਹਾਈ ਦਾ ਮਾਧਿਅਮ ਅੰਗਰੇਜ਼ੀ ਹੈ। ਇਹ ਸਕੂਲ ਇਕ ਤਰ੍ਹਾਂ ਡੇਵਿਡ ਥਾਮਸ ਦੇ ਪਬਲਿਕ ਤੇ ਕਾਨਵੈਂਟ ਸਕੂਲਾਂ ਦੇ ਮਿਆਰ ਉੱਤੇ ਪੂਰਾ ਉਤਰਦਾ ਹੈ। ਇਸ ਲਈ ਅੰਗਰੇਜ਼ੀ ਮਾਧਿਅਮ ਦੇ ਜਿਨ੍ਹਾਂ ਸਕੂਲਾਂ ਨੂੰ ਕਾਇਮ ਰੱਖਣ ਲਈ ਥਾਮਸ ਸਾਹਿਬ ਕਾਹਲੇ ਹਨ, ਵਾਈ.ਪੀ.ਐਸ. ਵਰਗੇ ਸਾਰੇ ਪਬਲਿਕ ਸਕੂਲ ਵੀ ਉਨ੍ਹਾਂ ਵਿਚ ਸ਼ਾਮਿਲ ਸਮਝਣੇ ਚਾਹੀਦੇ ਹਨ। ਡੇਵਿਡ ਸਾਹਿਬ ਦਾ ਸਾਰਾ ਜ਼ੋਰ ਇਸ ਗੱਲ ਉੱਤੇ ਲੱਗ ਰਿਹਾ ਹੈ ਕਿ ਭਾਰਤ ਵਿੱਚੋਂ ਅੰਗਰੇਜ਼ੀ ਮਾਧਿਅਮ ਕਦੀ ਨਾ ਹਟੇ ਤਾਂ ਜੋ ਇਸ ਮਾਧਿਅਮ ਵਾਲੇ ਪਬਲਿਕ ਸਕੂਲਾਂ ਦੇ ਵਿਦਿਆਰਥੀਆਂ ਦਾ ਉੱਚ ਕੁਰਸੀਆਂ ਉੱਤੇ ਕਬਜ਼ਾ ਜਾਰੀ ਰਹੇ।

ਹੁਣ ਪਾਠਕ ਆਪ ਸੋਚ ਲੈਣ ਕਿ ਮਿਸਟਰ ਥਾਮਸ ਦੀ ਖ਼ੁਫ਼ੀਆ ਪੁਕਾਰ ਦਾ ਨਤੀਜਾ, ਵਿਚਾਰੀ ਆਮ ਜਨਤਾ ਲਈ, ਜਿਨ੍ਹਾਂ ਵਿਚ ਮੇਰੇ ਈਸਾਈ ਵੀਰਾਂ ਦੀ ਬਹੁਗਿਣਤੀ ਸ਼ਾਮਿਲ ਹੈ, ਕੀ ਨਿਕਲਦਾ ਹੈ ? ਮੇਰੇ ਵਿਚਾਰ ਅਨੁਸਾਰ ਇਸ ਦਾ ਨਤੀਜਾ ਇਹ ਨਿਕਲਦਾ

ਹੈ ਕਿ ਭਾਰਤ ਦੀ ਜਨਤਾ, ਹਮੇਸ਼ਾ ਲਈ, ਰਾਜ-ਭਾਗ ਦਾ ਕਾਰਜ, ਜਨਤਾ ਤੋਂ ਟੁੱਟੀ ਹੋਈ, ਕਰੋੜਪਤੀਆਂ ਦੀ ਅੰਗਰੇਜ਼ੀ-ਭਾਸ਼ੀ ਸੰਤਾਨ ਦੇ ਹੱਥ ਸੌਂਪ ਦੇਵੇ!

ਸਤਕਾਰਜੋਗ ਬਾਦਲ ਜੀ! ਜਿਹੜੇ ਦੋ ਦੋ ਨਮੂਨੇ ਦੇ ਸਕੂਲ ਤੁਸੀਂ ਹੁਣ ਹਰ ਬਲਾਕ ਵਿਚ ਖੋਲ੍ਹ ਰਹੇ ਹੋ, ਉਨ੍ਹਾਂ ਵਿਚ ਅੰਗਰੇਜ਼ੀ ਮਾਧਿਅਮ ਜਾਰੀ ਕਰ ਕੇ ਜੇ ਤੁਸੀਂ ਮਿਸਟਰ ਥਾਮਸ ਦੇ ਮੰਤਵਾਂ ਦੀ ਪੂਰਤੀ ਕਰਨੀ ਚਾਹੁੰਦੇ ਹੋ ਤਾਂ ਜਮ-ਜਮ ਕਰੋ, ਤਾਂ ਜੋ ਲੋਕਾਂ ਨੂੰ ਚਾਨਣ ਹੋ ਜਾਏ ਕਿ ਸਿੱਖਿਆ ਬਾਰੇ ਪੰਜਾਬ ਸਰਕਾਰ ਦੀ ਨੀਤੀ ਕਰੋੜਪਤੀਆਂ, ਉਦਯੋਗਪਤੀਆਂ, ਸੇਠਾਂ ਤੇ ਸਿਖਰਲੀ ਸ਼੍ਰੇਣੀ ਦੀ ਸਰਕਾਰੀ ਨੌਕਰਸ਼ਾਹੀ ਦੀ ਸੰਤਾਨ ਦੀ ਭਵਿੱਖ-ਉਸਾਰੀ ਨੂੰ ਸਮਰਪਿਤ ਹੈ, ਜਨਤਾ ਦੇ ਕਲਿਆਣ ਨਾਲ ਜਾਂ ਭਾਸ਼ਾ ਤੇ ਸਿੱਖਿਆ ਦੇ ਸ਼ਾਸਤਰਾਂ ਦੀ ਸੇਧ ਨਾਲ ਇਸ ਦਾ ਦੂਰ ਦਾ ਵੀ ਵਾਸਤਾ ਨਹੀਂ ਹੈ। ਜਨਤਾ ਦੇ ਬੱਚਿਆਂ ਲਈ ਤਾਂ ਉਹੀ ਬੇਇਮਾਰਤੇ, ਬੇਉਸਤਾਦੇ, ਬੇਸਾਮਾਨੇ, ਬੇਤੱਪੜੇ ਸਕੂਲ ਹੀ ਰਹਿਣਗੇ—ਕੇਵਲ ਇਕ ਵਾਧੇ ਨਾਲ ਕਿ ਸਕੂਲ-ਸਿੱਖਿਆ ਦੇ ਹਰ ਅਫ਼ਸਰ ਨੂੰ ਹੁਕਮ ਹੋਵੇਗਾ ਕਿ ਬੱਚਿਆਂ ਨੂੰ ਚੰਡ ਕੇ ਅੰਗਰੇਜ਼ੀ ਵਿਚ ਤਾਕ ਕਰ ਦੇਣ ਦੇ, ਤੋਤੇ ਵਾਂਗ ਰਟੇ ਰਟਾਏ ਵੱਡੇ ਵੱਡੇ ਲਾਰੇ, ਜਨਤਾ ਨੂੰ ਤੇ ਮਾਪਿਆਂ ਨੂੰ ਲਾਉਂਦੇ ਹੀ ਰਹਿਣ!

ਬਾਦਲ ਜੀ! ਤੁਸੀਂ ਜਿਨ੍ਹਾਂ ਦੀਆਂ ਵੋਟਾਂ ਨਾਲ ਜਿੱਤਦੇ ਹੋ, ਉਨ੍ਹਾਂ ਵਿਚ ਕਰੋੜਪਤੀ, ਉਦਯੋਗਪਤੀ, ਸੇਠ ਤੇ ਉੱਚੀਆਂ ਕੁਰਸੀਆਂ ਵਾਲੇ ਸਰਕਾਰੀ ਮੁਲਾਜ਼ਮ ਥੋੜੇ ਹੀ ਹੁੰਦੇ ਹਨ, ਬਹੁਤੇ ਵੋਟ ਗ਼ਰੀਬ-ਗੁਰਬਾ ਦੇ ਹੀ ਹੁੰਦੇ ਹਨ। ਇਨ੍ਹਾਂ ਗ਼ਰੀਬ-ਗੁਰਬਿਆਂ ਦਾ ਹੀ ਇਹਸਾਨ ਮੰਨਿਆ ਸੀ ਸਾਡੇ ਦਸਵੇਂ ਗੁਰੂ ਗੋਬਿੰਦ ਸਿੰਘ ਜੀ ਨੇ ਜਦੋਂ ਕਿਹਾ ਸੀ:

**ਇਨਹੀ ਕੀ ਕ੍ਰਿਪਾ ਕੇ ਸਜੇ ਹਮ ਹੈ**
**ਨਹੀ ਮੋ ਸੇ ਗਰੀਬ ਕਰੋਰ ਪਰੇ॥**

ਤੁਸੀਂ ਵੀ ਧੁਰ ਦਿਲੋਂ ਇਨ੍ਹਾਂ ਗ਼ਰੀਬਾਂ ਦਾ ਇਹਸਾਨ ਮੰਨਣਾ ਸਿੱਖ ਲਓ ਕਿਉਂਕਿ ਇਹੀ ਹੈ ਗੁਰੂ ਦਾ ਰਾਹ:

**ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ॥** *(ਪੰਨਾ 15)*

ਜਿਹੜੇ, 'ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ॥ (ਪੰਨਾ 15)' ਲੋਕ ਨੇ ਅਤੇ ਜਿਨ੍ਹਾਂ ਦਿਆਂ ਮਹੱਲਿਆਂ ਵਿਚ ਗੁਰੂ ਨਾਨਕ ਦੇਵ ਵੱਸਦਾ ਹੈ, ਤੁਸੀਂ, ਸ੍ਰੀਮਾਨ ਜੀ, ਇਨ੍ਹਾਂ ਦੇ ਬੱਚਿਆਂ ਨੂੰ ਛੇਤੀ ਉੱਪਰ ਚੁੱਕਣ ਵਾਲੇ ਸਕੂਲ ਖੋਲ੍ਹੋ। ਡੇਵਿਡ ਥਾਮਸ ਦੇ ਇੱਛਿਤ ਰਾਹ ਉੱਤੇ ਤੁਰਨਾ ਛੱਡ ਦਿਓ। ਆਪ ਵੀ ਸੁਖੀ ਰਹੋਗੇ ਤੇ ਲੋਕ ਵੀ ਸੁਖੀ ਰਹਿਣਗੇ।

# ਕੀ ਫ਼ਰਮਾਉਂਦੇ ਗੁਰੂ ਨਾਨਕ ਦੇਵ ਜੀ, ਪਹਿਲੀ ਤੋਂ ਅੰਗਰੇਜ਼ੀ ਬਾਰੇ ?

ਕਾਗ਼ਜ਼ੀ ਕਾਰਵਾਈ ਅਨੁਸਾਰ, ਪੂਰਬੀ ਪੰਜਾਬ ਦੇ ਸਾਰੇ ਸਰਕਾਰੀ ਸਕੂਲਾਂ ਵਿਚ ਕੱਚੀ ਪਹਿਲੀ ਤੋਂ ਲੈ ਕੇ ਹਾਇਰ ਸੈਕੰਡਰੀ ਦੇ ਦੂਜੇ ਭਾਗ ਤਕ ਪੰਜਾਬੀ ਭਾਸ਼ਾ ਦੀ ਪੜ੍ਹਾਈ ਲਾਜ਼ਮੀ ਹੈ। ਪ੍ਰਾਇਮਰੀ ਤੋਂ ਉੱਪਰ ਦੀਆਂ ਜਮਾਤਾਂ ਵਿਚ ਪੰਜਾਬੀ ਦੀ ਪੜ੍ਹਾਈ ਦੀ ਹਾਲਤ ਬਾਰੇ ਅਜੇ ਮੈਂ ਕੁੱਝ ਨਹੀਂ ਕਹਿਣਾ ਪਰ ਪ੍ਰਾਇਮਰੀ ਸਕੂਲਾਂ ਵਿਚ ਪੜ੍ਹਾਈ ਦੀ ਅਸਲ ਹਾਲਤ ਬਾਰੇ ਮੇਰੇ ਮਿੱਤਰ ਡਾ. ਟੀ.ਆਰ. ਸ਼ਰਮਾ ਦੀ ਰਾਏ ਪੜ੍ਹਨਜੋਗ ਹੈ:

> ਪੰਜਾਬ ਵਿਚ ਕੁੱਲ 12,590 ਪ੍ਰਾਇਮਰੀ ਸਕੂਲ ਹਨ। ਇਨ੍ਹਾਂ ਲਈ 40,560 ਉਸਤਾਦ ਭਰਤੀ ਕੀਤੇ ਹੋਏ ਹਨ। ਪੜ੍ਹਨ ਵਾਲਿਆਂ ਦੀ ਗਿਣਤੀ 21,22,000 ਹੈ। 60% ਸਕੂਲਾਂ ਵਿਚ, ਪੰਜਾਂ ਜਮਾਤਾਂ ਵਾਲੀ ਪ੍ਰਾਇਮਰੀ ਲਈ, ਸਿਰਫ਼ ਦੋ ਦੋ ਉਸਤਾਦਾਂ ਦਾ ਪ੍ਰਬੰਧ ਹੈ। ਪੰਜਾਂ ਜਮਾਤਾਂ ਲਈ ਪੰਜਾਂ ਉਸਤਾਦਾਂ ਵਾਲੇ ਖ਼ੁਸ਼ਕਿਸਮਤ ਸਕੂਲ ਵੀ ਹਨ, ਪਰ ਇਨ੍ਹਾਂ ਦੀ ਗਿਣਤੀ ਕੇਵਲ 6% ਬਣਦੀ ਹੈ। ਸੈਂਕੜੇ ਸਕੂਲਾਂ ਵਿਚ ਪੰਜਾਂ ਜਮਾਤਾਂ ਲਈ ਇੱਕੋ ਟੀਚਰ ਹੈ। ਸੈਂਕੜੇ ਹੋਰ ਅਜਿਹੇ ਸਕੂਲ ਵੀ ਹਨ, ਜਿੱਥੇ ਇਕ ਵੀ ਟੀਚਰ ਨਹੀਂ ਹੈ। ਉਸਤਾਦਾਂ ਵਿੱਚੋਂ 18% ਹੀ ਆਨਰਜ਼-ਇਨ-ਪੰਜਾਬੀ (ਗਿਆਨੀ) ਪਾਸ ਹਨ। ਜੇ.ਬੀ.ਟੀ. ਪਾਸ ਟੀਚਰ ਨਾ ਮਿਲਣ ਕਰਕੇ, ਪਿੱਛੇ ਜਿਹੇ ਜਿਹੜੇ ਬੀ.ਐਡ. ਪਾਸ ਟੀਚਰ ਭਰਤੀ ਕੀਤੇ ਗਏ ਸਨ, ਉਨ੍ਹਾਂ ਵਿੱਚੋਂ 80%-85% ਉਹ ਹਨ, ਜਿਨ੍ਹਾਂ ਨੇ ਪੰਜਾਬੀ ਪੜ੍ਹਾਉਣ ਦਾ ਮਜ਼ਮੂਨ ਬੀ.ਐਡ. ਵਿਚ ਨਹੀਂ ਸੀ ਲਿਆ ਹੋਇਆ। ਇਸ ਤਰ੍ਹਾਂ ਦੇ ਮੰਦੇ ਹਾਲ ਦਾ ਹੀ ਨਤੀਜਾ ਸੀ ਕਿ ਜਦੋਂ ਪੰਜਾਬ ਸਕੂਲ ਸਿੱਖਿਆ ਬੋਰਡ ਦੇ ਸਕੱਤਰ ਨੇ, 1980 ਵਿਚ, ਸਾਰੇ ਪੰਜਾਬ ਦੇ ਪੰਜਵੀਂ ਜਮਾਤ ਦੇ ਚੋਣਵੇਂ 4179 ਬੱਚਿਆਂ ਦਾ ਟੈੱਸਟ ਲਿਆ ਸੀ ਤਾਂ 81.79% ਬੱਚੇ ਪੰਜਾਬੀ ਵਿੱਚੋਂ ਫ਼ੇਲ ਹੋਏ ਸਨ। ਸਕੱਤਰ ਸਾਹਿਬ ਦੀ ਰਪੋਟ ਅਨੁਸਾਰ, ਪੰਜਾਬੀ ਵਿਚ ਪਾਸ ਹੋਣ ਵਾਲਿਆਂ ਦੀ ਪਾਸ-ਪ੍ਰਤਿਸ਼ਤ ਤਾਂ ਵਿਗਿਆਨ ਅਤੇ ਗਣਿਤ ਦੀਆਂ ਪਾਸ-ਪ੍ਰਤਿਸ਼ਤਾਂ ਤੋਂ ਵੀ ਕਿਤੇ ਘੱਟ ਸੀ। ਕੇਵਲ ਹਿੰਦੀ ਨੂੰ ਛੱਡ ਕੇ ਇਹ ਪ੍ਰਤਿਸ਼ਤ ਸਾਰਿਆਂ ਵਿਸ਼ਿਆਂ ਨਾਲੋਂ ਘੱਟ ਸੀ।

ਇਹ ਗੱਲ ਵੀ ਨੋਟ ਕਰਨ ਵਾਲੀ ਹੈ ਕਿ ਪ੍ਰਾਇਮਰੀ ਸਕੂਲਾਂ ਵਿਚ, ਪੰਜਾਬੀ ਜ਼ਬਾਨ ਤੋਂ ਇਲਾਵਾ, ਬਾਕੀ ਦੇ ਸਾਰੇ ਮਜ਼ਮੂਨ ਵੀ ਪੰਜਾਬੀ ਰਾਹੀਂ ਹੀ ਪੜ੍ਹਾਏ ਜਾਂਦੇ ਹਨ। ਜਿਸ ਤਰ੍ਹਾਂ ਪ੍ਰਾਇਮਰੀ ਵਿਚ ਪੰਜਾਬੀ ਦੀ ਲਾਜ਼ਮੀ ਪੜ੍ਹਾਈ ਉਹ ਕਦਮ ਹੈ, ਜੋ ਸਰਕਾਰ ਨੂੰ

ਪੁੱਟਣਾ ਹੀ ਚਾਹੀਦਾ ਸੀ, ਉਸੇ ਤਰ੍ਹਾਂ, ਪ੍ਰਾਇਮਰੀ ਵਿਚ ਪੜ੍ਹਾਏ ਜਾਣ ਵਾਲੇ ਹੋਰ ਸਾਰੇ ਮਜ਼ਮੂਨਾਂ ਲਈ ਪੰਜਾਬੀ ਨੂੰ ਮਾਧਿਅਮ ਬਣਾਉਣਾ ਵੀ ਬਿਲਕੁਲ ਠੀਕ ਕਦਮ ਸੀ, ਪਰ ਜਦ ਪੰਜਾਬੀ ਭਾਸ਼ਾ ਦੀ ਪੜ੍ਹਾਈ ਦਾ ਆਪਣਾ ਹਾਲ ਹੀ ਤਰਸਜੋਗ ਹੈ ਤਾਂ ਸਾਡੀ ਮਾਂ-ਬੋਲੀ ਦੂਜੇ ਮਜ਼ਮੂਨਾਂ ਦਾ ਮਾਧਿਅਮ ਬਣ ਕੇ ਕੀ ਨਿਵਾਲ ਖੋਂਹਦੀ ਹੋਵੇਗੀ ? ਕੁਦਰਤੀ ਗੱਲ ਹੈ ਕਿ ਉਨ੍ਹਾਂ ਮਜ਼ਮੂਨਾਂ ਦੇ ਨਤੀਜੇ ਵੀ ਪੰਜਾਬੀ ਦੇ ਨਤੀਜੇ ਤੋਂ ਬਹੁਤੇ ਉੱਪਰ ਦੇ ਨਹੀਂ ਸਨ ਹੋ ਸਕਦੇ। ਪੰਜਾਬ ਸਕੂਲ ਸਿੱਖਿਆ ਬੋਰਡ ਦੇ ਸਕੱਤਰ ਵੱਲੋਂ ਲਏ ਗਏ ਜਿਸ ਇਮਤਿਹਾਨ ਦਾ ਉੱਪਰ ਜ਼ਿਕਰ ਕੀਤਾ ਗਿਆ ਹੈ, ਉਸੇ ਵਿਚ ਇਨ੍ਹਾਂ ਹੋਰ ਮਜ਼ਮੂਨਾਂ ਦੇ ਨਤੀਜੇ ਇਸ ਤਰ੍ਹਾਂ ਸਨ :

1. ਹਿੰਦੀ ਵਿਚ ਸੌ ਵਿੱਚੋਂ 73.88 ਬੱਚੇ ਫ਼ੇਲ;
2. ਸਮਾਜਿਕ ਸਿੱਖਿਆ ਵਿਚ ਸੌ ਵਿੱਚੋਂ 71 ਬੱਚੇ ਫ਼ੇਲ;
3. ਗਣਿਤ ਵਿਚ ਸੌ ਵਿੱਚੋਂ 66.16 ਬੱਚੇ ਫ਼ੇਲ;
4. ਵਿਗਿਆਨ ਵਿਚ ਸੌ ਵਿੱਚੋਂ 60.48 ਬੱਚੇ ਫ਼ੇਲ;

ਪ੍ਰਾਇਮਰੀ ਸਕੂਲਾਂ ਦੀਆਂ ਜਮਾਤਾਂ ਵਿਚ ਪੰਜਾਬੀ ਤੇ ਹੋਰ ਮਜ਼ਮੂਨਾਂ ਦੀ ਪੜ੍ਹਾਈ ਦਾ ਇਹੋ ਜਿਹਾ ਮੰਦਾ ਹਾਲ ਸੀ ਜਦੋਂ ਪੰਜਾਬ ਸਰਕਾਰ ਨੇ ਏਲਾਨ ਕੀਤਾ ਕਿ, ਏਲਾਨ ਵਾਲੇ ਦਿਨ ਤੋਂ ਹੀ, ਹਰ ਸਰਕਾਰੀ ਪ੍ਰਾਇਮਰੀ ਸਕੂਲ ਵਿਚ ਪਹਿਲੀ ਜਮਾਤ ਤੋਂ ਅੰਗਰੇਜ਼ੀ ਦੀ ਪੜ੍ਹਾਈ ਜਾਰੀ ਕੀਤੀ ਜਾ ਰਹੀ ਹੈ। ਅੰਗਰੇਜ਼ੀ ਦੀ ਪੜ੍ਹਾਈ ਪੰਜਾਬ ਵਿਚ ਅੱਗੇ ਹੀ ਚੱਲ ਰਹੀ ਸੀ, ਪਰ ਇਹ ਸ਼ੁਰੂ ਹੁੰਦੀ ਸੀ ਛੇਵੀਂ ਜਮਾਤ ਤੋਂ। ਇਸ ਨੂੰ ਛੇਵੀਂ ਜਮਾਤ ਤੋਂ ਥੱਲੇ, ਪ੍ਰਾਇਮਰੀ ਵਿਚ ਲਿਆ ਘੁਸੇੜਨ ਦੇ ਸਰਕਾਰੀ ਸ਼ੋਸ਼ੇ ਨੂੰ, ਸਿੱਖਿਆ ਦੇ ਕੁੱਝ ਹੋਰ ਵਿਸ਼ੇਸ਼ੱਗਾਂ ਵਾਂਗ, ਮੈਂ ਵੀ ਬਾਲ-ਵਿਰੋਧੀ ਸਮਝਿਆ ਕਿਉਂਕਿ ਇਕ ਤਾਂ ਬੱਚਿਆਂ ਲਈ ਅਸਲੋਂ ਓਪਰੀ ਭਾਸ਼ਾ ਦੇ ਭਾਰ ਨੇ ਮਾਂ-ਬੋਲੀ ਦੀ ਪੜ੍ਹਾਈ ਨੂੰ ਬਿਲਕੁਲ ਹੀ ਦੱਬ ਲੈਣਾ ਸੀ, ਦੂਜੇ ਮੁੱਢਲੇ ਸਾਲਾਂ ਵਿਚ ਮਾਂ-ਬੋਲੀ ਦੇ ਵਿਕਾਸ ਨਾਲ ਜੁੜਿਆ ਹੁੰਦਾ ਹੈ, ਕਿਸੇ ਵੀ ਜਨ-ਸਮੂਹ ਦੇ ਸਾਰੇ ਬੱਚਿਆਂ ਦਾ ਹਰ-ਪੱਖੀ ਵਿਕਾਸ। ਵਿਕਾਸ ਦੇ ਕੁਦਰਤੀ ਅਮਲ ਵਿਚ ਅੰਗਰੇਜ਼ੀ ਦੇ ਪ੍ਰਵੇਸ਼ ਨੇ ਬੇਲੋੜਾ ਵਿਘਨ ਪਾ ਦੇਣਾ ਸੀ। ਮੈਂ ਰੱਜ ਕੇ ਇਸ ਫ਼ੈਸਲੇ ਦੇ ਖ਼ਿਲਾਫ਼ ਲਿਖਿਆ। ਮੇਰੀ ਵੱਡੀ ਦਲੀਲ ਇਹ ਰਹੀ ਕਿ ਪ੍ਰਾਇਮਰੀ ਵਾਲੇ ਪੜਾ ਉੱਤੇ ਮਾਂ-ਬੋਲੀ ਦੀ ਨੀਂਹ ਪੱਕੀ ਹੋ ਜਾਵੇ, ਫੇਰ ਉਸ ਨੂੰ ਬੇਸ਼ੱਕ, ਜਿਵੇਂ ਸਿਲੇਬਸ ਵਿਚ ਨਵੇਂ ਮਜ਼ਮੂਨ ਵਧਾਏ ਜਾਂਦੇ ਹਨ, ਉਸੇ ਤਰ੍ਹਾਂ, ਅੰਗਰੇਜ਼ੀ ਜਾਂ ਕਿਸੇ ਵੀ ਹੋਰ ਭਾਸ਼ਾ ਦੀ ਸਿੱਖਿਆ ਵੀ, ਦਰਜੇਵਾਰ ਸ਼ਾਮਿਲ ਕੀਤੀ ਜਾ ਸਕਦੀ ਹੈ। ਇਸ ਤਰ੍ਹਾਂ, ਨਾ ਪੰਜਾਬੀ ਦਾ ਕੋਈ ਨੁਕਸਾਨ ਹੋਵੇਗਾ, ਨਾ ਪੰਜਾਬੀ ਬੱਚਿਆਂ ਦੇ ਪੰਜਾਬੀਪੁਣੇ ਦਾ ਅਤੇ ਜੇ ਪ੍ਰਾਇਮਰੀ ਦੇ ਬਾਅਦ, ਕੰਪਿਊਟਰਾਂ ਵਿਚ ਭਰੀ ਸੌਫ਼ਟਵੇਅਰ ਦੀ ਮਦਦ ਨਾਲ, ਅੰਗਰੇਜ਼ੀ ਜਾਂ ਕਿਸੇ ਵੀ ਹੋਰ ਦੇਸੀ ਜਾਂ ਬਦੇਸੀ ਭਾਸ਼ਾ ਦੀ ਸਿਖਲਾਈ ਹੋਵੇ ਤਾਂ ਬੱਚੇ, ਹੁਣ ਨਾਲੋਂ ਕਿਤੇ ਘੱਟ ਸਮੇਂ ਵਿਚ, ਅੰਗਰੇਜ਼ੀ ਤੇ ਹੋਰ ਭਾਸ਼ਾਵਾਂ ਸਿੱਖ ਸਕਦੇ ਹਨ। ਇਸ ਢੰਗ ਨਾਲ ਸਰਕਾਰ ਦੀ ਬੱਚਿਆਂ ਨੂੰ ਅੰਗਰੇਜ਼ੀ ਨਾਲ ਜਾਣੂੰ ਕਰਾਉਣ ਦੀ ਨੀਤੀ ਵੀ ਕਾਮਯਾਬ ਹੋ ਜਾਂਦੀ ਹੈ ਤੇ ਸਿੱਖਿਆ-ਸ਼ਾਸਤਰ ਦੇ ਮੁੱਢਲੇ ਅਸੂਲ ਵੀ ਭੰਗ ਨਹੀਂ ਹੁੰਦੇ। ਇਹ ਦੱਸਣ ਦੇ ਬਾਵਜੂਦ ਅਜੇ ਤਕ ਸਰਕਾਰ ਉੱਤੇ ਕਿਸੇ ਦਲੀਲ ਦਾ ਅਸਰ ਨਹੀਂ ਹੋਇਆ...।

ਮੈਂ ਆਪਣੇ ਇਕ ਨਵੇਂ ਮਜ਼ਮੂਨ ਦੇ ਉੱਪਰਲੇ ਇਕ ਦੋ ਪੈਰੇ ਹੀ ਲਿਖੇ ਸਨ ਤੇ ਅਜੇ ਮੈਂ ਪੂਰੀ ਤਰ੍ਹਾਂ ਇਹ ਵੀ ਨਿਸਚਿਤ ਨਹੀਂ ਸੀ ਕੀਤਾ ਕਿ ਇਸ ਮਜ਼ਮੂਨ ਦੀ ਤਾਨ ਕਿੱਥੇ

ਜਾ ਕੇ ਮੁਕਾਉਣੀ ਹੈ ਕਿ ਕਿਸੇ ਸਰਕਾਰੀ ਸਕੂਲ ਦੇ ਅੱਧਖੜ ਉਮਰ ਦੇ ਮੁਖੀ, ਪਹਿਲੀ ਜਮਾਤ ਤੋਂ ਅੰਗਰੇਜ਼ੀ ਜਾਰੀ ਕਰਨ ਦੀ ਸਰਕਾਰੀ ਨੀਤੀ ਦੇ ਵਿਰੁੱਧ ਲਿਖੇ ਮੇਰੇ ਤੇ ਕੁੱਝ ਹੋਰ ਵਿਦਵਾਨਾਂ ਦੇ ਲੇਖ ਪੜ੍ਹ ਕੇ, ਮੇਰੇ ਕੋਲ ਆਪਣੇ ਕੁੱਝ ਸ਼ੱਕ-ਸ਼ੁਬ੍ਹੇ ਦੂਰ ਕਰਾਉਣ ਆ ਗਏ। ਅਸਲ ਵਿਚ ਸ਼ੱਕ-ਸ਼ੁਬ੍ਹੇ ਕਾਹਦੇ ਸਨ, ਉਹ ਮੁੜ ਮੁੜ ਕੇ ਉਹੀ ਸਵਾਲ ਕਰ ਰਹੇ ਸਨ, ਜਿਨ੍ਹਾਂ ਦੇ ਜਵਾਬ ਅਖ਼ਬਾਰਾਂ ਰਾਹੀਂ ਅੱਗੇ ਹੀ ਦਿੱਤੇ ਜਾ ਚੁੱਕੇ ਸਨ। ਅੰਦਰੋਂ ਤਾਂ ਮੈਂ ਔਖਾ ਸਾਂ ਕਿ ਹੈੱਡ-ਮਾਸਟਰ ਸਾਹਿਬ ਮੇਰਾ ਵਕਤ ਜ਼ਾਇਆ ਕਰ ਰਹੇ ਹਨ, ਫੇਰ ਵੀ ਮੈਂ ਥੋੜ੍ਹੇ-ਥੋੜ੍ਹੇ ਲਫ਼ਜ਼ਾਂ ਵਿਚ ਆਪਣਾ ਮਤ ਸਪਸ਼ਟ ਕਰ ਕੇ ਉਨ੍ਹਾਂ ਦੀ ਤਸੱਲੀ ਕਰਾਉਣ ਦੀ ਕੋਸ਼ਿਸ਼ ਕਰਦਾ ਰਿਹਾ। ਜਿਹੜੇ ਸਵਾਲ-ਜਵਾਬ ਹੋਏ, ਉਨ੍ਹਾਂ ਦੇ ਬਾਅਦ ਮੈਨੂੰ ਲੱਗਿਆ ਕਿ ਉਨ੍ਹਾਂ ਦੀ ਨਿਸ਼ਾ ਤਾਂ ਪਹਿਲਾਂ ਹੀ ਹੋਈ ਹੋਈ ਸੀ ਤੇ ਉਹ ਜੋ ਕੁੱਝ ਬੋਲਦੇ ਰਹੇ ਸਨ, ਉਹ ਕੇਵਲ ਭੂਮਿਕਾ ਵਜੋਂ ਹੀ ਸੀ। ਉਨ੍ਹਾਂ ਕਿਹਾ,

"ਪ੍ਰੋਫ਼ੈਸਰ ਸਾਹਿਬ ! ਮੈਨੂੰ ਪਤਾ ਹੈ ਤੁਸੀਂ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿਚ ਗੁਰੂ ਨਾਨਕ ਚੇਅਰ ਉੱਤੇ ਟਿਕੇ ਰਹੇ ਹੋ। ਮੇਰਾ ਛੋਟਾ ਭਰਾ, ਮੇਰੇ ਕਹਿਣ ਉੱਤੇ, ਤੁਹਾਨੂੰ ਓਥੇ ਮਿਲਿਆ ਵੀ ਸੀ। ਪਰ ਤੁਸੀਂ ਆਪਣੇ ਕਿਸੇ ਲੇਖ ਵਿਚ ਇਹ ਨਹੀਂ ਦੱਸਿਆ ਕਿ ਆਪਣੇ ਵੇਲੇ ਦੀ ਬਦੇਸੀ ਬੋਲੀ ਦੀ ਬੇਲੋੜੀ ਵਰਤੋਂ ਦੇ ਸ਼ੌਕੀਨ ਲੋਕਾਂ ਬਾਰੇ ਗੁਰੂ ਨਾਨਕ ਦੇਵ ਜੀ ਦਾ ਕੀ ਰਵੱਈਆ ਸੀ ? ਹਾਲਾਂਕਿ ਤੁਸੀਂ ਇਸ ਬਾਰੇ ਸਭ ਕੁੱਝ ਜਾਣਦੇ ਹੋ, ਫੇਰ ਵੀ ਚੁੱਪ ਰਹੇ, ਇਸ ਦਾ ਕੀ ਕਾਰਨ ਹੈ ?"

ਮੈਂ ਕਿਹਾ, "ਤੁਸੀਂ ਠੀਕ ਫ਼ਰਮਾਇਆ ਹੈ ਕਿ ਸਦ-ਜਾਗਦੇ ਗੁਰਦੇਵ ਦਾ ਧਿਆਨ, ਹੋਰ ਸਮਾਜਿਕ ਦੁਰਵਰਤਾਰਿਆਂ ਦੇ ਨਾਲ, ਆਪਣੀ ਮਾਂ-ਬੋਲੀ ਦੀ ਥਾਂ ਗ਼ੈਰ ਬੋਲੀ ਨਾਲ ਹੇਜ ਜਤਾਉਣ ਵਾਲਿਆਂ ਵੱਲ ਵੀ ਗਿਆ ਸੀ। ਮੱਧ ਕਾਲ ਦੇ ਦੇਸ-ਭਗਤ ਸ਼ਾਇਰਾਂ ਵਿੱਚੋਂ ਸ਼ਾਇਦ ਇਕੱਲੇ ਗੁਰੂ ਨਾਨਕ ਦੇਵ ਜੀ ਹੀ ਸਨ, ਜਿਨ੍ਹਾਂ ਨੇ ਭਾਸ਼ਾ ਦੇ ਮਸਲੇ ਨੂੰ ਵੀ ਦੇਸ-ਭਗਤੀ, ਬਲਕਿ ਧਾਰਮਿਕ ਨਿਸ਼ਠਾ ਨਾਲ ਜੋੜ ਕੇ ਵੇਖਿਆ ਸੀ। ਰਾਗ ਧਨਾਸਰੀ ਵਿਚ ਆਪ ਦਾ ਪ੍ਰਸਿੱਧ ਬਚਨ ਹੈ :

**ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ ॥** *(ਪੰਨਾ 663)*

ਇਸੇ ਤਰ੍ਹਾਂ ਰਾਗ ਬਸੰਤੁ ਹਿੰਡੋਲੁ ਵਿਚ ਆਪ ਪਰਾਈ ਬੋਲੀ ਤੇ ਕਲਚਰ ਦੇ ਭਰਪੂਰ ਹਮਲੇ ਤੇ ਆਪਣੇ ਲੋਕਾਂ ਵੱਲੋਂ ਇਸ ਦੇ ਅੱਗੇ ਸਿਰ ਨਿਵਾਉਣ ਦੀ ਨਿੰਦਣਜੋਗ ਕ੍ਰਿਆ ਦਾ ਨੋਟਿਸ ਲੈਂਦੇ ਹਨ :'

**ਘਰਿ ਘਰਿ ਮੀਆ ਸਭਨਾਂ ਜੀਆਂ ਬੋਲੀ ਅਵਰ ਤੁਮਾਰੀ ॥** *(ਪੰਨਾ 1191)*

"ਮੈਂ ਇਨ੍ਹਾਂ ਤੁਕਾਂ ਦੀ ਹੋਂਦ ਨੂੰ ਭੁੱਲਿਆ ਹੋਇਆ ਨਹੀਂ ਸਾਂ ਤੇ ਨਾ ਹੀ ਇਨ੍ਹਾਂ ਤੁਕਾਂ ਵਿਚ ਬਦੇਸੀ ਭਾਸ਼ਾ ਨਾਲ ਜਤਾਏ ਜਾ ਰਹੇ ਵਿਆਪਕ ਹੇਜ ਬਾਰੇ ਆਪ ਦੀ ਸੰਪੂਰਨ ਅਪਰਵਾਨਗੀ ਹੀ ਮੇਰੇ ਪਾਸੋਂ ਗੁੱਝੀ ਸੀ। ਗੁਰੂ ਸਾਹਿਬ ਦੇ ਸਮੇਂ ਵਿਚ ਭਾਸ਼ਾ ਦੇ ਮੰਚ ਉੱਤੇ ਜੋ ਕੁੱਝ ਵਾਪਰ ਰਿਹਾ ਸੀ, ਉਸ ਨੂੰ ਆਪ ਰੱਦ ਕਰਦੇ ਸਨ। ਇਸ ਵਿਚ ਰੱਤੀ ਭਰ ਸ਼ੱਕ ਨਹੀਂ ਕਿ ਆਪ ਆਪਣੀ ਦੇਸੀ ਭਾਸ਼ਾ (ਪੰਜਾਬੀ) ਦੀ ਥਾਂ ਬਦੇਸੀ ਭਾਸ਼ਾ (ਫ਼ਾਰਸੀ) ਨੂੰ, ਤੇਜ਼ੀ ਨਾਲ ਅਪਣਾ ਕੇ, ਤਰਜੀਹ ਦੇਣ ਵਾਲੀ ਰੁਚੀ ਦੇ ਵਿਰੁੱਧ, ਆਪਣੇ ਭਾਈਚਾਰੇ ਨੂੰ ਖ਼ਬਰਦਾਰ ਕਰ ਰਹੇ ਸਨ ਤੇ ਇਸੇ ਲਈ ਇਹ ਤੁਕਾਂ ਮੇਰੇ ਦ੍ਰਿਸ਼ਟੀ-ਕੋਣ ਲਈ [illegible] ਸਾਰਥਕ ਸਨ। ਉਸ ਵੇਲੇ ਦੀ ਸਰਕਾਰੀ ਭਾਸ਼ਾ ਨੂੰ ਗੁਰੂ ਨਾਨਕ ਦੇਵ ਜੀ ਹੀ 'ਮਲੇਛਾਂ

ਦੀ ਭਾਸ਼ਾ' ਕਹਿ ਸਕਦੇ ਸਨ ਤੇ ਇਸ ਦੇ ਅਪਣਾਉਣ ਵਾਲੇ (ਖੱਤਰੀ) ਆਪ ਦੀ ਨਿਗਾਹ ਵਿਚ ਇਕ ਤਰ੍ਹਾਂ ਪਤਿਤ ਹੋ ਚੁੱਕੇ ਲੋਕ ਸਨ। ਇਸ ਤੁਕ ਵਿਚ ਗੁਰੂ ਨਾਨਕ ਦੇਵ ਜੀ ਆਪਣੀ ਭਾਸ਼ਾ ਨੂੰ ਧਰਮ ਵਾਂਗ ਪਵਿੱਤਰ ਤੇ ਪਾਵਨ ਵਸਤ ਦੀ ਪਦਵੀ ਬਖ਼ਸ਼ ਰਹੇ ਹਨ। ਮੈਂ ਇਨ੍ਹਾਂ ਦੁਹਾਂ ਤੁਕਾਂ ਦੀ ਅਪਾਰ ਅਹਿਮੀਅਤ ਨੂੰ ਜਾਣਨ ਦੇ ਬਾਵਜੂਦ, ਇਨ੍ਹਾਂ ਨੂੰ ਆਪਣੇ ਲੇਖਾਂ ਵਿਚ ਨਹੀਂ ਸੀ ਵਰਤਿਆ ਕਿਉਂਕਿ ਮੇਰੇ ਲੇਖ, ਆਮ ਤੌਰ ਉੱਤੇ, ਕਿਸੇ ਨਾ ਕਿਸੇ ਸਰਕਾਰੀ ਜਾਂ ਗ਼ੈਰ-ਸਰਕਾਰੀ ਦਾਅਵੇ ਨੂੰ ਕੱਟਣ ਲਈ ਲਿਖੇ ਜਾਂਦੇ ਰਹੇ ਸਨ। ਉਨ੍ਹਾਂ ਲੇਖਾਂ ਵਿਚ ਇਨ੍ਹਾਂ ਤੁਕਾਂ ਦੀ ਵਰਤੋਂ ਪ੍ਰਸੰਗ ਅਨੁਸਾਰ ਢੁੱਕਦੀ ਨਹੀਂ ਸੀ। ਮੈਂ ਇਨ੍ਹਾਂ ਨੂੰ, ਕਿਸੇ ਹੋਰ ਲੇਖ ਵਿਚ ਵਰਤਣ ਲਈ ਅੱਡ ਰੱਖਿਆ ਹੋਇਆ ਸੀ। ਸ਼ਾਇਦ, ਜਿਹੜਾ ਲੇਖ ਮੈਂ ਤੁਹਾਡੇ ਤਸ਼ਰੀਫ਼ ਲਿਆਉਣ ਤੋਂ ਪਹਿਲਾਂ ਛੋਹਿਆ ਹੋਇਆ ਸੀ, ਉਸੇ ਵਿਚ ਹੀ ਵਰਤੀਆਂ ਜਾਂਦੀਆਂ। ਇਨ੍ਹਾਂ ਨੂੰ ਨਾ ਵਰਤਣ ਦੇ ਪਿੱਛੇ ਹੋਰ ਕੋਈ ਖ਼ਾਸ ਗੱਲ ਨਹੀਂ ਸੀ।"

ਹੈੱਡ-ਮਾਸਟਰ ਸਾਹਿਬ ਬੋਲੇ, "ਜਿਸ ਵੇਲੇ ਗੁਰੂ ਨਾਨਕ ਦੇਵ ਜੀ ਨੇ ਇਹ ਤੁਕਾਂ ਉਚਾਰੀਆਂ ਸਨ ਓਦੋਂ ਹਕੂਮਤ ਬਦੇਸੀਆਂ ਦੀ ਸੀ। ਹਾਕਮਾਂ ਨੇ ਆਪਣੀ ਭਾਸ਼ਾ ਨੂੰ ਸਰਕਾਰੀ ਭਾਸ਼ਾ ਬਣਾਇਆ ਹੋਵੇਗਾ ਤੇ ਸਕੂਲਾਂ ਵਿਚ ਸਿੱਖਿਆ ਦਾ ਮਾਧਿਅਮ ਵੀ ਆਪਣੀ ਭਾਸ਼ਾ ਨੂੰ ਹੀ ਬਣਾਇਆ ਹੋਵੇਗਾ।"

ਮੈਂ ਕਿਹਾ, "ਤੁਸੀਂ ਠੀਕ ਕਹਿੰਦੇ ਹੋ, ਓਸ ਵੇਲੇ ਸਰਕਾਰ ਦੀ ਭਾਸ਼ਾ ਫ਼ਾਰਸੀ ਸੀ ਤੇ ਮਸੀਤਾਂ ਵਿਚ, ਜੋ ਸਕੂਲਾਂ ਦਾ ਕੰਮ ਵੀ ਦੇਂਦੀਆਂ ਸਨ, ਪੜ੍ਹਾਈ ਦਾ ਮਾਧਿਅਮ ਵੀ, ਬਹੁਤ ਕਰ ਕੇ, ਫ਼ਾਰਸੀ ਹੀ ਸੀ, ਪਰ ਗੁਰੂ ਸਾਹਿਬ ਏਥੇ ਭਾਸ਼ਾ ਦੇ ਮਸਲੇ ਨੂੰ, ਗ਼ੈਰ-ਮੁਸਲਮਾਨ ਭਾਈਚਾਰੇ ਵੱਲੋਂ, ਜਿਨ੍ਹਾਂ ਦੀ ਮਾਂ-ਬੋਲੀ ਪੰਜਾਬੀ ਸੀ, ਨੌਕਰੀਆਂ ਦੇ ਲਾਲਚ ਵਿਚ ਜਾਂ ਫ਼ੈਸ਼ਨ ਵਜੋਂ, ਕਿਸੇ ਸਰਕਾਰੀ ਦਬਾਉ ਤੋਂ ਬਿਨਾਂ, ਆਪਣੀ ਮਰਜ਼ੀ ਨਾਲ, ਹਾਕਮਾਂ ਦੀ ਬਦੇਸੀ ਭਾਸ਼ਾ ਦੀ ਵਰਤੋਂ ਕਰਨ ਦੀ ਰੁਚੀ ਦਾ ਵਿਰੋਧ ਕਰਦੇ ਦਿੱਸ ਰਹੇ ਹਨ, ਜਿਵੇਂ ਅੱਜ ਸਾਡੀ ਸਰਕਾਰ, ਬਿਨਾਂ ਇੰਗਲਿਸਤਾਨ ਜਾਂ ਅਮਰੀਕਾ ਦੇ ਕਿਸੇ ਦਬਾਉ ਦੇ, ਅੰਗਰੇਜ਼ੀ ਨੂੰ, ਕਿਸੇ ਫ਼ਰਜ਼ੀ ਲੋੜ-ਪੂਰਤੀ ਜਾਂ ਅਖੌਤੀ ਲਾਭ ਦੀ ਖ਼ਾਤਰ, ਆਪਣੀ ਖ਼ੁਸ਼ੀ ਨਾਲ, ਅਪਣਾ ਹੀ ਨਹੀਂ ਰਹੀ, ਸਾਡੇ ਬੱਚਿਆਂ ਉੱਤੇ ਬਦੋਬਦੀ ਠੋਸ ਵੀ ਰਹੀ ਹੈ।"

"ਫੇਰ ਤਾਂ, ਜੇ ਅੱਜ ਗੁਰੂ ਸਾਹਿਬ ਸਾਡੇ ਵਿਚਕਾਰ ਹੁੰਦੇ ਤਾਂ ਪੰਜਾਬ ਸਰਕਾਰ ਦੀ ਸਕੂਲਾਂ ਬਾਰੇ ਸਿੱਖਿਆ ਦੀ ਨਵੀਂ ਨੀਤੀ ਨੂੰ ਕਦੀ ਵੀ ਪਰਵਾਨ ਨਾ ਕਰਦੇ।"

ਮੇਰਾ ਉੱਤਰ ਸੀ, "ਗੁਰੂ ਸਾਹਿਬ ਕਿਸੇ ਹਾਲਤ ਵਿਚ ਪੰਜਾਬ ਵਿਚ ਲਾਗੂ ਤੋਤਾ-ਨੀਤੀ ਨੂੰ ਪਰਵਾਨਗੀ ਨਹੀਂ ਸਨ ਬਖ਼ਸ਼ ਸਕਦੇ। ਇਹ ਯਕੀਨੀ ਗੱਲ ਹੈ ਕਿ ਗੁਰੂ ਜੀ ਨੇ ਪਹਿਲੀ ਜਮਾਤ ਤੋਂ ਬਦੇਸੀ ਭਾਸ਼ਾ ਅੰਗਰੇਜ਼ੀ ਚਾਲੂ ਕਰਨ ਵਾਲੀ ਅਕਾਲੀ ਸਰਕਾਰ ਦੀ ਨੀਤੀ ਦਾ ਡਟ ਕੇ ਵਿਰੋਧ ਕਰਨਾ ਸੀ ਤੇ ਇਸ ਦੀ ਜ਼ਿੰਮੇਵਾਰ ਵਜ਼ੀਰ-ਮੰਡਲੀ ਨੂੰ ਜ਼ੋਰਦਾਰ ਝਟਕਾ ਦੇਣਾ ਸੀ। ਗੁਰੂ ਸਾਹਿਬਾਨ ਦੇ ਵੇਲੇ ਖੱਤਰੀ ਸ਼੍ਰੇਣੀ ਪੜ੍ਹਨ-ਲਿਖਣ ਦਾ ਕੰਮ ਕਰਨ ਵਾਲੀ ਬੁੱਧੀਮਾਨ ਤੇ ਬੁੱਧੀਜੀਵੀ ਸ਼੍ਰੇਣੀ ਸੀ। ਖੱਤਰੀ ਹੀ ਆਪਣੇ ਫ਼ਾਰਸੀ ਭਾਸ਼ਾ ਦੇ ਗਿਆਨ ਕਰਕੇ ਸਰਕਾਰੀ ਦਫ਼ਤਰਾਂ ਦਾ ਕੰਮ ਚਲਾਉਂਦੇ ਸਨ। ਗੁਰੂ ਸਾਹਿਬ ਦਾ ਇਨ੍ਹਾਂ ਬੁੱਧੀਜੀਵੀਆਂ ਨੂੰ ਮਿਹਣਾ ਸੀ ਕਿ 'ਭਲਿਓ ਲੋਕੋ ! ਤੁਸੀਂ ਚਾਰ ਛਿੱਲੜ ਕਮਾਉਣ ਪਿੱਛੇ ਆਪਣੀ ਮਾਂ-ਬੋਲੀ ਨੂੰ ਛੱਡੀ ਜਾਂਦੇ ਹੋ, ਕੁੱਝ ਤਾਂ ਸ਼ਰਮ ਕਰੋ।' ਆਪਣੇ ਕਲਚਰ ਦੇ ਜਿਊਂਦੇ-ਜਾਗਦੇ ਪੱਖਾਂ ਨੂੰ ਘੁੱਟ ਕੇ ਫੜੀ ਰੱਖਣ ਦੀ ਥਾਂ ਹਾਕਮਾਂ ਦੇ ਕਲਚਰ ਦੇ ਵੱਖ ਵੱਖ ਪੱਖਾਂ ਨੂੰ ਅੰਧਾ-ਧੁੰਦ ਅਪਣਾਈ ਜਾਣ ਦੀ ਰੁਚੀ, ਗੁਰੂ ਸਾਹਿਬ ਦੀ ਦੇਸ-ਭਗਤੀ ਨੂੰ, ਕਿਸੇ ਹਾਲਤ

ਵਿਚ ਸੁਖਾ ਨਹੀਂ ਸੀ ਸਕਦੀ। ਸਤਿਗੁਰੂ ਜੀ ਨੇ ਪੰਜਾਬ ਦੀ ਅਜੋਕੀ ਸਰਕਾਰ ਵੱਲੋਂ ਪਹਿਲੀ ਤੋਂ ਅੰਗਰੇਜ਼ੀ ਦੀ ਪੜ੍ਹਾਈ ਚਾਲੂ ਕਰਨ ਵਾਲੇ ਬਾਲ-ਵਿਰੋਧੀ, ਪੰਜਾਬ-ਵਿਰੋਧੀ, ਪੰਜਾਬੀ-ਵਿਰੋਧੀ ਅਤੇ ਸਿੱਖਿਆ-ਵਿਗਿਆਨ, ਸਿੱਖਿਆ ਦੇ ਮਨੋਵਿਗਿਆਨ, ਬਲਕਿ ਸਮੁੱਚੇ ਗਿਆਨ ਤੇ ਵਿਗਿਆਨ ਦੇ ਵਿਰੋਧੀ ਤੋਤਾਸ਼ਾਹੀ ਆਦੇਸ਼ਾਂ ਦਾ ਵਿਰੋਧ ਕਰਨ ਲਈ, ਸਾਰੇ ਪੰਜਾਬ ਦੇ ਬੁੱਧੀਮਾਨਾਂ ਤੇ ਬੁੱਧੀਜੀਵੀਆਂ ਨੂੰ ਅਗਵਾਈ ਬਖ਼ਸ਼ਣੀ ਸੀ। ਇਹ ਅਨੁਮਾਨ ਲਾਉਣਾ ਔਖਾ ਨਹੀਂ ਕਿ ਜਦੋਂ ਵੀ ਆਪ ਨੂੰ ਇਹ ਪਤਾ ਲੱਗਦਾ ਕਿ ਉਨ੍ਹਾਂ ਦੇ ਨਾਮ-ਲੇਵਿਆਂ ਵੱਲੋਂ ਅੱਲੀ ਉਮਰ ਦੀ ਪੰਜਾਬੀ ਪਨੀਰੀ ਦੀ ਸੋਚ ਉੱਤੇ ਅੰਗਰੇਜ਼ੀ ਭਾਸ਼ਾ ਦਾ ਪਹਿਰਾ ਬਿਠਾਇਆ ਜਾ ਰਿਹਾ ਹੈ ਤਾਂ ਕੀ ਉਹ, ਪੰਜਾਬੀ ਦੀ ਹੱਤਿਆ ਹੁੰਦੀ ਵੇਖ ਕੇ, ਸਾਡੀਆਂ ਯੂਨੀਵਰਸਿਟੀਆਂ ਵਿਚ, ਪੰਜਾਬੀ ਭਾਸ਼ਾ, ਸਾਹਿੱਤ, ਸਭਿਆਚਾਰ ਤੇ ਪੰਜਾਬ ਦੇ ਇਤਿਹਾਸ ਨਾਲ ਸੰਬੰਧਿਤ ਉੱਚ ਆਸਣਾਂ ਉੱਤੇ ਸਜੇ ਹੋਏ ਵਿਦਵਾਨਾਂ ਵਾਂਗ, ਮੂੰਹ ਵਿਚ ਘੁੰਗਣੀਆਂ ਪਾਈ ਰੱਖਦੇ ? ਨਹੀਂ, ਬਿਲਕੁਲ ਨਹੀਂ, ਉਨ੍ਹਾਂ ਨੇ ਤਾਂ ਤੋਤਾ-ਸੋਚਕਾਂ ਦੇ ਹੀ ਨਹੀਂ, ਸਾਰੀ ਸਰਕਾਰ ਦੇ ਪੈਰਾਂ ਥੱਲੇ ਅੰਗਿਆਰ ਵਿਛਾ ਦੇਣੇ ਸਨ।"

ਹੈੱਡ-ਮਾਸਟਰ ਸਾਹਿਬ, ਜੋ ਮੇਰੀ ਪ੍ਰੋਫ਼ੈਸਰਾਨਾ ਵਾਰਤਾ ਚੁੱਪ ਕਰ ਕੇ ਸੁਣ ਰਹੇ ਸਨ, ਬੋਲੇ, "ਪ੍ਰੋਫ਼ੈਸਰ ਸਾਹਿਬ, ਤੁਸੀਂ ਬਿਲਕੁਲ ਠੀਕ ਫ਼ਰਮਾਇਆ ਹੈ ਕਿ ਜਿਸ ਗੁਰੂ ਨਾਨਕ ਦਾ ਨਾਂ ਲੈ ਕੇ ਜੱਥੇਦਾਰਾਂ ਨੇ ਉੱਚੀਆਂ ਕੁਰਸੀਆਂ ਪ੍ਰਾਪਤ ਕੀਤੀਆਂ ਹਨ, ਅੱਜ ਉਹ ਗੁਰੂ ਸਾਹਿਬ ਦੇ ਸਾਫ਼, ਬਲਕਿ ਸ਼ੱਫ਼ਾਫ਼ ਲਫ਼ਜ਼ਾਂ ਵਿਚ ਪੇਸ਼ ਕੀਤੀ ਭਾਸ਼ਾ ਤੇ ਸਿੱਖਿਆ-ਨੀਤੀ ਨੂੰ ਪੈਰਾਂ ਥੱਲੇ ਰੋਲ ਕੇ, ਉਸ ਤੋਤਾ-ਨੀਤੀ ਨੂੰ ਤਰਜੀਹ ਦੇ ਰਹੇ ਹਨ, ਜੋ ਉਨ੍ਹਾਂ ਨੂੰ ਗ਼ੁਲਾਮ ਬਣਾਉਣ ਵਾਲੇ ਬਦੇਸੀਆਂ ਦੇ ਕਲਚਰ ਦੀਆਂ ਨੀਹਾਂ, ਉਨ੍ਹਾਂ ਦੇ ਘਰਾਂ ਦੇ ਅੰਦਰਵਾਰ, ਪਤਾਲ ਵਿਚ ਪੁਚਾ ਦੇਵੇਗੀ ਤੇ ਆਪਣੇ ਕਲਚਰ ਦੀਆਂ ਨੀਹਾਂ ਪੁੱਟ ਕੇ ਰੱਖ ਦੇਵੇਗੀ। ਕੀ ਸਾਡੀ ਵਜ਼ੀਰ-ਮੰਡਲੀ ਵਿਚ ਇਕ ਵੀ ਇਹੋ ਜਿਹਾ ਪੰਜਾਬੀ ਨਹੀਂ ਹੈ ਜੋ ਇਸ ਤੋਤਾ-ਸ਼ਾਹੀ ਜ਼ੁਲਮ ਦੀ ਗੁਰੂ-ਵਿਰੋਧੀ, ਗੁਰੂ ਜੀ ਦੇ ਭਾਸ਼ਾਈ ਅਸੂਲਾਂ ਦੀ ਵਿਰੋਧੀ ਤੇ ਏਸੇ ਕਰਕੇ ਸਿੱਖ ਧਰਮ-ਵਿਰੋਧੀ ਤੇ ਪੰਜਾਬ-ਵਿਰੋਧੀ ਪ੍ਰਕਿਰਤੀ ਨੂੰ ਪਛਾਣ ਸਕੇ ?"

ਮੈਂ ਕਿਹਾ, "ਮੈਂ ਤਾਂ ਵਜ਼ੀਰ-ਮੰਡਲੀ ਵਿਚ ਕਿਸੇ ਨੂੰ ਜਾਣਦਾ ਨਹੀਂ, ਸਿਵਾਏ ਬਾਦਲ ਸਾਹਿਬ ਦੇ, ਜੋ ਕਿਸੇ ਵੇਲੇ ਮੇਰੇ ਸ਼ਾਗਿਰਦ ਰਹੇ ਸਨ, ਪਰ ਉਨ੍ਹਾਂ ਪਾਸ ਮੈਂ ਕਦੀ ਕੋਈ ਜ਼ਾਤੀ ਕੰਮ ਲੈ ਕੇ ਗਿਆ ਨਹੀਂ, ਸੋ ਮੈਂ ਕੀ ਦੱਸ ਸਕਦਾਂ ?"

"ਪਰ ਤੁਸੀਂ ਇਹ ਤਾਂ ਦੱਸ ਸਕਦੇ ਓ ਕਿ ਜੇ ਅੱਜ ਗੁਰੂ ਨਾਨਕ ਦੇਵ ਜੀ ਦਾ ਸਰੀਰ ਪੰਜਾਬ ਅੰਦਰ ਮੌਜੂਦ ਹੁੰਦਾ ਤਾਂ ਉਹ ਸਰਕਾਰ ਬਾਰੇ ਕਿਹੜੇ ਮੁਹਾਵਰੇ ਵਿਚ ਗੱਲ ਕਰਦੇ ?"

ਮੈਂ ਕੁੱਝ ਰੁੱਖੇ ਲਹਿਜੇ ਵਿਚ ਕਿਹਾ, "ਖਿਮਾ ਕਰਨਾ, ਜੇ ਮੈਂ ਹੁਣ ਤਕ ਇਹ ਨਹੀਂ ਦੱਸਦਾ ਰਿਹਾ ਤਾਂ ਹੋਰ ਕੀ ਕਰਦਾ ਰਿਹਾ ਹਾਂ ? ਹੈੱਡ-ਮਾਸਟਰ ਸਾਹਿਬ ਜੀ ! ਗੁਰੂ ਸਾਹਿਬ ਕਹਿੰਦੇ, ਮੈਨੂੰ ਤੁਹਾਡੀ ਗ਼ਲਤ ਸਿੱਖਿਆ-ਨੀਤੀ ਬਿਲਕੁਲ ਪਸੰਦ ਨਹੀਂ, ਤੁਸੀਂ ਇਸ ਨੂੰ ਝੱਟ-ਪੱਟ ਬੰਦ ਕਰੋ ਤੇ ਜੋ ਬੁਰਾ ਹਾਲ ਤੁਸੀਂ ਪੰਜਾਬੀ ਦੀ ਸਿੱਖਿਆ ਦਾ ਆਪਣੇ ਸਕੂਲਾਂ ਵਿਚ ਕੀਤਾ ਹੋਇਆ ਹੈ, ਸਭ ਤੋਂ ਪਹਿਲਾਂ ਉਸ ਨੂੰ ਠੀਕ ਕਰ ਕੇ ਯੋਗ ਲੀਹਾਂ ਉੱਤੇ ਪਾਓ।"

ਮੈਨੂੰ ਦਿੱਸ ਰਿਹਾ ਸੀ ਕਿ ਮੇਰੇ ਜਵਾਬ ਨਾਲ ਹੈੱਡ-ਮਾਸਟਰ ਸਾਹਿਬ ਦੀ ਤਸੱਲੀ

ਨਹੀਂ ਸੀ ਹੋਈ। ਬੋਲੇ, "ਗੁਰੂ-ਮੁਹਾਵਰੇ ਨੂੰ ਤੁਸੀਂ ਮੇਰੇ ਨਾਲੋਂ ਵੱਧ ਜਾਣਦੇ ਓ। ਮੈਨੂੰ ਤਾਂ ਉਨ੍ਹਾਂ ਸ਼ਬਦਾਂ ਵਿਚ ਦੱਸੋ, ਜਿਨ੍ਹਾਂ ਵਿਚ ਗੁਰੂ ਸਾਹਿਬ ਨੇ ਪੰਜਾਬ ਸਰਕਾਰ ਦੇ ਸਕੂਲ-ਸਿੱਖਿਆ ਮੰਤਰੀ ਦੀ ਝਾੜ-ਝੰਬ ਕਰਨੀ ਸੀ।"

ਮੈਨੂੰ ਉਨ੍ਹਾਂ ਦਾ ਸਵਾਲ ਅਸਲੋਂ ਊਲ-ਜਲੂਲ ਜਾਪਿਆ। ਐਵੇਂ ਸਮੇਂ ਦਾ ਖਉ। ਮੈਂ ਉਨ੍ਹਾਂ ਨੂੰ ਟਾਲਣ ਲਈ ਕਹਿ ਦਿੱਤਾ, "ਸਰਦਾਰ ਸਾਹਿਬ! ਮੈਂ ਜੋ ਅਰਜ਼ ਕਰਨੀ ਸੀ ਕਰ ਬੈਠਾਂ, ਹੋਰ ਕੀ ਦੱਸਾਂ? ਗੁਰੂ ਨਾਨਕ ਦੇਵ ਜੀ ਨੇ ਜੱਥੇਦਾਰ ਤੋਤਾ ਸਿੰਘ ਜੀ ਦੀ ਪਹਿਲੀ ਜਮਾਤ ਤੋਂ ਅੰਗਰੇਜ਼ੀ ਚਾਲੂ ਕਰਵਾਉਣ ਵਾਲੀ ਬੇਅਕਲੀ ਲਈ, ਮੁਖ ਚਾਲਕ ਹੋਣ ਦੇ ਨਾਤੇ, ਚੰਗੀ ਲਾਹ-ਪਾਹ ਕਰਨੀ ਸੀ। ਹੋਰ ਤੁਸੀਂ ਮੇਰੇ ਪਾਸੋਂ ਕੀ ਅਖਵਾਉਣਾ ਚਾਹੁੰਦੇ ਹੋ?" ਅਤੇ ਉਨ੍ਹਾਂ ਨੂੰ ਚਲਦਾ ਕਰਨ ਦੀ ਮੁਦਰਾ ਵਿਚ ਕਿਹਾ, "ਮੇਰੇ ਜੋਗ ਕੋਈ ਹੋਰ ਸੇਵਾ ਹੈ ਤਾਂ ਦੱਸੋ।"

ਮੈਂ ਭਾਂਪ ਰਿਹਾ ਸਾਂ ਕਿ ਹੈੱਡ-ਮਾਸਟਰ ਸਾਹਿਬ ਨੂੰ ਮੇਰਾ ਰੁੱਖਾਪਨ ਚੰਗਾ ਨਹੀਂ ਲੱਗਾ, ਪਰ ਉੱਠਦਿਆਂ-ਉੱਠਦਿਆਂ ਬੋਲੇ, "ਤੁਹਾਡੇ ਪਾਸ ਗੁਰੂ ਨਾਨਕ ਦੇਵ ਜੀ ਦੀ ਸਾਰੀ ਬਾਣੀ ਦੀ ਕੋਈ ਵੱਖਰੀ ਛਪੀ ਹੋਈ ਸੈਂਚੀ ਹੈ?"

ਮੈਂ ਕਿਹਾ, "ਜੀ, ਹੈ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਛਾਪੀ ਹੋਈ।"

ਕਹਿਣ ਲੱਗੇ, "ਤੁਹਾਡੀ ਬੜੀ ਕਿਰਪਾ ਹੋਵੇਗੀ, ਜੇ ਤੁਸੀਂ ਉਹ ਸੈਂਚੀ ਮੈਨੂੰ ਇਕ ਹਫ਼ਤੇ ਲਈ ਉਧਾਰ ਦੇ ਦਿਓ।"

ਮੈਨੂੰ ਕੌੜੇ ਤਜਰਬੇ ਨੇ ਸਿਖਾ ਦਿੱਤਾ ਹੈ ਕਿ ਆਪਣੀ ਲਾਇਬ੍ਰੇਰੀ ਦੀ ਕੋਈ ਕਿਤਾਬ ਕਿਸੇ ਨੂੰ ਉਧਾਰ ਨਹੀਂ ਦੇਣੀ। ਮੇਰੀ ਲਾਇਬ੍ਰੇਰੀ, ਖੋਜ-ਲਾਇਬ੍ਰੇਰੀ ਹੈ, ਸਾਧਾਰਨ ਲਾਇਬ੍ਰੇਰੀ ਨਹੀਂ। ਪਰ ਪਤਾ ਨਹੀਂ ਕਿਉਂ, ਮੈਂ ਉਸ ਵੇਲੇ ਹੈੱਡ-ਮਾਸਟਰ ਸਾਹਿਬ ਨੂੰ ਸਿੱਧੀ ਨਾਂਹ ਨਾ ਕਰ ਸਕਿਆ। ਮੈਨੂੰ ਉਨ੍ਹਾਂ ਦੇ ਨਾਂ ਦਾ ਪਤਾ ਨਹੀਂ ਸੀ, ਜਿਸ ਪਿੰਡ ਜਾਂ ਸ਼ਹਿਰ ਵਿਚ ਲੱਗੇ ਹੋਏ ਸਨ, ਉਸ ਦਾ ਥਹੁ-ਪਤਾ ਵੀ ਨਹੀਂ ਸੀ, ਫੇਰ ਵੀ ਮੈਂ ਬਾਣੀ ਦਾ ਸੰਕਲਨ ਲੱਭਣ ਤੁਰ ਪਿਆ। ਮੈਂ ਪੋਥੀ ਲਿਆ ਕੇ ਉਨ੍ਹਾਂ ਦੇ ਹੱਥ ਫੜਾਉਂਦਿਆਂ ਹਿਦਾਇਤ ਕੀਤੀ ਕਿ ਇਸ ਵਿਚ ਪੈਨਸਿਲ ਜਾਂ ਸਿਆਹੀ ਨਾਲ ਕੋਈ ਨਿਸ਼ਾਨ ਨਹੀਂ ਲਾਉਣਾ। ਨਾਲ ਹੀ ਆਪਣਾ ਨਾਂ-ਪਤਾ ਲਿਖ ਦੇਣ ਲਈ ਇਕ ਕਾਗ਼ਜ਼ ਉਨ੍ਹਾਂ ਦੇ ਸਾਹਮਣੇ ਕਰ ਦਿੱਤਾ। ਉਨ੍ਹਾਂ ਟੈਲੀਫ਼ੋਨ ਨੰਬਰ ਸਮੇਤ ਆਪਣਾ ਪਤਾ ਤਾਂ ਲਿਖ ਦਿੱਤਾ, ਪਰ ਬੜੀ ਅਧੀਨਗੀ ਨਾਲ ਬੋਲੇ, "ਕਿਰਪਾ ਕਰ ਕੇ ਮੇਰਾ ਨਾਂ-ਪਤਾ ਆਪਣੇ ਕਿਸੇ ਲੇਖ ਵਿਚ ਨਾ ਲਿਖ ਦੇਣਾ, ਵਰਨਾ ਮੇਰਾ ਨੁਕਸਾਨ ਹੋਵੇਗਾ।"

ਮੈਂ ਉਨ੍ਹਾਂ ਦੀ ਇਹ ਬੇਨਤੀ ਤਾਂ ਪਰਵਾਨ ਕਰ ਲਈ ਪਰ ਇਹ ਕਹਿਣੋਂ ਨਾ ਰਹਿ ਸਕਿਆ ਕਿ, "ਇਕ ਪਾਸੇ ਤਾਂ ਤੁਸੀਂ ਗੁਰੂ ਨਾਨਕ ਦੇਵ ਜੀ ਦੀ ਮੂੰਹ-ਫੱਟ ਸਾਫ਼-ਗੋਈ ਦੀ ਭਾਲ ਕਰਦੇ ਫਿਰਦੇ ਹੋ ਤੇ ਦੂਜੇ ਪਾਸੇ ਆਪਣਾ ਨਾਂ ਲੁਕਾਉਂਦੇ ਫਿਰਦੇ ਹੋ, ਇਹ ਕੀ ਗੱਲ ਹੋਈ?"

ਉਹ ਮੇਰੇ ਸਵਾਲ ਦਾ ਜਵਾਬ ਦਿੱਤੇ ਬਿਨਾਂ ਕਿਤਾਬ ਲੈ ਕੇ ਤੁਰ ਗਏ।

ਮੈਂ ਜਿਹੜਾ ਲੇਖ ਲਿਖਣਾ ਸ਼ੁਰੂ ਕੀਤਾ ਸੀ, ਉਹ ਵਿੱਚੇ ਪਿਆ ਰਹਿ ਗਿਆ। ਮੇਰੀ ਸੋਚ-ਲੜੀ ਅਧਵਾਟਿਓਂ ਟੁੱਟ ਚੁੱਕੀ ਸੀ, ਸੋ ਮੈਂ ਇਸ ਲੇਖ ਨੂੰ ਅੱਗੇ ਤੋਰਨ ਦਾ ਖ਼ਿਆਲ, ਓਸ ਘੜੀ, ਮੁਲਤਵੀ ਕਰ ਦਿੱਤਾ।

ਹਫ਼ਤੇ ਕਿ ਖ਼ਬਰੇ ਦਸਾਂ ਦਿਨਾਂ ਪਿੱਛੋਂ ਹੈੱਡ-ਮਾਸਟਰ ਸਾਹਿਬ ਫੇਰ ਤਸ਼ਰੀਫ਼ ਲੈ ਆਏ।

ਉਨ੍ਹਾਂ ਨੇ ਮੇਰੀ ਕਿਤਾਬ ਮੈਨੂੰ ਮੋੜਦਿਆਂ ਮੇਰਾ ਧੰਨਵਾਦ ਕੀਤਾ ਤੇ ਇਕ ਪੋਸਟ-ਕਾਰਡ ਸਾਈਜ਼ ਦਾ ਵੱਖਰਾ, ਕੈਟਾਲੌਗ ਕਾਰਡ ਵਰਗਾ ਮੋਟਾ ਕਾਰਡ ਜਿਹਾ, ਮੇਰੇ ਹੱਥ ਫੜਾ ਦਿੱਤਾ। ਇਸ ਕਾਗ਼ਜ਼ ਉੱਤੇ ਗੁਰੂ ਨਾਨਕ ਦੇਵ ਜੀ ਦੀ ਬਾਣੀ ਦੇ 'ਸਲੋਕ, ਵਾਰਾਂ ਤੇ ਵਧੀਕ' ਵਾਲੇ ਭਾਗ ਵਿੱਚੋਂ ਪੂਰਾ 15ਵਾਂ ਸਲੋਕ ਨਕਲ ਕੀਤਾ ਹੋਇਆ ਸੀ :

**ਮਨਹੁ ਜਿ ਅੰਧੇ ਘੂਪ ਕਹਿਆ ਬਿਰਦੁ ਨ ਜਾਣਨੀ ॥**
**ਮਨਿ ਅੰਧੈ ਊਂਧੈ ਕਵਲ ਦਿਸਨਿ ਖਰੇ ਕਰੂਪ ॥**
**ਇਕਿ ਕਹਿ ਜਾਣਨਿ ਕਹਿਆ ਬੁਝਨਿ ਤੇ ਨਰ ਸੁਘੜ ਸਰੂਪ ॥**
**ਇਕਨਾ ਨਾਦੁ ਨ ਬੇਦੁ ਨ ਗੀਅ ਰਸੁ ਰਸੁ ਕਸੁ ਨ ਜਾਣੰਤਿ ॥**
**ਇਕਨਾ ਸਿਧਿ ਨ ਬੁਧਿ ਨ ਅਕਲਿ ਸਰ ਅਖਰ ਕਾ ਭੇਉ ਨ ਲਹੰਤਿ ॥**
**ਨਾਨਕ ਤੇ ਨਰ ਅਸਲਿ ਖਰ ਜਿ ਬਿਨੁ ਗੁਣ ਗਰਬੁ ਕਰੰਤ ॥** *(ਪੰਨਾ 1411)*

ਪਹਿਲੀ ਤੁਕ ਵਿਚ 'ਅੰਧੇ ਘੂਪ' ਤੇ ਅੰਤਲੀ ਤੁਕ ਦੇ ਸ਼ਬਦ 'ਖਰ' ਦੇ ਥੱਲੇ ਦੋ-ਦੋ ਲਾਲ ਲੀਕਾਂ ਵੱਜੀਆਂ ਹੋਈਆਂ ਸਨ। ਮੈਂ ਤਾੜ ਗਿਆ ਕਿ ਉਹ ਮੇਰਾ ਧਿਆਨ ਉਚੇਚੇ ਤੌਰ ਉੱਤੇ 'ਅੰਧੇ ਘੂਪ' ਤੇ 'ਖਰ' (ਖੋਤਾ) ਸ਼ਬਦਾਂ ਵੱਲ ਦਿਵਾਉਣਾ ਲੋਚਦੇ ਹਨ।

ਮੈਂ ਪੁੱਛਿਆ, "ਤੁਸੀਂ ਗੁਰੂ ਸਾਹਿਬ ਦੀ ਬਾਣੀ ਕੇਵਲ ਇਹ ਸਲੋਕ ਭਾਲਣ ਲਈ ਹੀ ਲੈ ਗਏ ਸਾਓ ?"

ਬੋਲੇ, "ਜੀ ਜਦੋਂ ਮੈਂ ਪਹਿਲੀ ਜਮਾਤ ਤੋਂ ਅੰਗਰੇਜ਼ੀ ਚਾਲੂ ਕਰਨ ਵਾਲੇ ਦੋਸ਼ੀਆਂ ਦੇ ਵਿਰੁੱਧ ਤੁਹਾਨੂੰ ਗੁਰੂ-ਮੁਹਾਵਰੇ ਵਿਚ ਕੁੱਝ ਕਹਿਣ ਲਈ ਬੇਨਤੀ ਕੀਤੀ ਸੀ ਤਾਂ ਮੈਂ ਚਾਹੁੰਦਾ ਸਾਂ, ਤੁਸੀਂ ਵੀ, ਬਾਲ-ਫੁਲਵਾੜੀ ਉੱਤੇ ਜੱਥੇਦਾਰ ਤੇ ਉਨ੍ਹਾਂ ਦੀ ਜੁੰਡਲੀ ਵੱਲੋਂ ਕੀਤੇ ਗਏ ਅਤਿਆਚਾਰ ਦੀ ਨਿੰਦਿਆ ਏਸ ਸਲੋਕ ਵਾਲੇ ਮੁਹਾਵਰੇ ਵਿਚ ਕਰੋ।"

ਹੈੱਡ-ਮਾਸਟਰ ਸਾਹਿਬ ਦੀ ਤਲਖ਼ ਸ਼ਬਦਾਵਲੀ ਦੀ ਭਾਲ ਪਿੱਛੇ ਮੈਨੂੰ ਕੋਈ ਪਿਛਲਾ ਜ਼ਾਤੀ ਹਿਸਾਬ ਚੁਕਾਉਣ ਵਰਗੀ ਲੁਕਵੀਂ ਭਾਵਨਾ ਦੀ ਝਲਕ ਪਈ। ਹੌਲੀ-ਹੌਲੀ ਕੁਰੇਦਦਿਆਂ ਪਤਾ ਲੱਗਾ ਕਿ ਉਹ ਆਪਣੀ ਪਤਨੀ ਦੀਆਂ ਉੱਤੋ-ੜਿੱਤੀ ਦੋ ਅਣਚਾਹੀਆਂ ਬਦਲੀਆਂ ਕਰਕੇ ਸਕੂਲ ਸਿੱਖਿਆ-ਮੰਤਰੀ ਜੱਥੇਦਾਰ ਤੋਤਾ ਸਿੰਘ ਜੀ ਤੋਂ ਅਵਾਜ਼ਾਰ ਸਨ। ਇਕਦਮ ਮੇਰੇ ਜ਼ਿਹਨ ਉੱਤੇ ਉਨ੍ਹਾਂ ਡਾਕੂਆਂ ਦੀ ਕਹਾਣੀ ਤਰ ਆਈ ਜੋ ਡਾਕਾ ਮਾਰਨ ਤੋਂ ਪਹਿਲਾਂ ਆਪਣੇ ਕਾਰਜ ਦੀ ਸਿੱਧੀ ਲਈ, ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਅਖੰਡ ਪਾਠ ਧਰਾਇਆ ਕਰਦੇ ਸਨ ! ਹੈੱਡ-ਮਾਸਟਰ ਸਾਹਿਬ ਨੇ ਵੀ ਗੁਰੂ-ਬਾਣੀ ਦਾ ਪਾਠ ਏਸ ਕਰਕੇ ਕੀਤਾ ਕਿ ਉਹ ਆਪਣੇ ਕਥਿਤ ਦੋਖੀ ਤੋਂ ਬਦਲਾ ਲੈਣ ਲਈ ਮੇਰੇ ਹੱਥ ਵਿਚ ਇਕ ਘਾਣ-ਕਰਦਾ ਹਥਿਆਰ ਫੜਾ ਸਕਣ !

ਜੱਥੇਦਾਰ ਤੋਤਾ ਸਿੰਘ ਜੀ ਨਾਲ ਮੇਰਾ ਕੋਈ ਜ਼ਾਤੀ ਵਿਰੋਧ ਨਹੀਂ ਪਰ ਮੈਂ ਅਸੂਲਨ ਉਨ੍ਹਾਂ ਦੀ ਅੰਗਰੇਜ਼ੀ-ਨਵਾਜ਼ ਸਿੱਖਿਆ-ਨੀਤੀ ਦੇ ਵਿਰੁੱਧ ਹਾਂ। ਮੇਰੇ ਅਸੂਲੀ ਵਿਰੋਧ ਨੂੰ ਬੜੀ ਚਤਰਾਈ ਨਾਲ ਇਕ ਨਿਜੀ ਕਿੜ ਕੱਢਣ ਲਈ ਵਰਤਣ ਦੇ ਚਾਹਵਾਨ ਹੈੱਡ-ਮਾਸਟਰ ਸਾਹਿਬ ਤਾਂ ਤੁਰ ਗਏ ਤੇ ਮੈਂ ਨਾਨਕ-ਬਾਣੀ ਵਾਲੀ ਪੋਥੀ ਮੁੜ ਕੇ ਥਾਂ ਸਿਰ ਰੱਖ ਦਿੱਤੀ, ਕਿਉਂਕਿ ਮੇਰੇ ਭਾਣੇ ਇਹ ਮਾਮਲਾ ਇਕ ਤਰ੍ਹਾਂ ਨਾਲ ਠੱਪ ਹੋ ਚੁੱਕਾ ਸੀ, ਪਰ ਦੋ ਦਿਨ ਲੰਘੇ, ਚਾਰ ਦਿਨ ਲੰਘੇ, ਹੈੱਡ-ਮਾਸਟਰ ਸਾਹਿਬ ਦੇ 'ਗੁਰੂ-ਮੁਹਾਵਰੇ' ਦੀ ਸ਼ੁਰਸ਼ੁਰੀ ਮੇਰੇ ਦਿਮਾਗ਼ ਦੇ ਏਸ ਪਾਸਿਓਂ ਓਸ ਪਾਸੇ ਤੇ ਓਸ ਪਾਸਿਓਂ ਏਸ ਪਾਸੇ ਆਉਂਦੀ-ਜਾਂਦੀ ਰਹੀ। ਗੁਰੂ ਨਾਨਕ ਦੇਵ ਜੀ ਦੀ ਬਾਣੀ ਦੇ ਇਸ ਮੁਹਾਵਰੇ ਵਾਲਾ ਪੱਖ ਜਿਸ

ਸੁਤੰਤਰ ਅਧਿਐਨ ਲਈ ਬੜਾ ਵਧੀਆ ਵਿਸ਼ਾ ਸੀ, ਪਰ ਮੈਨੂੰ ਪਹਿਲਾਂ ਕਿਉਂ ਨਾ ਸੁੱਝਿਆ ? ਮੈਨੂੰ ਇਹ ਸਵਾਲ ਕਈ ਦਿਨ ਤੰਗ ਕਰਦਾ ਰਿਹਾ। ਅਖ਼ੀਰ ਇਕ ਦਿਨ ਮੈਂ ਨਾਨਕ-ਬਾਣੀ ਵਾਲੀ ਪੋਥੀ ਕੱਢ ਹੀ ਲਈ ਤੇ ਲੱਗਾ ਹੈੱਡ-ਮਾਸਟਰ ਸਾਹਿਬ ਵਾਲੇ 'ਨਾਨਕੀ ਮੁਹਾਵਰੇ' ਦੀ ਤਲਾਸ਼ ਕਰਨ ਪਰ ਅੱਖਾਂ ਨੇ ਆਖੇ ਲੱਗਣ ਤੋਂ ਸਾਫ਼ ਇਨਕਾਰ ਕਰ ਦਿੱਤਾ। ਮੈਂ ਪੰਜਾਬੀ ਯੂਨੀਵਰਸਿਟੀ ਵਿਚ ਕੰਮ ਕਰ ਰਹੀ ਆਪਣੀ ਇਕ ਸਾਬਕਾ ਸ਼ਾਗਿਰਦ ਨੂੰ ਫ਼ੋਨ ਕਰ ਕੇ ਬੁਲਾਇਆ ਤੇ ਇਹ ਸੇਵਾ ਉਸ ਨੂੰ ਸੌਂਪ ਦਿੱਤੀ। ਕਈਆਂ ਦਿਨਾਂ ਦੇ ਬਾਅਦ ਉਹ ਬੀਬਾ ਇਕ ਤੁਕ-ਸੂਚੀ ਦਾ ਹੱਥ ਨਾਲ ਤਿਆਰ ਕੀਤਾ ਥੱਬਾ ਮੈਨੂੰ ਫੜਾ ਗਈ। ਮੈਨੂੰ ਯਕੀਨ ਹੈ ਕਿ ਜੇ ਹੈੱਡ-ਮਾਸਟਰ ਸਾਹਿਬ ਨੂੰ ਇਸ ਸੂਚੀ ਦੀ ਸੂਹ ਲੱਗ ਜਾਂਦੀ ਤਾਂ ਉਹ ਭੱਜੇ ਆਉਂਦੇ। ਮੈਨੂੰ ਇਹ ਤਾਂ ਪਤਾ ਨਹੀਂ ਉਹ ਇਸ ਸੂਚੀ ਦੀ, ਜੋ ਖ਼ਬਰੇ ਪੂਰੀ ਹੈ ਕਿ ਅਧੂਰੀ, ਕਿਵੇਂ ਵਰਤੋਂ ਕਰਦੇ, ਪਰ ਇਸ ਉੱਤੇ ਸਰਸਰੀ ਜਿਹੀ ਨਿਗਾਹ ਮਾਰਨ ਉਪਰੰਤ ਮੇਰਾ ਆਪਣਾ ਚਿੱਤ ਹੀ ਵਿਚਲ ਖਲੋਤਾ—ਮਿਹਨਤ ਹੋਈ ਹੋਈ ਹੈ, ਵਿਸ਼ਾ ਨਵਾਂ ਹੈ, ਸੋ ਇਸ ਦੀ ਵਰਤੋਂ ਮੈਂ ਆਪ ਹੀ ਕਿਉਂ ਨਾ ਕਰ ਲਵਾਂ ? ਪਰ ਕਰਾਂ ਕਿਸ ਤਰ੍ਹਾਂ ? ਨਮੂਨੇ ਮਾਤਰ, ਪਹਿਲਾਂ ਮੈਂ ਆਪਣੇ ਪਾਠਕਾਂ ਨਾਲ ਇਸ ਸੂਚੀ ਵਿੱਚੋਂ ਕੇਵਲ ਦਸ ਤੁਕਾਂ ਸਾਂਝੀਆਂ ਕਰ ਰਿਹਾ ਹਾਂ ਤਾਂ ਜੋ ਉਨ੍ਹਾਂ ਨੂੰ ਹੈੱਡ-ਮਾਸਟਰ ਦੇ ਮਨ-ਚਿੰਦੇ 'ਗੁਰੂ-ਮੁਹਾਵਰੇ' ਦਾ ਕੁੱਝ ਅਨੁਮਾਨ ਹੋ ਜਾਏ :

1. **ਕੇਤੇ *ਮੂਰਖ* ਖਾਹੀ ਖਾਹਿ।** *(ਪੰਨਾ 5)*
2. **ਖਸਮੁ ਵਿਸਾਰਹਿ ਤੇ *ਕਮਜਾਤਿ* ॥** *(ਪੰਨਾ 10)*
3. **ਲਬੁ *ਕੁਤਾ* ਕੂੜੁ *ਚੂਹੜਾ* ਠਗਿ ਖਾਧਾ ਮੁਰਦਾਰੁ ॥**
   **ਪਰ ਨਿੰਦਾ ਪਰ ਮਲੁ ਮੁਖ ਸੁਧੀ ਅਗਨਿ ਕ੍ਰੋਧੁ ਚੰਡਾਲੁ ॥** *(ਪੰਨਾ 15)*
4. **ਫਿਕਾ ਬੋਲਿ ਵਿਗੁਚਣਾ ਸੁਣਿ *ਮੂਰਖ* ਮਨ *ਅਜਾਣ*॥** *(ਪੰਨਾ 15)*
5. ***ਮੂੜੇ* ਰਾਮੁ ਜਪਹੁ... ॥** *(ਪੰਨਾ 19)*
6. **ਮਨਮੁਖ *ਲੂਣ ਹਾਰਾਮ* ਕਿਆ ਨ ਜਾਣਿਆ॥** *(ਪੰਨਾ 143)*
7. **ਕਲਿ ਕਾਤੀ ਰਾਜੇ *ਕਾਸਾਈ* ਧਰਮੁ ਪੰਖ ਕਰਿ ਉਡਰਿਆ॥** *(ਪੰਨਾ 145)*
8. **ਮਨਮੁਖ *ਕੁਚੀਲ ਕੁਛਿਤ* ਬਿਕਰਾਲਾ ॥** *(ਪੰਨਾ 222)*
9. **ਦੁਰਮਤਿ ਹਰਣਾਖਸੁ *ਦੁਰਾਚਾਰੀ* ॥** *(ਪੰਨਾ 224)*
10. **ਗਲਿ ਫਾਹੀ ਬਉਰਾ *ਬਉਰਾਨਾ* ॥** *(ਪੰਨਾ 414)*

ਪੰਜਾਬ ਦੀ ਬਾਲ-ਸਿੱਖਿਆ ਦੇ ਜਿਨ੍ਹਾਂ ਮਹਾਰਥੀਆਂ ਨੇ ਪੰਜਾਬ ਵਿਚ ਪਹਿਲੀ ਜਮਾਤ ਤੋਂ ਅੰਗਰੇਜ਼ੀ ਜਮਾਤ ਚਾਲੂ ਕਰਾਉਣ ਵਿਚ ਹਿੱਸਾ ਪਾਇਆ ਹੈ, ਉਹ ਸਾਡੇ ਸਮਾਜ ਦੀਆਂ ਵੱਡੇ ਮਾਣ-ਤਾਣ ਵਾਲੀਆਂ ਹਸਤੀਆਂ ਹਨ। ਪਰ ਜੋ ਕੁੱਝ ਉਨ੍ਹਾਂ ਪਾਸੋਂ ਹੋ ਗਿਆ ਹੈ, ਉਹ ਪੂਰੀ ਤਰ੍ਹਾਂ ਗੁਰੂ-ਆਸ਼ੇ ਦੇ ਉਲਟ ਹੈ। ਉਨ੍ਹਾਂ ਦੀ ਨੀਅਤ ਨੇਕ ਹੋਵੇਗੀ, ਪਰ ਅਮਲੀ ਤੌਰ ਉੱਤੇ, ਉਹ ਗੁਰੂ-ਵਿਰੋਧੀ ਹੋ ਨਿੱਬੜੇ ਹਨ। ਸਭ ਦੇ ਸਾਹਮਣੇ ਨਿਸੰਗ ਹੋ ਕੇ, ਗੁਰੂ-ਆਸ਼ੇ ਦੇ ਵਿਰੁੱਧ ਕਾਰਵਾਈ ਕਰਨ ਵਾਲੇ, ਭਾਵੇਂ ਕਿੰਨੇ ਵੱਡੇ ਬੰਦੇ ਹੋਣ, ਉਹ ਹੋਰ ਕਿਸੇ ਗੱਲੋਂ ਦੋਸ਼ੀ ਹੋਣ ਨਾ ਹੋਣ, ਹਰ ਹਾਲਤ ਵਿਚ, ਗੁਰੂ ਦੀ ਅਵੱਗਿਆ ਦੇ ਦੋਸ਼ੀ ਤਾਂ ਹਨ ਹੀ। ਪਰ ਇਨ੍ਹਾਂ ਨੂੰ ਦੋਸ਼ੀਆਂ ਦੇ ਕਟਹਿਰੇ ਵਿਚ ਖੜਾ ਕਰ ਕੇ ਜਵਾਬ

ਕੌਣ ਮੰਗੇ ? ਇਹ ਤਾਂ ਉਹੀ ਮਹਾਪੁਰਸ਼ ਕਰ ਸਕਦਾ ਹੈ, ਜਿਸ ਦਾ ਆਪਣਾ ਕੱਦ, ਸਮਾਜ ਵਿਚ, ਗੁਰੂ ਨਾਨਕ ਦੇਵ ਜੀ ਦੇ ਦੋਸ਼ੀਆਂ ਤੋਂ ਵੱਡਾ ਨਹੀਂ ਤਾਂ ਘੱਟੋ-ਘੱਟ ਉਨ੍ਹਾਂ ਜਿੱਡਾ ਤਾਂ ਜ਼ਰੂਰ ਹੋਵੇ। ਪਰ ਡੁੱਬੀ ਤਦੇ ਜੇ ਸਾਹ ਨਾ ਆਇਆ। ਸਾਰੇ ਚੌਧਰੀ, ਚਾਹੇ ਧਰਮ ਦੇ ਖੇਤਰ ਦੇ ਸਨ, ਚਾਹੇ ਸਿਆਸਤ ਦੇ ਖੇਤਰ ਦੇ, ਪੈਸੇ ਵਾਲੇ ਸਨ ਚਾਹੇ ਪਦਵੀ ਵਾਲੇ, ਅੱਜ ਸਭ ਵਿਕਾਊ ਮਾਲ ਬਣੇ ਪਏ ਹਨ। ਇਸ ਲਈ ਦੋਸ਼ੀਆਂ ਦੀ ਪੁੱਛ-ਪਰਤੀਤ ਕਰੇ ਤਾਂ ਕੌਣ ਕਰੇ ? ਸਾਡੇ ਅੱਜ ਦੇ ਇਹ ਰਾਜੇ ਕਲਮ-ਵਾਹਕਾਂ ਨੂੰ ਤਾਂ ਮੱਛਰਾਂ ਤੋਂ ਵੱਧ ਕੁੱਝ ਨਹੀਂ ਸਮਝਦੇ, ਜਿਹੜੇ ਕਦੀ-ਕਦਾਈਂ ਉਨ੍ਹਾਂ ਦੇ ਬੰਦ ਕੰਨਾਂ ਕੋਲ ਆਪਣਾ ਰੁਦਨ-ਰਾਗ ਜਾਂ ਸਿੰਘ-ਨਾਦ ਛੋਹੀ ਹੀ ਰੱਖਦੇ ਹਨ। ਮੈਨੂੰ ਇਕ ਪੱਤਰਕਾਰ ਮਿੱਤਰ ਨੇ ਜੱਥੇਦਾਰ ਤੋਤਾ ਸਿੰਘ ਜੀ ਦੇ ਬੁਲਾਏ ਇਕ ਪੱਤਰਕਾਰ-ਸੰਮੇਲਨ ਵਿਚ ਵਾਪਰੀ ਇਕ ਘਟਨਾ ਸੁਣਾਈ। ਉਸ ਦੇ ਪਾਸ *ਪੰਜਾਬੀ ਟ੍ਰਿਬਿਊਨ* ਦਾ ਇਕ ਅੰਕ ਸੀ, ਜਿਸ ਵਿਚ ਪਹਿਲੀ ਤੋਂ ਅੰਗਰੇਜ਼ੀ ਚਾਲੂ ਕਰਨ ਵਾਲੀ ਬੇਵਕੂਫ਼ੀ ਦੇ ਖ਼ਿਲਾਫ਼ ਮੇਰਾ ਇਕ ਲੇਖ ਛਪਿਆ ਹੋਇਆ ਸੀ। ਪ੍ਰੈਸ-ਕਾਨਫ਼ਰੰਸ ਦੇ ਆਰੰਭ ਵਿਚ ਹੀ ਇਸ ਪੱਤਰਕਾਰ ਨੇ ਅਖ਼ਬਾਰ ਵਿਖਾ ਕੇ ਕਿਹਾ, "ਜੱਥੇਦਾਰ ਜੀ! ਇਸ ਲੇਖ ਦੇ ਹੁੰਦਿਆਂ, ਤੁਸੀਂ ਅੰਗਰੇਜ਼ੀ ਕਿਵੇਂ ਚਾਲੂ ਰੱਖ ਸਕੋਗੇ ?"

ਜੱਥੇਦਾਰ ਜੀ ਨੇ ਗ਼ੁੱਸੇ ਵਿਚ ਹੱਥ ਛੰਡ ਕੇ ਕਿਹਾ, "ਇਹ ਕਾਮਰੇਡਾਂ ਦਾ ਰੌਲਾ-ਰੱਪਾ ਹੈ, ਜਿਵੇਂ ਉਹ ਮਰ-ਖਪ ਗਏ ਨੇ, ਓਵੇਂ ਈ ਉਨ੍ਹਾਂ ਦਾ ਰੌਲਾ ਵੀ ਆਪੇ ਈ ਮਰ-ਮੁੱਕ ਜਾਊ।" ਲੇਖ ਵਿਚ ਕੀ ਲਿਖਿਆ ਹੈ, ਉਸ ਬਾਰੇ ਨਾ ਉਨ੍ਹਾਂ ਨੇ ਅੱਗੇ ਕਦੇ ਜਾਣਨ ਦਾ ਜਤਨ ਕੀਤਾ ਸੀ, ਨਾ ਓਦੋਂ ਹੀ ਕੀਤਾ।

ਇਸੇ ਪੱਤਰਕਾਰ ਨੇ ਦੱਸਿਆ ਕਿ ਹੁਣ ਕਾਮਰੇਡਾਂ ਨੂੰ ਠੱਪਣ ਦੀ ਥਾਂ ਜੱਥੇਦਾਰ ਜੀ ਦਾ ਨਵਾਂ ਰਾਗ ਇਹ ਹੈ ਕਿ ਇਨ੍ਹਾਂ ਸ਼ਹਿਰੀ ਲੋਕਾਂ ਨੂੰ ਸਾਡੇ ਪੇਂਡੂਆਂ ਦੀ ਤਰੱਕੀ ਉੱਕਾ ਨਹੀਂ ਸੁਖਾਂਦੀ। ਮੈਨੂੰ ਚਾਨਣ ਹੈ ਕਿ ਜੋ ਕੋਈ ਜੱਥੇਦਾਰਾਂ ਦੇ ਸਿਆਸੀ ਕੰਨ ਪਾੜ ਸਕਦਾ ਹੈ, ਉਹ ਉਸੇ ਨੂੰ ਸੁਣਨ ਲਈ ਤਿਆਰ ਹੁੰਦੇ ਹਨ, ਹਮਾਤੜ-ਤੁਮਾਤੜ ਕਿਸੇ ਗਿਣਤੀ ਵਿਚ ਨਹੀਂ ਆਉਂਦੇ। ਇਸ ਦਾ ਮਤਲਬ ਇਹ ਹੋਇਆ ਕਿ ਲੇਖਕਾਂ ਤੇ ਸਿੱਖਿਆ-ਦਾਤਿਆਂ ਦੀ ਕੌਮ ਵੱਲੋਂ ਜਿੰਨੀਆਂ ਮਰਜ਼ੀ ਦਲੀਲਾਂ ਦਿੱਤੀਆਂ ਪਈਆਂ ਜਾਣ, ਜਿੰਨੇ ਮਰਜ਼ੀ ਮਤੇ ਪਾਸ ਕੀਤੇ ਪਏ ਜਾਣ, ਜਿੰਨੀ ਮਰਜ਼ੀ ਝਾੜ-ਝੰਬ ਪਏ ਕਰਨ, ਕਿਸੇ ਗੱਲ ਦਾ ਕੋਈ ਨੋਟਿਸ ਨਹੀਂ ਲਿਆ ਜਾਵੇਗਾ; ਪ੍ਰਭਾਵ ਪਰਵਾਨ ਕਰਨਾ ਤਾਂ ਦੂਰ ਦੀ ਗੱਲ ਹੈ। ਸੋ ਕਿਸ ਨੂੰ ਲੱਭ ਕੇ ਲਿਆਈਏ ਜਿਸ ਦੇ ਜਬ੍ਹੇ ਦੇ ਸਾਹਮਣੇ ਇਨ੍ਹਾਂ ਸਤਕਾਰਜੋਗ ਜੱਥੇਦਾਰਾਂ ਦੀ ਹਉਮੈ ਝਉਂ ਜਾਏ ? ਅਕਾਲ ਤਖ਼ਤ ਪਾਸ ਸ਼ਿਕਾਇਤ ਦਾਇਰ ਕਰਨ ਤੋਂ ਉਰੇ ਉਰੇ, ਮੈਨੂੰ ਇਕ ਰਾਹ ਥੋੜਾ ਜਿਹਾ ਖੁੱਲ੍ਹਾ ਲੱਗਦਾ ਹੈ। ਜੇ ਪਾਠਕਾਂ ਵਿੱਚੋਂ ਕਿਸੇ ਮਿਹਰਬਾਨ ਨੂੰ ਇਸ ਤੋਂ ਵਧੇਰੇ ਕਾਰਗਰ ਰਾਹ ਸੁੱਝਦਾ ਹੋਵੇ ਤਾਂ ਜ਼ਰੂਰ ਦੱਸਣ ਦੀ ਕਿਰਪਾ ਕਰੇ। ਮੈਂ ਹਿਤੋਂ-ਚਿਤੋਂ ਸ਼ੁਕਰਗੁਜ਼ਾਰ ਹੋਵਾਂਗਾ।

ਮੇਰੀ ਤਜਵੀਜ਼ ਇਹ ਹੈ ਕਿ ਜਿਨ੍ਹਾਂ ਸਿਆਸੀ ਅਧਿਕਾਰੀਆਂ ਦੇ ਹੱਥ ਵਿਚ ਇਸ ਵੇਲੇ ਸੱਤਾ ਹੈ, ਖ਼ੁਸ਼ਕਿਸਮਤੀ ਨਾਲ, ਉਹ ਸਾਰੇ ਗੁਰੂ ਨਾਨਕ ਦੇਵ ਜੀ ਦੇ ਨਾਮ-ਲੇਵਾ ਦੱਸੇ ਜਾਂਦੇ ਹਨ। ਉਹ ਗੁਰੂ ਨਾਨਕ ਦੇਵ ਜੀ ਵਿਚ ਆਪਣੀ ਸ਼ਰਧਾ ਜਿੱਥੇ ਚਾਹੋ ਏਲਾਨਣ ਨੂੰ ਤਿਆਰ ਹਨ। ਇਨ੍ਹਾਂ ਪਾਸੋਂ ਅਣਭੋਲ ਹੀ ਗੁਰੂ-ਆਸ਼ੇ ਦੇ ਵਿਰੁੱਧ ਇਕ ਕਦਮ ਚੁੱਕਿਆ ਗਿਆ ਹੈ। ਧਾਰਮਿਕ ਲੋਕ ਤਾਂ ਜੇ ਭੁਲੇਖੇ ਨਾਲ ਵੀ ਕੋਈ ਕੰਮ ਗੁਰੂ-ਮਤਿ, ਗੁਰੂ-ਆਸ਼ੇ ਜਾਂ ਗੁਰੂ-ਮਰਿਆਦਾ ਦੇ ਵਿਰੁੱਧ ਕਰ ਬੈਠਣ ਤਾਂ ਭੁੱਲ ਬਖ਼ਸ਼ਾਉਣ ਲਈ ਗੁਰੂ ਦੇ ਪੇਸ਼

ਹੁੰਦੇ ਹਨ। ਮੈਂ ਨਹੀਂ ਚਾਹੁੰਦਾ ਉਹ ਇਸ ਹੱਦ ਤਕ ਜਾਣ। ਗੁਰੂ ਨਾਨਕ ਦੇਵ ਜੀ ਖ਼ੁਦ, ਗੁਰੂ ਦੇ ਦੱਸੇ ਰਾਹ ਉੱਤੇ ਨਾ ਤੁਰਨ ਵਾਲਿਆਂ, ਜਾਣੀ ਕੁਰਾਹੀਆਂ ਲਈ, ਜੋ ਸ਼ਬਦ ਵਰਤ ਗਏ ਹਨ ਉਨ੍ਹਾਂ ਦੀ ਵੰਨਗੀ ਉੱਪਰ-ਦਿੱਤੀਆਂ ਤੁਕਾਂ ਵਿਚ ਵੇਖੀ ਜਾ ਚੁੱਕੀ ਹੈ। ਗੁਰੂ ਦੇ ਦੋਸ਼ੀਆਂ ਦੀ ਸਹੂਲਤ ਲਈ ਮੈਂ ਆਪਣੀ ਸ਼ਾਗਿਰਦ ਦੀਆਂ ਚੁਣੀਆਂ ਹੋਈਆਂ ਤੁਕਾਂ ਵਿੱਚੋਂ, ਕੁੱਝ ਚੋਣਵੇਂ ਸ਼ਬਦਾਂ ਦੀ ਇਕ ਛੋਟੀ ਜਿਹੀ ਸੂਚੀ ਏਥੇ ਦੇ ਰਿਹਾ ਹਾਂ। ਜੇ ਦੋਸ਼ੀ ਵੱਧ ਤੇ ਸ਼ਬਦ ਘੱਟ ਹੋਣ ਤਾਂ ਸ਼ਬਦਾਂ ਦੀ ਘਾਟ ਨਹੀਂ ਹੈ। ਜਿੰਨੇ ਚਾਹੀਦੇ ਹੋਣਗੇ, ਹੋਰ ਪੇਸ਼ ਕਰ ਦਿੱਤੇ ਜਾਣਗੇ। ਇਨ੍ਹਾਂ ਸਾਰੇ ਸ਼ਬਦਾਂ ਦੀ ਸ਼ਾਨ ਇਹ ਹੈ ਕਿ ਇਨ੍ਹਾਂ ਨੂੰ ਗੁਰੂ ਨਾਨਕ ਦੇਵ ਜੀ ਦੀ ਆਪਣੀ ਪਵਿੱਤਰ ਕਲਮ ਦੀ ਛੁਹ ਲੱਗੀ ਹੋਈ ਹੈ :

> ਮੂਰਖ; ਗਾਵਾਰਾ-ਸਿਰ-ਗਾਵਾਰ; ਕਮਜਾਤਿ; ਸਨਾਤਿ; ਮੁਗਧ; ਅੰਧਾ; ਕੁਤਾ; ਚੰਡਾਲੁ; ਅਜਾਣ, ਮੂੜਾ; ਲੋਭੀ; ਸਾਕਤ; ਹਰਾਮਖੋਰ; ਦੁਸਟੁ; ਚੋਰ; ਬੋਲ-ਵਿਗਾੜ; ਕੂੜਿਆਰ; ਲੂਣਹਰਾਮ; ਕਸਾਈ; ਮਨਮੁਖ; ਕੁਚੀਲ; ਨੀਚ; ਬਿਕਰਾਲ; ਬੇਤਾਲ; ਦੁਰਾਚਾਰੀ; ਪਾਪੀ; ਨਿਰਗੁਣ; ਕਰਮਹੀਣ; ਕਪਟੀ; ਪਾਖੰਡੀ; ਬਉਰਾ; ਦੇਵਾਨਾ; ਅਪਰਾਧੀ; ਮਾਨਸਖਾਣਾ; ਖੋਟਾ; ਗੁੰਗਾ; ਆਦਿ।

ਗੁਰੂ ਸਾਹਿਬ ਦੇ ਦੋਸ਼ੀ, ਇਕ ਇਕ ਕਰ ਕੇ ਇਨ੍ਹਾਂ ਪਵਿੱਤਰ ਸ਼ਬਦਾਂ ਵਿੱਚੋਂ ਆਪਣੀ ਪਸੰਦ ਦਾ ਕੋਈ ਵੀ ਸ਼ਬਦ ਚੁਣ ਲੈਣ, ਤੇ ਜਿਵੇਂ ਲੋਕ ਆਪਣੇ ਨਾਂ ਨਾਲ ਆਪਣੀ ਗੋਤ ਲਾਈ ਫਿਰਦੇ ਹਨ, ਇਸ ਆਪ-ਚੁਣੇ ਪਵਿੱਤਰ-ਪੁਨੀਤ ਸ਼ਬਦ ਨੂੰ ਬੇਸ਼ੱਕ ਉਸੇ ਤਰ੍ਹਾਂ ਵਰਤਣ ਲੱਗ ਪੈਣ। ਇਹ ਸਾਰੇ ਸ਼ਬਦ 'ਧੁਰ ਕੀ ਬਾਣੀ' ਵਿੱਚੋਂ ਹਨ। ਜਗਤ-ਗੁਰੂ, ਕਲਿ-ਤਾਰਕ, ਪਹਿਲੀ ਪਾਤਸ਼ਾਹੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਆਪਣੇ ਮੁਖਾਰਬਿੰਦ ਤੋਂ ਨਿਕਲੇ ਹੋਏ ਸ਼ਬਦ ਹਨ। ਇਸ ਲਈ ਇਨ੍ਹਾਂ ਨੂੰ ਆਪਣੇ ਧੰਨ ਭਾਗ ਸਮਝ ਕੇ, ਨਿਮਰਤਾ ਨਾਲ, ਗੁਰੂ ਦਾ ਪ੍ਰਸਾਦ ਮੰਨ ਕੇ, ਖ਼ੁਸ਼ੀ ਤੇ ਕ੍ਰਿਤੱਗਤਾ ਨਾਲ, ਪਰਵਾਨ ਕਰਨ ਵਿਚ ਕਿਸੇ ਤਰ੍ਹਾਂ ਦੀ ਹਿਚਕਿਚਾਹਟ ਨਹੀਂ ਹੋਣੀ ਚਾਹੀਦੀ। ਜ਼ਰਾ ਧਿਆਨ ਤਾਂ ਦਿਓ, ਪਿਆਰਿਓ! ਕਲਿਜੁਗ ਨੂੰ ਤਾਰਨ ਵਾਲੇ ਸਾਡੇ ਗੁਰਦੇਵ, ਗੁਰੂ ਨਾਨਕ ਦੇਵ ਜੀ, ਇਨ੍ਹਾਂ ਸ਼ਬਦਾਂ ਨੂੰ ਆਪਣੇ ਆਪ ਨਾਲ ਕਿੰਨੀ ਸਰਲਤਾ ਨਾਲ ਜੋੜ ਲੈਂਦੇ ਸਨ, ਹਾਲਾਂਕਿ ਆਪ ਹਰ ਤਰ੍ਹਾਂ ਦੇ ਦੋਸ਼ਾਂ ਤੋਂ ਮੁਕਤ ਸਨ :

1. **ਨਾਨਕੁ ਨੀਚੁ ਕਹੈ ਵੀਚਾਰੁ॥** *(ਪੰਨਾ 4)*
2. **ਸੁਣਿ ਮੂਰਖ ਮੰਨ ਅਜਾਣਾ॥** *(ਪੰਨਾ 155)*
3. **ਹਮ ਪਾਪੀ ਨਿਰਗੁਣ ਕਉ ਗੁਣੁ ਕਰੀਐ॥** *(ਪੰਨਾ 228)*
4. **ਨਾ ਹਉ ਜਤੀ ਸਤੀ ਨਹੀ ਪੜਿਆ ਮੂਰਖ ਮੁਗਧਾ ਜਨਮੁ ਭਇਆ॥** *(ਪੰਨਾ 12)*
5. **ਮਨੁ ਮੇਰਾ ਦਇਆਲ ਸੇਤੀ ਥਿਰੁ ਨ ਰਹੈ॥**
   **ਲੋਭੀ ਕਪਟੀ ਪਾਪੀ ਪਾਖੰਡੀ ਮਾਇਆ ਅਧਿਕ ਲਗੈ॥** *(ਪੰਨਾ 359)*
6. **ਮੈ ਕੀਤਾ ਨ ਜਾਤਾ ਹਰਾਮਖੋਰੁ॥ ਹਉ ਕਿਆ ਮੁਹੁ ਦੇਸਾ ਦੁਸਟੁ ਚੋਰੁ॥**
   **ਨਾਨਕੁ ਨੀਚੁ ਕਹੈ ਬੀਚਾਰੁ॥ ਧਾਣਕ ਰੂਪਿ ਰਹਾ ਕਰਤਾਰ॥** *(ਪੰਨਾ 24)*
7. **ਮਨੁ ਮੇਰਾ ਦਇਆਲ ਸੇਤੀ ਥਿਰੁ ਨ ਰਹੈ॥**
   **ਲੋਭੀ ਕਪਟੀ ਪਾਪੀ ਪਾਖੰਡੀ ਮਾਇਆ ਅਧਿਕ ਲਗੈ॥** *(ਪੰਨਾ 359)*

ਉਪਰੋਕਤ ਤੁਕਾਂ ਰਾਹੀਂ ਸਾਡੇ ਆਦਿ ਗੁਰੂ ਜੀ, ਅੱਜ ਦੇ ਦੋਸ਼ੀ ਆਗੂਆਂ ਦੀ ਅਗਵਾਈ ਲਈ, ਮਿਸਾਲ ਕਾਇਮ ਕਰ ਗਏ ਹਨ। ਮੈਂ ਦੋਸ਼ੀ ਗੁਰਸਿੱਖਾਂ ਦੀ ਸੌਖ ਲਈ ਕੁੱਝ ਸ਼ਬਦ ਉਨ੍ਹਾਂ ਦੇ ਸਨਮੁਖ ਕਰ ਆਇਆ ਹਾਂ। ਹੁਣ ਢਿੱਲ ਕਾਹਦੀ ਹੈ ? ਅਰਸ਼ੀ ਫ਼ਰਮਾਨ ਹੈ :

**ਆਪਣ ਹਥੀ ਆਪਣਾ ਆਪੇ ਹੀ ਕਾਜੁ ਸਵਾਰੀਐ ॥** *(ਪੰਨਾ 474)*

ਗੁਰੂ-ਆਸ਼ੇ ਅੱਗੇ ਸਿਰ ਨਿਵਾ ਕੇ, ਆਪਣੇ ਪਹਿਲੀ ਤੋਂ ਅੰਗਰੇਜ਼ੀ ਵਾਲੇ ਗੁਰੂ-ਵਿਰੋਧੀ ਹੁਕਮ ਨੂੰ ਮਨਸੂਖ਼ ਕਰ ਕੇ, ਆਪਣੀ ਭੁੱਲ ਬਖ਼ਸ਼ਵਾਉਣ ਦਾ ਇਸ ਤੋਂ ਵਧੀਆ ਤੇ ਸੌਖਾ ਢੰਗ ਫੇਰ ਖ਼ਬਰੇ ਕਦੀ ਹੱਥ ਆਵੇ ਕਿ ਨਾ। ਮਚਾ ਦਿਓ ਲੁੱਟ!

x x x

*ਨੋਟ :* 'ਪੰਜਾਬੀ ਟ੍ਰਿਬਿਊਨ' ਵਿਚ ਛਪੇ ਇਸ ਲੇਖ ਦੇ ਪ੍ਰਤਿਕਰਮ ਵਜੋਂ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੇ ਧਰਮ-ਅਧਿਐਨ ਵਿਭਾਗ ਦੇ ਵਿਦਵਾਨ ਪ੍ਰੋ. ਹਰਪਾਲ ਸਿੰਘ ਪੰਨੂੰ ਜੀ ਵੱਲੋਂ 4 ਨਵੰਬਰ 2001 ਦੇ ਇਸੇ ਅਖ਼ਬਾਰ ਵਿਚ ਇਕ ਖ਼ਤ ਛਪਿਆ ਹੈ, ਜਿਸ ਵਿਚ ਉਨ੍ਹਾਂ ਨੇ ਗੁਰੂ ਨਾਨਕ ਦੇਵ ਜੀ ਦੀ ਤੁਕ 'ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ' ਦੇ ਮੇਰੇ ਵੱਲੋਂ ਕੀਤੇ ਗਏ ਅਰਥਾਂ ਨੂੰ ਪ੍ਰਸੰਗ ਤੋਂ ਟੁੱਟੇ ਦੱਸ ਕੇ ਆਪਣੇ ਵੱਲੋਂ 'ਸਹੀ' ਅਰਥ ਦੇਣ ਦਾ ਦਾਅਵਾ ਕੀਤਾ ਹੈ।

ਪਟਿਆਲੇ ਦੇ ਹੀ ਗਿਆਨੀ ਹਰਬੰਸ ਸਿੰਘ ਜੀ ਨੇ, ਮੇਰੇ ਉੱਤੇ ਗੁਰਬਾਣੀ ਦੇ ਅਰਥਾਂ ਦੀ ਥਾਂ ਅਨਰਥ ਕਰਨ ਦੇ ਦੂਸ਼ਣ ਦੇ ਵਿਰੁੱਧ, 'ਪੰਜਾਬੀ ਟ੍ਰਿਬਿਊਨ' ਦੇ ਸੰਪਾਦਕ ਨੂੰ ਇਕ ਚਿੱਠੀ ਲਿਖੀ ਸੀ, ਜਿਸ ਦੀ ਇਕ ਨਕਲ ਗਿਆਨੀ ਜੀ ਨੇ ਮੈਨੂੰ ਵੀ ਭੇਜੀ ਸੀ। ਇਸ ਚਿੱਠੀ ਦਾ ਕੁੱਝ ਭਾਗ 25 ਨਵੰਬਰ ਦੇ 'ਪੰਜਾਬੀ ਟ੍ਰਿਬਿਊਨ' ਵਿਚ ਛਪ ਚੁੱਕਿਆ ਹੈ। ਪੂਰੀ ਚਿੱਠੀ ਦੀ ਇਬਾਰਤ ਇਸ ਤਰ੍ਹਾਂ ਹੈ :

ਸ੍ਰੀ ਮਾਨ ਜੀ,

14 ਅਕਤੂਬਰ ਦੇ 'ਪੰਜਾਬੀ ਟ੍ਰਿਬਿਊਨ' ਵਿੱਚ ਛਪੇ ਪ੍ਰੋ. ਪ੍ਰੀਤਮ ਸਿੰਘ ਦੇ ਲੇਖ "ਕੀ ਫ਼ਰਮਾਉਂਦੇ ਗੁਰੂ ਨਾਨਕ ਦੇਵ ਜੀ, ਪਹਿਲੀ ਤੋਂ ਅੰਗਰੇਜ਼ੀ ਬਾਰੇ" ਉੱਤੇ 4 ਨਵੰਬਰ ਦੇ 'ਪੰਜਾਬੀ ਟ੍ਰਿਬਿਊਨ' ਵਿਚ ਪ੍ਰੋ. ਹਰਪਾਲ ਸਿੰਘ ਪੰਨੂੰ ਦਾ ਪ੍ਰਤਿਕਰਮ ਛਪਿਆ ਹੈ। ਇਸ ਵਿਚ ਉਨ੍ਹਾਂ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਇਕ ਪੰਕਤੀ "ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ" ਦੇ ਪ੍ਰੋ. ਪ੍ਰੀਤਮ ਸਿੰਘ ਵੱਲੋਂ ਕੀਤੇ ਗਏ ਅਰਥਾਂ ਨੂੰ ਨਕਾਰਦਿਆਂ, ਜਿਹੜੇ ਅਰਥ ਆਪ ਕੀਤੇ ਹਨ, ਉਹ ਕਿਸੇ ਹਾਲਤ ਵਿਚ ਠੀਕ ਨਹੀਂ ਮੰਨੇ ਜਾ ਸਕਦੇ। ਠੀਕ, ਸੰਪ੍ਰਦਾਈ ਤੇ ਪ੍ਰਮਾਣਿਕ ਅਰਥ ਉਹੀ ਹਨ ਜੋ ਪ੍ਰੋ. ਪ੍ਰੀਤਮ ਸਿੰਘ ਨੇ ਆਪਣੇ ਲੇਖ ਵਿਚ ਕੀਤੇ ਹਨ।

ਦਾਸ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਰਥ-ਨਿਰਣੈ ਕਰਦਿਆਂ ਆਪਣਾ ਸਾਰਾ ਜੀਵਨ ਬਿਤਾ ਦਿੱਤਾ ਹੈ। ਗੁਰੂ ਕਿਰਪਾ ਸਦਕਾ ਦਾਸ ਦਾ 14 ਜਿਲਦਾਂ ਵਿੱਚ ਤਿਆਰ ਕੀਤਾ 'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ (ਸਟੀਕ)' ਪ੍ਰਕਾਸ਼ਿਤ ਹੋ ਚੁੱਕਿਆ ਹੈ। ਇਸ ਤੋਂ ਇਲਾਵਾ ਵੀ ਦਾਸ ਦੀਆਂ ਅਨੇਕ ਪੁਸਤਕਾਂ ਗੁਰਮਤਿ ਦੀ ਵਿਆਖਿਆ ਤੇ ਪਛਾਣ ਨਾਲ ਸੰਬੰਧਿਤ ਛਪ ਚੁਕੀਆਂ ਹਨ। ਹੁਣ ਤਕ ਜਿੰਨੇ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੁਰਾਤਨ ਤੇ ਨਵੀਨ ਸਟੀਕ ਛਪੇ ਹਨ ਉਹ ਮੇਰੇ ਸਾਹਮਣੇ ਪਏ ਹਨ। ਇਹਨਾਂ ਵਿੱਚੋਂ ਇਕ ਸਟੀਕ ਵੀ ਪ੍ਰੋ. ਪੰਨੂੰ ਜੀ ਦੇ ਕੀਤੇ ਅਰਥਾਂ ਦੇ ਹੱਕ ਵਿਚ ਨਹੀਂ ਬੋਲਦਾ। ਜਿਸ ਪਦੇ ਵਿਚ 'ਖਤ੍ਰੀਆ

ਧਰਮ ਛੋਡਿਆ' ਵਾਲੀ ਪੰਕਤੀ ਆਉਂਦੀ ਹੈ ਉਸ ਦਾ ਮੂਲ ਪਾਠ ਇਹ ਹੈ :

**ਕਾਲੁ ਨਾਹੀ ਜੋਗੁ ਨਾਹੀ ਨਾਹੀ ਸਤ ਕਾ ਢਬੁ ॥**
**ਥਾਨਸਟ ਜਗ ਭਰਿਸਟ ਹੋਏ ਡੂਬਤਾ ਇਵ ਜਗੁ ॥੧॥**
**ਕਲ ਮਹਿ ਰਾਮ ਨਾਮੁ ਸਾਰੁ ॥**
**ਅਖੀ ਤ ਮੀਟਹਿ ਨਾਕ ਪਕੜਹਿ ਠਗਣ ਕਉ ਸੰਸਾਰੁ ॥੧॥ਰਹਾਉ॥**
**ਆਂਟ ਸੇਤੀ ਨਾਕੁ ਪਕੜਹਿ ਸੂਝਤੇ ਤਿਨਿ ਲੋਅ ॥**
**ਮਗਰ ਪਾਛੈ ਕਛੁ ਨ ਸੂਝੈ ਏਹੁ ਪਦਮੁ ਅਲੋਅ ॥੨॥**
**ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ ॥**
**ਸ੍ਰਿਸਟਿ ਸਭ ਇਕ ਵਰਨ ਹੋਈ ਧਰਮ ਕੀ ਗਤਿ ਰਹੀ ॥੩॥**
**ਅਸਟ ਸਾਜ ਸਾਜਿ ਪੁਰਾਣਿ ਸੋਧਹਿ ਕਰਹਿ ਬੇਦ ਅਭਿਆਸੁ ॥**
**ਬਿਨੁ ਨਾਮ ਹਰਿ ਕੇ ਮੁਕਤਿ ਨਾਹੀ ਕਹੈ ਨਾਨਕੁ ਦਾਸ ॥੪॥੧॥੬॥੮॥**

ਏਥੇ ਪੰਕਤੀ ਦੇ ਅਰਥ ਸਪਸ਼ਟ ਹਨ, ਪਰ ਪੰਨੂੰ ਜੀ, ਜੋ ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਿਚ ਧਰਮ ਅਧਿਐਨ ਦੇ ਪ੍ਰੋਫ਼ੈਸਰ ਹਨ, ਇਸ ਪੰਕਤੀ ਦੇ ਅਰਥ ਇਸ ਤਰ੍ਹਾਂ ਕਰਦੇ ਹਨ :

"ਗੁਰੂ ਜੀ ਨਾ ਕਿਸੇ ਭਾਸ਼ਾ ਨੂੰ ਪਵਿੱਤਰ ਮੰਨਦੇ ਹਨ ਤੇ ਨਾ ਕੋਈ ਭਾਸ਼ਾ ਉਹਨਾਂ ਲਈ ਮਲੇਛ ਹੈ। ਇਸ ਪੰਕਤੀ ਰਾਹੀਂ ਉਹ ਤਾਂ ਭਾਰਤੀਆਂ ਦੇ ਦੋਗਲੇਪਣ ਦਾ ਮਜ਼ਾਕ ਉਡਾ ਰਹੇ ਹਨ ਕਿ ਜਿਸ ਭਾਸ਼ਾ ਨੂੰ ਤੁਸੀਂ ਮਲੇਛ ਆਖਦੇ ਹੋ, ਉਸਨੂੰ ਫਿਰ ਸਿੱਖਦੇ ਕਿਉਂ ਹੋ ? ਜਾਂ ਸਿੱਖਣੋਂ ਹਟ ਜਾਓ ਜਾਂ ਮਲੇਛ-ਭਾਸ਼ਾ ਆਖਣੋਂ ਹਟੋ। ਸਿੱਖ ਵੀ ਰਹੇ ਹੋ ਤੇ ਗਾਹਲਾਂ ਵੀ ਇਸ ਭਾਸ਼ਾ ਨੂੰ ਦੇ ਰਹੇ ਹੋ। ਇਸ ਰੁਝਾਨ ਤੇ ਲਾਹਨਤ ਪਾਈ ਹੈ।"

'ਪੰਜਾਬੀ ਟ੍ਰਿਬਿਊਨ' ਦੇ ਵਿਦਵਾਨ ਪਾਠਕ ਆਪ ਵੇਖ ਸਕਦੇ ਹਨ ਕਿ ਜਿਹੜੇ ਨਿਜੀ ਕਲਪਨਾ ਉੱਤੇ ਆਧਾਰਿਤ ਅਰਥ ਪੰਨੂੰ ਜੀ ਇਸ ਪੰਕਤੀ ਉੱਤੇ ਠੋਸ ਰਹੇ ਹਨ, ਉਹ ਪਾਠ ਵਿੱਚੋਂ ਕਿਸੇ ਤਰ੍ਹਾਂ ਨਿਕਲ ਵੀ ਸਕਦੇ ਹਨ ? ਦਾਸ ਨੇ ਆਪਣੇ ਉਪਰੋਕਤ ਸਟੀਕ ਦੀ ਸੱਤਵੀਂ ਪੋਥੀ ਦੇ ਪੱਤਰਾ 530 ਉੱਤੇ ਇਸ ਦੇ ਅਰਥ ਇੰਜ ਕੀਤੇ ਹੋਏ ਹਨ :

"ਖਤ੍ਰੀਆ ਨੇ ਤਾਂ (ਆਪਣਾ) ਧਰਮ ਹੀ ਛੋੜ ਦਿੱਤਾ ਹੈ (ਅਤੇ ਮੁਸਲਮਾਣੀ) ਬੋਲੀ (ਫ਼ਾਰਸੀ ਅਰਬੀ) ਗ੍ਰਹਿਣ ਕਰ ਲਈ ਹੈ। ਸਾਰੀ ਲੋਕਾਈ ਇੱਕੋ ਜਿਹੀ (ਪਰਜਾ ਸ਼ੰਕਰ) ਹੋ ਗਈ ਹੈ।"

ਪ੍ਰਸੰਗ ਤੋਂ ਪੂਰੀ ਤਰ੍ਹਾਂ ਹਟ ਕੇ ਹਨ ਪੰਨੂੰ ਜੀ ਦੇ ਅਰਥ, ਪ੍ਰੋ. ਪ੍ਰੀਤਮ ਸਿੰਘ ਦੇ ਅਰਥ ਮੈਨੂੰ ਪੂਰੀ ਤਰ੍ਹਾਂ ਪ੍ਰਸੰਗ ਅਨੁਸਾਰ ਤੇ ਢੁੱਕਵੇਂ ਲੱਗਦੇ ਹਨ।

ਅੱਗੋਂ ਗੁਰੂ ਦੀਆਂ ਗੁਰੂ ਜਾਣੇ।

ਵਿਦਵਾਨਾਂ ਨੂੰ ਮੇਰੀ ਸਨਿੱਮਰ ਬੇਨਤੀ ਹੈ ਕਿ ਗੁਰਬਾਣੀ ਦੇ ਭਾਵ-ਅਰਥ ਆਪਣੇ ਸ਼ਬਦਾਂ ਵਿੱਚ ਪੇਸ਼ ਕਰਨ ਲੱਗਿਆਂ ਬਾਣੀ ਦੇ ਮੂਲ ਅਰਥਾਂ ਦੇ ਨੇੜੇ ਰਹਿਣ ਦੀ ਕਿਰਪਾ ਕਰਿਆ ਕਰਨ ਅਤੇ ਵਿਸ਼ੇਸ਼ ਕਰਕੇ ਗੁਰਬਾਣੀ ਦੇ ਲਗ-ਮਾਤਰੀ ਨੇਮਾਂ ਨੂੰ ਮੁੱਖ ਰੱਖਿਆ ਕਰਨ।

*ਸੰਗਤਾਂ ਦਾ ਦਾਸ*

**(ਗਿਆਨੀ ਹਰਬੰਸ ਸਿੰਘ)**

ਸਾਬਕਾ ਫ਼ੈਲੋ,
ਪੰਜਾਬੀ ਯੂਨੀਵਰਸਿਟੀ, ਪਟਿਆਲਾ

17 ਏ, ਡੋਗਰਾ ਮਹੱਲਾ,
ਪਟਿਆਲਾ।
ਮਿਤੀ 11.11.2001

ਮੈਂ ਗਿਆਨੀ ਜੀ ਨਾਲ ਸਹਿਮਤ ਹਾਂ ਕਿ ਜਿਸ ਤੁਕ ਉੱਤੇ ਪ੍ਰੋਫ਼ੈਸਰ ਪੰਨੂੰ ਜੀ ਆਪਣਿਆਂ ਅਰਥਾਂ ਦਾ ਭਾਰ ਲੱਦ ਰਹੇ ਹਨ, ਉਹ ਭਾਰ ਵਿਚਾਰੀ ਇਹ ਤੁਕ ਚੁੱਕਣ ਤੋਂ ਅਸਮਰੱਥ ਹੈ। ਜਿਸ ਪਦੇ ਵਿਚ ਸੰਬੰਧਿਤ ਤੁਕ ਆਉਂਦੀ ਹੈ, ਉਸ ਦੇ ਪੁਨਰ-ਪਾਠ ਦੇ ਬਾਅਦ ਵੀ, ਮੈਨੂੰ ਆਪਣੇ ਅਰਥਾਂ ਵਿਚ ਕਿਸੇ ਤਰ੍ਹਾਂ ਦੀ ਤਬਦੀਲੀ ਕਰਨ ਦੀ ਲੋੜ ਮਹਿਸੂਸ ਨਹੀਂ ਹੋਈ।

**ਪ੍ਰੀਤਮ ਸਿੰਘ**

# ਅਸਲ ਮਸਲਾ ਜ਼ੋਰਦਾਰ ਸਿੱਖਿਆ ਦਾ ਹੈ

[ਡਾ. ਟੀ. ਆਰ. ਸ਼ਰਮਾ]

ਭਾਰਤ ਦੇ ਨਕਸ਼ੇ ਉੱਤੇ ਭਿੰਨ ਭਿੰਨ ਪ੍ਰਾਂਤਾਂ ਦੀ ਹੱਦਬੰਦੀ ਦੀਆਂ ਲਕੀਰਾਂ, ਪ੍ਰਾਂਤਾਂ ਦੀਆਂ ਮੁਖ ਭਾਸ਼ਾਵਾਂ ਨੂੰ ਆਧਾਰ ਮੰਨ ਕੇ ਵਾਹੀਆਂ ਗਈਆਂ ਹਨ। ਅਜਿਹਾ ਕਰਨ ਦੇ ਪਿੱਛੇ ਮੋਟੀ ਦਲੀਲ ਇਹ ਸੀ ਕਿ ਪ੍ਰਾਂਤ ਅਤੇ ਪ੍ਰਾਂਤ ਦੇ ਲੋਕਾਂ ਦਾ ਉੱਚਤਮ ਤੇ ਸਰਬੰਗੀ ਵਿਕਾਸ, ਵੱਸੋਂ ਦੀ ਆਪਣੀ ਮਾਂ-ਬੋਲੀ ਦੇ ਮਾਧਿਅਮ ਰਾਹੀਂ ਹੀ ਹੋ ਸਕਦਾ ਹੈ। ਮਾਂ-ਬੋਲੀ, ਵਿਕਾਸ ਦੀ ਗਤੀ ਨੂੰ ਤੇਜ਼ ਵੀ ਕਰਦੀ ਹੈ ਅਤੇ ਦਫ਼ਤਰਸ਼ਾਹੀ ਤੇ ਜਨਤਾ ਵਿਚਾਲੇ ਪਰਸਪਰ ਸਮਝ ਅਤੇ ਵਿਸ਼ਵਾਸ ਦਾ ਰਿਸ਼ਤਾ ਵੀ ਪੈਦਾ ਕਰਦੀ ਹੈ ਅਤੇ ਪਾਰਦਰਸ਼ਤਾ ਤੇ ਪ੍ਰਸ਼ਾਸਨਿਕ ਕੁਸ਼ਲਤਾ ਲਿਆਉਣ ਵਿਚ ਵੀ ਸਹਾਈ ਹੁੰਦੀ ਹੈ। ਭਾਸ਼ਾ ਦੇ ਆਧਾਰ ਉੱਤੇ ਦੇਸ ਦੇ ਪ੍ਰਾਂਤੀਕਰਨ ਦੇ ਹੋਰ ਵੀ ਕਿੰਨੇ ਹੀ ਲਾਭ ਹਨ ਪਰ ਮੇਰੇ ਇਸ ਮਜ਼ਮੂਨ ਦਾ ਕੇਂਦਰੀ ਵਿਸ਼ਾ, ਸਿੱਖਿਆ ਦੇ ਸੰਦਰਭ ਵਿਚ, ਇਹ ਵਿਚਾਰ ਕਰਨਾ ਹੈ ਕਿ ਪ੍ਰਾਇਮਰੀ ਸਕੂਲ ਦੇ ਸਿੱਖਿਆ-ਕ੍ਰਮ ਵਿਚ ਪੰਜਾਬੀ ਦੇ ਨਾਲ ਇਕ ਬਦੇਸੀ ਭਾਸ਼ਾ (ਅੰਗਰੇਜ਼ੀ) ਦੀ ਕੀ ਥਾਂ ਹੈ ਨਾ ਕਿ ਪ੍ਰਾਂਤੀਕਰਨ ਵਿਚ ਪੰਜਾਬੀ ਦਾ ਕੀ ਰੋਲ ਹੈ ਜਾਂ ਹੋਣਾ ਚਾਹੀਦਾ ਹੈ।

ਮੇਰੇ ਮਜ਼ਮੂਨ ਦੇ ਕੁੱਝ ਅਹਿਮ ਸੁਆਲ ਇਹ ਹਨ:

1. ਸਿੱਖਿਆ ਦਾ ਮਾਧਿਅਮ ਕਿਹੜੀ ਭਾਸ਼ਾ ਹੋਵੇ?
2. ਪੰਜਾਬੀ ਦੀ ਪੜ੍ਹਾਈ ਨੂੰ ਕਿਵੇਂ ਸਹੀ ਲੀਹਾਂ ਉੱਤੇ ਪਾਇਆ ਜਾਵੇ ਤੇ ਕਿਵੇਂ ਅਸਰਦਾਰ ਬਣਾਇਆ ਜਾਵੇ?
3. ਪ੍ਰਾਇਮਰੀ ਸਕੂਲ ਵਿਚ ਕਿੰਨੀਆਂ ਜ਼ਬਾਨਾਂ ਪੜ੍ਹਾਈਆਂ ਜਾਣ?

ਹੁਣ ਅਸੀਂ ਇਕ ਇਕ ਕਰ ਕੇ ਇਨ੍ਹਾਂ ਤਿੰਨਾਂ ਅਹਿਮ ਸਵਾਲਾਂ ਉੱਪਰ ਵਿਚਾਰ ਕਰਦੇ ਹਾਂ।

## 1.

ਇਹ ਗੱਲ ਬਿਲਕੁਲ ਨਿਰਵਿਵਾਦ ਹੈ ਕਿ ਆਮ ਲੋਕ ਸਿੱਖਿਆ ਦੇ ਅਰਥ ਸਾਖਰਤਾ ਹੀ ਸਮਝਦੇ ਹਨ। ਜੋ ਚੰਗੀ ਤਰ੍ਹਾਂ ਪੜ੍ਹ-ਲਿਖ ਸਕਦਾ ਹੈ, ਆਪਣੀਆਂ ਗੱਲਾਂ, ਭਾਵਨਾਵਾਂ, ਔਕੜਾਂ ਤੇ ਇੱਛਾਵਾਂ, ਆਪਣੇ ਦੁੱਖ ਤੇ ਸੁੱਖ, ਆਪਣੀਆਂ ਜਿੱਤਾਂ ਦੇ ਹਾਰਾਂ, ਖ਼ੁਸ਼ੀਆਂ ਤੇ ਗ਼ਮੀਆਂ, ਹੋਰਨਾਂ ਨਾਲ ਸਾਂਝੀਆਂ ਕਰ ਸਕਦਾ ਹੈ, ਉਸ ਨੂੰ ਆਮ ਲੋਕ ਸੁਸਿੱਖਿਅਤ ਜਾਂ ਤਾਅਲੀਮਯਾਫ਼ਤਾ ਜਾਂ ਪੜ੍ਹਿਆ-ਲਿਖਿਆ ਕਹਿੰਦੇ ਹਨ। ਅਜਿਹਾ ਕਹਿਣ ਵਿਚ ਲੋਕੀ ਕੋਈ ਗ਼ਲਤੀ ਵੀ ਨਹੀਂ ਕਰ ਰਹੇ ਹੁੰਦੇ। ਮਜ਼ਬੂਤ ਤੇ ਸਮ੍ਰਿੱਧ ਭਾਸ਼ਾ, ਬੰਦੇ ਸਾਹਮਣ

ਅਤੇ ਪ੍ਰਦੇਸ਼ ਜਾਂ ਪ੍ਰਾਂਤ ਦੇ ਸਮਾਜੀ ਤੇ ਆਰਥਿਕ ਵਿਕਾਸ ਦਾ ਅਸਰਦਾਰ ਆਧਾਰ ਹੁੰਦੀ ਹੈ। ਇਸ ਗੱਲ ਨੂੰ ਧਿਆਨ ਵਿਚ ਰੱਖਦਿਆਂ ਸਰਕਾਰ ਤੇ ਸਮਾਜ ਦਾ ਪਹਿਲਾ ਭਰਪੂਰ ਜਤਨ ਇਹ ਹੋਣਾ ਚਾਹੀਦਾ ਹੈ ਕਿ ਬੱਚਿਆਂ ਨੂੰ ਆਪਣੀ ਜ਼ਬਾਨ ਜਾਣਨ ਵਾਲੇ ਬਣਾਇਆ ਜਾਵੇ ਅਤੇ ਭਾਸ਼ਾ ਤੇ ਸਾਹਿੱਤ ਦੇ ਅਧਿਆਪਨ ਦੀ ਗੁਣਵੱਤਾ ਵਿਚ ਵਾਧਾ ਕੀਤਾ ਜਾਵੇ।

ਇਹ ਵੀ ਨਿਰਵਿਵਾਦ ਵਿਸ਼ਾ ਹੈ ਕਿ ਸਿੱਖਿਆ ਦਾ ਮਾਧਿਅਮ, ਉੱਚੀ ਤੋਂ ਉੱਚੀ ਜਮਾਤ ਤਕ, ਪੀ-ਐਚ.ਡੀ. ਜਾਂ ਡੀ.ਲਿਟ. ਦੀ ਪੱਧਰ ਉੱਤੇ ਵੀ, ਮਾਤ-ਭਾਸ਼ਾ ਨੂੰ ਹੀ ਬਣਾਉਣਾ ਚਾਹੀਦਾ ਹੈ। ਕੇਵਲ, ਉਸ ਭਾਸ਼ਾ ਰਾਹੀਂ ਹੀ ਵਿਦਿਆਰਥੀ ਸੁਭਾਵਿਕਤਾ, ਸੌਖ ਤੇ ਸਪਸ਼ਟਤਾ ਨਾਲ ਸੰਪੂਰਨ ਅਤੇ ਸਹੀ ਗਿਆਨ ਪ੍ਰਾਪਤ ਕਰ ਸਕਦੇ ਹਨ ਜਿਸ ਨੂੰ ਉਹ ਪੂਰੀ ਤਰ੍ਹਾਂ ਸਮਝਦੇ ਹਨ ਤੇ ਜਿਸ ਰਾਹੀਂ ਉਹ ਆਪਣਾ ਆਮ ਪ੍ਰਗਟਾਵਾ ਕਰਦੇ ਹਨ ਅਤੇ ਜਿਸ ਭਾਸ਼ਾ ਰਾਹੀਂ ਗਿਆਨਦਾਤਾ (ਅਰਥਾਤ ਅਧਿਆਪਕ) ਸੌਖ ਨਾਲ ਆਪਣੀ ਗੱਲ ਵਿਦਿਆਰਥੀਆਂ ਨੂੰ ਸਮਝਾ ਸਕਦਾ ਹੈ। ਸਕੂਲ ਪੱਧਰ ਉੱਤੇ ਪੰਜਾਬ ਵਿਚ ਵਿਦਿਆਰਥੀ ਤੇ ਅਧਿਆਪਕ, ਦੋਨੋਂ ਹੀ, ਪੰਜਾਬੀ ਰਾਹੀਂ ਖੁੱਲ੍ਹ ਕੇ ਗੱਲ ਕਰ ਸਕਦੇ ਹਨ, ਆਪਣੀ ਸੁਣਾ ਸਕਦੇ ਹਨ, ਦੂਜੇ ਦੀ ਸੁਣ ਸਕਦੇ ਹਨ, ਨਾ ਭੁਲੇਖਾ ਲੱਗਣ ਦਾ ਡਰ ਹੁੰਦਾ ਹੈ, ਨਾ ਟਪਲਾ ਖਾਣ ਦਾ। ਮਾਧਿਅਮ ਬਾਰੇ ਇਕ ਸ਼ਰਤ ਇਹ ਵੀ ਹੈ ਕਿ ਉਸ ਭਾਸ਼ਾ ਨੂੰ ਸਿੱਖਿਆ ਦਾ ਮਾਧਿਅਮ ਬਣਾਇਆ ਜਾਵੇ ਜਿਸ ਵਿਚ ਸੂਚਨਾ ਤੇ ਗਿਆਨ ਦੇ ਭੰਡਾਰ ਮੌਜੂਦ ਹੋਣ ਅਤੇ ਜਿਸ ਵਿਚ ਸੂਖਮ ਤੋਂ ਸੂਖਮ ਸੰਕਲਪ ਦੇ ਪ੍ਰਗਟਾਵੇ ਦੀ ਸਮਰੱਥਾ ਹੋਵੇ। ਜਿੱਥੋਂ ਤਕ ਸਕੂਲਾਂ ਵਿਚ ਬੱਚਿਆਂ ਨੂੰ ਸੂਚਨਾ ਤੇ ਜਾਣਕਾਰੀ ਦੇਣ ਦਾ ਸਵਾਲ ਹੈ, ਪੰਜਾਬੀ ਵਿਚ ਉੱਪਰ ਦੱਸੇ ਦੋਵੇਂ ਗੁਣ ਭਰਵੀਂ ਮਾਤਰਾ ਵਿਚ ਮੌਜੂਦ ਹਨ। ਸਕੂਲੀ ਪੱਧਰ ਦੇ ਹਰ ਵਿਸ਼ੇ ਦੇ ਅਧਿਐਨ ਤੇ ਅਧਿਆਪਨ ਲਈ ਪੰਜਾਬੀ ਦੀ ਵਰਤੋਂ ਉੱਚਤਮ ਮਿਆਰਾਂ ਦੀ ਪ੍ਰਾਪਤੀ ਲਈ ਕੀਤੀ ਜਾ ਸਕਦੀ ਹੈ ਤੇ ਸਿੱਖਿਆ-ਸ਼ਾਸਤਰੀਆਂ ਦੀ ਖੋਜ-ਆਧਾਰਿਤ ਸਲਾਹ ਅਨੁਸਾਰ ਕਰਨੀ ਵੀ ਚਾਹੀਦੀ ਹੈ।

ਜਿਹੜੀਆਂ ਸੰਸਥਾਵਾਂ, ਸਰਕਾਰੀ ਜਾਂ ਗ਼ੈਰ-ਸਰਕਾਰੀ, ਬੱਚਿਆਂ ਦੀ ਮਾਤ-ਭਾਸ਼ਾ ਤੋਂ ਵੱਖਰੀ ਕਿਸੇ ਹੋਰ ਭਾਸ਼ਾ ਨੂੰ, ਬਤੌਰ ਸਿੱਖਿਆ ਜਾਂ ਪਰੀਖਿਆ ਦੇ ਮਾਧਿਅਮ ਦੇ, ਵਰਤਦੀਆਂ ਹਨ ਉਹ ਗੰਭੀਰ ਗ਼ਲਤੀ ਕਰ ਰਹੀਆਂ ਹਨ। ਉਹ ਬੱਚਿਆਂ ਦੀ ਗਿਆਨ-ਪ੍ਰਾਪਤੀ, ਉਨ੍ਹਾਂ ਦੇ ਵਿਅਕਤਿਤ੍ਵ ਦੇ ਬਹੁਪੱਖੀ ਵਿਕਾਸ, ਸਿਰਜਨਾਤਮਿਕਤਾ, ਮੌਲਿਕਤਾ, ਚਰਿੱਤਰ, ਸਿਹਤਮੰਦ ਰਵੱਈਏ ਅਤੇ ਰੁਝਾਨਾਂ ਦੇ ਵਿਕਾਸ ਵਿਚ ਰੋੜੇ ਅਟਕਾ ਰਹੀਆਂ ਹਨ। ਕਈ ਤਰ੍ਹਾਂ ਦੀਆਂ ਨਿਰਮੂਲ ਦਲੀਲਾਂ ਦੇ ਕੇ ਮਾਨਸਿਕ ਗ਼ੁਲਾਮੀ ਦੇ ਸ਼ਿਕਾਰ, ਕੁੱਝ ਕੁ ਸਕੂਲਾਂ ਦੇ ਪ੍ਰਬੰਧਕ, ਸਕੂਲ ਦੇ ਨਾਂ ਦੀ ਤਖ਼ਤੀ ਵਿਚ, ਮੋਟੇ ਅੱਖਰਾਂ ਨਾਲ, ਇਹ ਲਿਖ ਕੇ ਖ਼ੁਸ਼ ਹੁੰਦੇ ਹਨ ਕਿ, "ਇਸ ਸਕੂਲ ਵਿਚ ਸਿੱਖਿਆ ਦਾ ਮਾਧਿਅਮ ਕੱਚੀ ਪਹਿਲੀ ਤੋਂ ਹੀ ਅੰਗਰੇਜ਼ੀ ਹੈ," ਜਿਵੇਂ ਇਹ ਕੋਈ ਖ਼ੂਬੀ ਹੋਵੇ, ਵਡਿਆਈ ਜਾਂ ਪ੍ਰਸੰਸਾ ਦੀ ਗੱਲ ਹੋਵੇ। ਅਜਿਹਾ ਕਰਨਾ ਦਰਅਸਲ ਕਾਨੂੰਨੀ ਅਪਰਾਧ ਕਰਾਰ ਦੇਣਾ ਚਾਹੀਦਾ ਹੈ। ਮਾਪਿਆਂ, ਸਿੱਖਿਆਦਾਤਿਆਂ ਜਾਂ ਸਕੂਲ ਪ੍ਰਬੰਧਕਾਂ ਨੂੰ, ਨਾ ਨੈਤਿਕ ਅਧਿਕਾਰ ਹੈ, ਨਾ ਸਮਾਜਿਕ ਜਾਂ ਸੰਵਿਧਾਨਿਕ ਕਿ ਉਹ ਬੱਚਿਆਂ ਦੀ ਪ੍ਰਤਿਭਾ ਦੇ ਫੁੱਲਣ ਦੇ ਰਸਤੇ ਵਿਚ ਰੁਕਾਵਟਾਂ ਖੜੀਆਂ ਕਰਨ। ਅਜਿਹੇ ਸਕੂਲਾਂ ਨੂੰ ਤਾਂ ਸਗੋਂ ਸਜ਼ਾ ਮਿਲਣੀ ਚਾਹੀਦੀ ਹੈ। ਇਨ੍ਹਾਂ ਨੂੰ ਤੁਰੰਤ ਬੰਦ ਕਰਨਾ ਚਾਹੀਦਾ ਹੈ। ਕਿੰਨੇ ਅਫ਼ਸੋਸ ਦੀ ਗੱਲ ਹੈ ਕਿ ਜਿਸ ਬੱਚੇ

ਘਰ ਵਿਚ, ਨਾ ਗਵਾਂਢ ਵਿਚ ਕੋਈ ਅੰਗਰੇਜ਼ੀ ਜਾਣਦਾ ਹੈ ਤੇ ਜਿਸ ਦੇ ਸਕੂਲ ਦੇ ਅਧਿਆਪਕ ਵੀ ਅਣਸਰਦੇ ਨੂੰ ਹੀ ਟੁੱਟੀ-ਫੁੱਟੀ ਅੰਗਰੇਜ਼ੀ ਬੋਲਦੇ ਜਾਂ ਲਿਖਦੇ ਹਨ, ਉਸ ਨੂੰ ਅੰਗਰੇਜ਼ੀ ਰਾਹੀਂ ਪੜ੍ਹਾਉਣ ਦਾ ਜਤਨ ਕੀਤਾ ਜਾ ਰਿਹਾ ਹੈ। ਇਹੋ ਹੀ ਨਹੀਂ, ਇਸ ਗ਼ਲਤੀ ਨੂੰ ਆਪਣੀ ਵਡਿਆਈ ਮੰਨਿਆ ਜਾ ਰਿਹਾ ਹੈ। ਸਾਡੀ ਘੱਟ ਪੜ੍ਹੀ-ਲਿਖੀ ਜਾਂ ਅਨਪੜ੍ਹ ਜਨਤਾ, ਧੋਖੇਬਾਜ਼, ਨੀਮ-ਹਕੀਮ ਸਿੱਖਿਆਦਾਤਿਆਂ ਦੇ ਆਖੇ ਲੱਗ ਕੇ, ਆਪਣੇ ਬੱਚਿਆਂ ਨੂੰ ਅੰਗਰੇਜ਼ੀ ਮਾਧਿਅਮਾਂ ਦੇ ਸਕੂਲਾਂ ਵਿਚ ਭੇਜ ਕੇ ਇਹ ਸਮਝਣ ਲੱਗ ਜਾਂਦੀ ਹੈ ਕਿ ਅੰਗਰੇਜ਼ੀ ਮਾਧਿਅਮ ਰਾਹੀਂ ਬੱਚਿਆਂ ਦਾ ਭਵਿੱਖ ਉੱਜਲ ਹੋ ਜਾਣਾ ਹੈ, ਉਨ੍ਹਾਂ ਨੂੰ ਉੱਚ-ਪੱਧਰੀ ਨੌਕਰੀਆਂ ਮਿਲ ਜਾਣੀਆਂ ਹਨ ਤੇ ਬਦੇਸਾਂ ਵਿਚ ਉਨ੍ਹਾਂ ਨੂੰ ਢੇਰ ਸਾਰੇ ਕੰਮ-ਧੰਦੇ ਲੱਭ ਜਾਣੇ ਹਨ ਜਾਂ ਉਨ੍ਹਾਂ ਨੇ ਤਾਂ ਅੰਗਰੇਜ਼ੀ ਦੀ ਜਾਣਕਾਰੀ ਸਦਕਾ ਅਸਮਾਨ ਦੀਆਂ ਟਾਕੀਆਂ ਹੀ ਲਾਹ ਲਿਆਉਣੀਆਂ ਹਨ!

ਪ੍ਰੋਫ਼ੈਸਰ ਪ੍ਰੀਤਮ ਸਿੰਘ ਜੀ ਨੇ ਇਸ ਪੁਸਤਕ ਵਿਚ ਦਰਜ ਆਪਣੇ ਮਜ਼ਮੂਨਾਂ ਵਿਚ ਅੰਗਰੇਜ਼ੀ ਦੇ ਵਿਸ਼ੇ ਬਾਰੇ ਸਾਰੇ ਭੁਲੇਖਿਆਂ ਅਤੇ ਛਲਾਵਿਆਂ ਨੂੰ ਅੰਕੜਿਆਂ ਦੇ ਆਧਾਰ ਉੱਤੇ ਦੂਰ ਕਰਨ ਦਾ ਜਤਨ ਕੀਤਾ ਹੈ। ਪ੍ਰੋਫ਼ੈਸਰ ਸਾਹਿਬ ਸੰਕੁਚਿਤ ਅਰਥਾਂ ਵਿਚ ਸਿੱਖਿਆ-ਸ਼ਾਸਤਰੀ ਨਹੀਂ ਹਨ, ਪਰ ਉਨ੍ਹਾਂ ਨੇ ਉਹ ਕਾਰਜ ਕੀਤਾ ਹੈ ਜੋ ਪ੍ਰਮੁਖ ਸਿੱਖਿਆ-ਸ਼ਾਸਤਰੀਆਂ ਨੂੰ ਕਰਨਾ ਚਾਹੀਦਾ ਸੀ।

ਪਿਛਲੇ ਦਿਨੀਂ (ਨਵੰਬਰ, 1999) NCERT ਦੀ ਪਤ੍ਰਿਕਾ *ਇੰਡੀਅਨ ਐਜੂਕੇਸ਼ਨ* ਵਿਚ ਮੈਸੂਰ ਦੇ ਪ੍ਰਦੇਸ਼ਿਕ ਸਿੱਖਿਆ ਕਾਲਜ ਦੇ ਪ੍ਰੋਫ਼ੈਸਰ ਸ੍ਰੀ ਐੱਨ. ਐੱਸ. ਰਘੁਨਾਥ ਜੀ ਦਾ ਇਕ ਲੇਖ ਅੰਗਰੇਜ਼ੀ ਦੇ ਸੰਬੰਧ ਵਿਚ ਛਪਿਆ ਸੀ। ਉਸ ਵਿਚ ਉਹ ਲਿਖਦੇ ਹਨ ਕਿ ਮੈਨੂੰ ਯੂ.ਕੇ. ਦੇ ਇਕ ਉੱਘੇ ਪ੍ਰੋਫ਼ੈਸਰ ਨਾਲ ਕੁੱਝ ਮਹੀਨੇ ਰਲ ਕੇ ਕੰਮ ਕਰਨ ਦਾ ਮੌਕਾ ਮਿਲਿਆ। ਇਕ ਦਿਨ ਬਹਿਸ ਦਾ ਵਿਸ਼ਾ ਸੀ 'ਅੰਗਰੇਜ਼ੀ ਦੀ ਪੜ੍ਹਾਈ'। ਮੈਂ ਕਿਹਾ : ਅਸੀਂ ਅੰਗਰੇਜ਼ੀ ਦੇ ਅਧਿਆਪਕਾਂ ਨੇ ਹਿੰਦੁਸਤਾਨ ਵਿਚ ਅੰਗਰੇਜ਼ੀ ਨੂੰ ਜਿਊਂਦਾ ਹੀ ਨਹੀਂ ਰੱਖਿਆ, ਸਗੋਂ ਇਸ ਦੇ ਵਿਕਾਸ ਵਿਚ ਵੀ ਬਹੁਤ ਹਿੱਸਾ ਪਾਇਆ ਹੈ। ਮੇਰੀ ਗੱਲ ਸੁਣ ਕੇ ਅੰਗਰੇਜ਼ ਪ੍ਰੋਫ਼ੈਸਰ ਨੇ ਨਫ਼ਰਤ-ਭਰੇ ਅੰਦਾਜ਼ ਵਿਚ ਕਿਹਾ :

> Don't you have self-respect ? You have thousands of years of tradition and well-developed languages and literatures. It is time you use them to teach your children. Yes, if your culture matters, these languages of India should be the languages of learning. Language carries the whole culture with it. You need to have faith in your culture. Teach your children in your languages in the early formative years. If regional languages are not given to them, as is happening in Public schools and Convents, the damage done to their cognitive performance will be immense. The English language will aggressively insulate them for any meaningful interaction with local language.[1]

---



1. *Journal of Indian Education*. Nov., 1999, NCERT, ਜਿਲਦ XXV, ਨੰ. 3, ਸਫ਼ਾ 106.

ਜਿਹੜੇ ਸਭਿਅਤਾ ਤੇ ਸਭਿਆਚਾਰ ਦੀ ਗੱਲ ਜਾਣਦੇ ਹਨ, ਜਿਨ੍ਹਾਂ ਨੂੰ ਧਰਮ ਤੇ ਨੈਤਿਕ ਕੀਮਤਾਂ ਦੀ ਅਹਿਮੀਅਤ ਦਾ ਪਤਾ ਹੈ ਅਤੇ ਜਿਨ੍ਹਾਂ ਨੂੰ ਆਪਣੇ ਬੱਚਿਆਂ ਨਾਲ ਹਿਤ ਹੈ, ਉਹ ਕਦੇ ਵੀ ਬਦੇਸੀ ਭਾਸ਼ਾ ਨੂੰ ਸਿੱਖਿਆ ਦਾ ਮਾਧਿਅਮ ਨਹੀਂ ਬਣਾ ਸਕਦੇ। ਇਸ ਸੰਬੰਧ ਵਿਚ ਮਹਾਤਮਾ ਗਾਂਧੀ ਜੀ ਤਾਂ ਏਥੋਂ ਤਕ ਲਿਖਦੇ ਹਨ ਕਿ :

"I am convinced that children who receive education in a tongue other than their own, commit suicide."[2]

ਬੱਚੇ ਦਾ ਵਿਅਕਤਿਤ੍ਵ, ਭਾਵਾਤਮਿਕ ਤੇ ਬੌਧਿਕ, ਨੈਤਿਕ ਤੇ ਅਧਿਆਤਮਿਕ, ਮਾਤ-ਭਾਸ਼ਾ ਦੀ ਵਰਤੋਂ ਸਦਕਾ ਹੀ ਵਿਕਸਿਤ ਹੁੰਦਾ ਹੈ।

ਬੱਚੇ ਦੀ ਪਹਿਲੀ ਭਾਸ਼ਾ ਹੋਣੀ ਹੀ ਮਾਤ-ਭਾਸ਼ਾ ਚਾਹੀਦੀ ਹੈ। ਸਿਲੇਬਸ ਬਣਾਉਣ ਵਾਲਿਆਂ ਨੂੰ ਇਹ ਗੱਲ ਚੰਗੀ ਤਰ੍ਹਾਂ ਸਮਝ ਲੈਣੀ ਚਾਹੀਦੀ ਹੈ ਕਿ ਜਦੋਂ ਤਕ ਉਸ ਦੀਆਂ ਬੌਧਿਕ ਯੋਗਤਾਵਾਂ ਅਤੇ ਸਮਰੱਥਾਵਾਂ ਪੂਰੀ ਤਰ੍ਹਾਂ ਵਿਕਸਿਤ ਨਹੀਂ ਹੋ ਜਾਂਦੀਆਂ, ਬੱਚੇ ਦੀ ਸਿੱਖਿਆ ਦਾ ਮਾਧਿਅਮ ਉਸ ਦੀ ਮਾਤ-ਭਾਸ਼ਾ ਹੀ ਹੋਣੀ ਚਾਹੀਦੀ ਹੈ। ਨੌਮ ਚੌਮਸਕੀ (Noam Chomsky) ਲਿਖਦਾ ਹੈ :

> Language learning is not something child does, it is something that happens to the child placed in an appropriate environment, much as the child's body grows and matures in a pre-determined way when provided with appropriate nutrition and environmental stimulation.[3]

ਚੌਮਸਕੀ ਦਾ ਕਥਨ ਸਪਸ਼ਟ ਕਰਦਾ ਹੈ ਕਿ ਢੁਕਵਾਂ ਵਾਤਾਵਰਣ ਭਾਸ਼ਾ ਦੀ ਸਿਖਲਾਈ ਲਈ ਬੇਹੱਦ ਜ਼ਰੂਰੀ ਹੈ। ਛੋਟੀ ਉਮਰ ਦੇ ਬੱਚਿਆਂ ਨੂੰ ਆਸਾਨੀ ਨਾਲ ਮਿਲ ਰਿਹਾ ਵਾਤਾਵਰਣ, ਉਨ੍ਹਾਂ ਦੀ ਮਾਤ-ਭਾਸ਼ਾ ਦੇ ਅਧਿਆਪਨ ਲਈ ਹੀ ਢੁੱਕਵਾਂ ਹੁੰਦਾ ਹੈ, ਹੋਰ ਕਿਸੇ ਵੀ ਭਾਸ਼ਾ ਲਈ ਨਹੀਂ। ਇਸ ਵਾਤਾਵਰਣ ਵਿਚ, ਜੋ ਮਾਂ ਦੇ ਗੋਡੇ ਮੁੱਢ ਹੁੰਦਾ ਹੈ, ਘਰ ਵਿਚ ਹੁੰਦਾ ਹੈ, ਬਜ਼ਾਰ ਵਿਚ ਹੁੰਦਾ ਹੈ, ਬੱਚੇ ਦੀਆਂ ਖੇਡਾਂ ਵਿਚ ਹੁੰਦਾ ਹੈ, ਮੰਦਰ ਜਾਂ ਗੁਰਦੁਆਰੇ ਵਿਚ ਹੁੰਦਾ ਹੈ, ਮੇਲਿਆਂ ਅਤੇ ਵਿਆਹ-ਸ਼ਾਦੀਆਂ ਵਿਚ ਹੁੰਦਾ ਹੈ, ਬੱਚਾ ਮਾਤ-ਭਾਸ਼ਾ ਸਿੱਖਦਾ ਨਹੀਂ, ਸਗੋਂ ਉਸ ਨੂੰ ਸੁਤੇ ਹੀ ਆ ਜਾਂਦੀ ਹੈ; ਮਾਤ-ਭਾਸ਼ਾ ਉਸ ਉੱਤੇ ਵਾਪਰ ਜਾਂਦੀ ਹੈ। ਇਸ ਵਾਤਾਵਰਣ ਵਿਚ ਹੋਰ ਕੋਈ ਭਾਸ਼ਾ ਬੱਚੇ ਦੀ ਨਹੀਂ ਹੋ ਸਕਦੀ। ਬੱਚੇ ਨੂੰ ਉਸ ਦੇ ਵਾਤਾਵਰਣ ਤੋਂ ਟੁੱਟੀ ਹੋਈ ਕਿਸੇ ਵੀ ਹੋਰ ਭਾਸ਼ਾ ਦਾ ਸੱਕਾ ਬਣਨ ਲਈ ਮਜਬੂਰ ਕਰਨਾ ਸਰਾਸਰ ਗ਼ਲਤੀ ਹੈ।

## 2.

ਮਾਤ-ਭਾਸ਼ਾ ਨੂੰ ਸਿੱਖਿਆ ਦੇ ਮਾਧਿਅਮ ਵਜੋਂ ਵਰਤਣਾ ਹੁੰਦਾ ਹੈ, ਇਸ ਲਈ ਬੜਾ ਜ਼ਰੂਰੀ ਹੋ ਜਾਂਦਾ ਹੈ ਕਿ ਬੱਚਿਆਂ ਨੂੰ ਪੰਜਾਬੀ ਭਾਸ਼ਾ ਵਿਚ ਪੂਰੀ ਤਰ੍ਹਾਂ ਪ੍ਰਬੀਨ ਕੀਤਾ ਜਾਵੇ। ਪੰਜਾਬ ਦੇ ਸਕੂਲਾਂ ਵਿਚ ਪੰਜਾਬੀ ਅਧਿਆਪਨ ਦੀ ਵਰਤਮਾਨ ਸਥਿਤੀ

---

2. *Jounral of Indian Education.* Nov., 1999, NCERT, ਜਿਲਦ XXV, ਨੰ. 3, ਸਫ਼ਾ 106.
3. ਉਹੀ, ਸਫ਼ਾ 106-107.

ਤਰਸਜੋਗ ਹੈ। ਇਸ ਦਾ ਜ਼ਿਕਰ ਪ੍ਰੋਫ਼ੈਸਰ ਪ੍ਰੀਤਮ ਸਿੰਘ ਨੇ ਆਪਣੇ ਪਹਿਲੇ ਹੀ ਮਜ਼ਮੂਨ ਵਿਚ ਕੀਤਾ ਹੈ। ਪੰਜਾਬ ਵਿਚ ਤਕਰੀਬਨ 13000 ਪ੍ਰਾਇਮਰੀ ਸਕੂਲ ਹਨ, ਜਿਨ੍ਹਾਂ ਵਿੱਚੋਂ ਸੱਤ ਹਜ਼ਾਰ ਸਕੂਲਾਂ ਵਿਚ ਦੋ ਦੋ ਕਮਰੇ ਅਤੇ ਦੋ ਦੋ ਅਧਿਆਪਕ ਹਨ। ਸਕੂਲਾਂ ਦੀਆਂ ਨਾ ਚਾਰਦੀਵਾਰੀਆਂ ਹਨ, ਨਾ ਕੋਈ ਪ੍ਰਬੰਧ ਟਾਇਲਿਟਾਂ ਦਾ ਹੈ ਤੇ ਨਾ ਹੀ ਬੱਚਿਆਂ ਨੂੰ ਪੀਣ ਵਾਲੇ ਪਾਣੀ ਦੀ ਸਹੂਲਤ ਹੈ। ਅੱਧੇ ਤੋਂ ਵੱਧ ਸਕੂਲਾਂ ਵਿਚ ਬਿਜਲੀ ਨਹੀਂ ਹੈ। ਬੱਚੇ ਜ਼ਮੀਨ ਉੱਤੇ ਹੀ ਬੈਠਦੇ ਹਨ। ਯੂਨੀਸੈਫ਼ ਵੱਲੋਂ 1995 ਵਿਚ ਕੀਤੇ ਸਰਵੇਖਣ ਦੀ ਰਪੋਟ ਅਨੁਸਾਰ ਤਕਰੀਬਨ 30% ਸਕੂਲਾਂ ਵਿਚ ਚੱਜ ਦੇ ਬਲੈਕ ਬੋਰਡ ਵੀ ਨਹੀਂ ਹਨ। ਸਹਾਇਕ ਸਾਮੱਗਰੀ, ਜਿਵੇਂ ਚਾਰਟ, ਮਾਡਲ, ਨਕਸ਼ੇ, ਗਲੋਬ, ਆਦਿ ਤਾਂ ਕਿਸੇ ਵੀ ਸਕੂਲ ਵਿਚ ਨਹੀਂ ਹਨ। ਰਪੋਟ ਵਿਚ ਲਿਖਿਆ ਹੈ ਕਿ ਸਿੱਖਿਆ ਨੂੰ, ਗ਼ਰੀਬੀ ਦੂਰ ਕਰਨ ਦੇ ਸਾਧਨ ਵਜੋਂ ਵਰਤਣ ਲਈ, ਬੜਾ ਜ਼ਰੂਰੀ ਹੈ ਕਿ ਪਹਿਲੋਂ ਸਿੱਖਿਆ ਦੀ ਆਪਣੀ ਗ਼ਰੀਬੀ ਦੂਰ ਕੀਤੀ ਜਾਵੇ ![4]

ਅਸੀਂ ਸੂਚਨਾ-ਤਕਨਾਲੋਜੀ ਦੇ ਜੁਗ ਵਿੱਚੋਂ ਗੁਜ਼ਰ ਰਹੇ ਹਾਂ। ਜਦੋਂ ਅਮਰੀਕਾ ਦੇ ਸਕੂਲਾਂ ਦੇ ਹਰ ਕਮਰੇ ਵਿਚ ਕੰਪਿਊਟਰ ਦਾ ਪ੍ਰਬੰਧ ਹੈ ਤੇ 93% ਸਕੂਲਾਂ ਨੂੰ ਇੰਟਰਨੈਟ ਨਾਲ ਜੋੜਿਆ ਜਾ ਚੁੱਕਾ ਹੈ ਅਤੇ ਹਰ ਸਕੂਲ ਨੂੰ ਭਾਸ਼ਾ-ਪ੍ਰਯੋਗਸ਼ਾਲਾ, ਫ਼ਿਲਮਾਂ, ਧੁਨੀ ਅਤੇ ਉੱਚਾਰਣ ਦੇ ਕੈਸਟਾਂ, ਟੈਲੀ-ਟੇਪਾਂ, ਭਿੰਨ-ਭਿੰਨ ਕਿਸਮ ਦੇ ਔਡੀਓ-ਵਿਯੂਅਲ ਟੇਪਾਂ, ਪ੍ਰਾਜੈਕਟਰਾਂ, ਆਦਿ ਦੀ ਖੁੱਲ੍ਹੀ ਵਰਤੋਂ ਦੀ ਸਹੂਲਤ ਹੈ, ਸਾਡੇ ਸਕੂਲਾਂ ਵਿਚ ਬਲੈਕ-ਬੋਰਡ ਵੀ ਨਾ ਹੋਣ, ਹੋਰ ਤਾਂ ਹੋਰ ਟੀਚਰ ਵੀ ਨਾ ਹੋਣ ਤਾਂ ਸਾਡੇ ਬੱਚਿਆਂ ਦੀ ਮਾਤ-ਭਾਸ਼ਾ ਦੇ ਵਿਕਾਸ ਦੀ ਗੱਲ ਉੱਤੇ ਪ੍ਰਸ਼ਨ-ਚਿੰਨ੍ਹ ਦਾ ਲੱਗ ਜਾਣਾ ਜ਼ਰੂਰੀ ਗੱਲ ਹੈ।

ਪੰਜਾਬ ਦੇ ਪ੍ਰਾਇਮਰੀ ਸਕੂਲਾਂ ਵਿਚ ਦਸ ਹਜ਼ਾਰ ਦੇ ਕਰੀਬ ਅਧਿਆਪਕਾਂ ਦੀਆਂ ਅਸਾਮੀਆਂ ਖ਼ਾਲੀ ਪਈਆਂ ਹਨ। ਹਰ ਰੋਜ਼ 7-8 ਟੀਚਰ ਰਿਟਾਇਰ ਹੋ ਜਾਂਦੇ ਹਨ। ਨਤੀਜੇ ਵਜੋਂ ਦਿਨ-ਬਦਿਨ ਪ੍ਰਾਇਮਰੀ ਸਕੂਲ, ਟੀਚਰਾਂ ਤੋਂ ਸੱਖਣੇ ਹੋ ਰਹੇ ਹਨ।

ਕਿੰਨੀ ਤਰਸਜੋਗ ਸਥਿਤੀ ਹੈ ਕਿ 7000 ਸਕੂਲਾਂ ਵਿਚ ਤਿੰਨ ਜਮਾਤਾਂ ਹਰ ਵੇਲੇ ਹੀ ਵਿਹਲੀਆਂ ਰਹਿੰਦੀਆਂ ਹਨ। ਉਨ੍ਹਾਂ ਲਈ ਨਾ ਟੀਚਰ ਹੁੰਦਾ ਹੈ, ਨਾ ਕਮਰਾ। ਆਉਣ ਵਾਲੇ 20-25 ਵਰ੍ਹਿਆਂ ਵਿਚ ਇਸ ਸਥਿਤੀ ਵਿਚ ਸੁਧਾਰ ਦੀ ਉਮੀਦ ਵੀ ਨਹੀਂ ਕੀਤੀ ਜਾ ਸਕਦੀ। ਸ਼ਾਇਦ ਇਹ ਵੇਖ ਕੇ ਹੀ ਵਿਸ਼ਵ ਬੈਂਕ ਦੀ ਰਪੋਟ (1996) ਵਿਚ ਕਿਹਾ ਗਿਆ ਹੈ ਕਿ ਆਮ ਹਿੰਦੁਸਤਾਨੀ ਢਾਈ ਜਮਾਤਾਂ ਪਾਸ ਹੈ ਤੇ ਜੇ ਸਿੱਖਿਆ ਦੇ ਪ੍ਰਸਾਰ ਦੀ ਗਤੀ ਨੂੰ ਤੇਜ਼ ਨਹੀਂ ਕੀਤਾ ਜਾਂਦਾ ਤਾਂ 2050 ਤਕ ਵੀ ਅਸੀਂ ਮੁਸ਼ਕਲ ਨਾਲ ਚੌਥੀ ਜਮਾਤ ਤਕ ਹੀ ਪਹੁੰਚ ਸਕਾਂਗੇ। ਪੰਜਾਬ ਦੇ ਸਿੱਖਿਆ-ਮੰਤਰੀ ਦਾ ਬਿਆਨ ਅਤੇ ਸਰਕਾਰੀ ਰਪੋਟਾਂ ਦੱਸਦੀਆਂ ਹਨ ਕਿ ਸਿੱਖਿਆ-ਬਜਟ ਦਾ 98.5% ਭਾਗ ਅਧਿਆਪਕਾਂ ਦੀਆਂ ਤਨਖ਼ਾਹਾਂ ਉੱਤੇ ਹੀ ਖ਼ਰਚ ਹੁੰਦਾ ਹੈ। ਭਲਾ 1.5% ਬਜਟ ਨਾਲ 13000 ਸਕੂਲਾਂ ਦੀਆਂ ਇਮਾਰਤਾਂ, ਚਾਰਦੀਵਾਰੀਆਂ, ਟਾਇਲਿਟ, ਪੀਣ ਵਾਲੇ ਪਾਣੀ, ਬਿਜਲੀ, ਸਹਾਇਕ ਸਾਮੱਗਰੀ, ਆਦਿ ਦੀਆਂ ਲੋੜਾਂ ਕਿਵੇਂ ਪੂਰੀਆਂ ਕੀਤੀਆਂ ਜਾ ਸਕਦੀਆਂ ਹਨ ?

ਪੰਜਾਬ ਰਾਜ, ਘਰੇਲੂ ਆਮਦਨ ਦਾ ਕੇਵਲ 2.6% ਸਿੱਖਿਆ ਨੂੰ ਦੇਂਦਾ ਹੈ[5] ਜਦੋਂ

4. Walia And J.S. Rajput, *Teachers World Over Education : New Horizons.* 2000, Amritsar, Guru Nanak Dev University, ਸਫ਼ਾ 19.

ਕਿ ਭਾਰਤ ਦੇ ਸਾਰੇ ਪ੍ਰਾਂਤਾਂ ਦੀ ਔਸਤ 3.7% ਬੈਠਦੀ ਹੈ। ਇਸ ਤੋਂ ਇਲਾਵਾ ਕੁੱਲ ਸਿੱਖਿਆ-ਬਜਟ ਦਾ ਪ੍ਰਾਇਮਰੀ ਸਿੱਖਿਆ ਨੂੰ ਦਿੱਤਾ ਜਾ ਰਿਹਾ ਭਾਗ, ਪੰਜਾਬ ਵਿਚ 31% ਹੈ[6] ਜਦੋਂ ਕਿ ਕੌਮੀ ਔਸਤ 51% ਹੈ। ਜ਼ਾਹਰ ਹੈ ਕਿ ਪੰਜਾਬ ਦੀ ਸਰਕਾਰ ਨੂੰ ਸਿੱਖਿਆ ਦੀ ਗੁਣਵੱਤਾ ਦੀ ਕੋਈ ਚਿੰਤਾ ਨਹੀਂ।

ਇਸ ਵੇਲੇ ਪ੍ਰਾਇਮਰੀ ਸਕੂਲ ਦੇ ਸਿਲੇਬਸ ਵਿਚ ਸ਼ਾਮਲ ਹਨ : ਪੰਜਾਬੀ, ਹਿੰਦੀ, ਅੰਗਰੇਜ਼ੀ, ਗਣਿਤ, ਸਮਾਜਿਕ ਅਧਿਐਨ, ਜਨਰਲ ਸਾਇੰਸ, ਡਰਾਇੰਗ, ਸਰੀਰਿਕ ਸਿੱਖਿਆ ਅਤੇ ਧਾਰਮਿਕ ਜਾਂ ਨੈਤਿਕ ਸਿੱਖਿਆ। ਹਰ ਵਿਸ਼ੇ ਤੇ ਹਰ ਜਮਾਤ ਲਈ ਵੱਖੋ-ਵੱਖਰੀਆਂ ਪਾਠ-ਪੁਸਤਕਾਂ ਹਨ। ਸਿਲੇਬਸ ਬੇਹੱਦ ਭਾਰੇ ਹਨ ਤੇ ਪੁਸਤਕਾਂ ਦੀ ਗਿਣਤੀ ਵੀ ਬਹੁਤ ਵੱਡੀ ਹੈ। ਸਿਲੇਬਸ ਬਣਾਉਣ ਵਾਲਿਆਂ ਨੇ ਇਹ ਸੋਚ ਕੇ ਸਿਲੇਬਸ ਬਣਾਏ ਹਨ ਕਿ ਪੰਜ ਜਮਾਤਾਂ ਨੂੰ ਪੜ੍ਹਾਉਣ ਲਈ ਪੰਜ ਟੀਚਰ ਹੋਣਗੇ ਅਤੇ ਹਰ ਜਮਾਤ ਲਈ ਇਕ ਵੱਖਰਾ ਕਮਰਾ ਹੋਵੇਗਾ। ਇਸ ਤੋਂ ਇਲਾਵਾ ਉਨ੍ਹਾਂ ਦਾ ਖ਼ਿਆਲ ਸੀ ਕਿ ਸਾਲ ਭਰ ਵਿਚ 250-260 ਦਿਨ ਸਕੂਲ ਲੱਗਣਗੇ। ਪਰ ਸੱਚ ਇਹ ਹੈ ਕਿ ਤਿੰਨ ਜਮਾਤਾਂ ਹਰ ਵੇਲੇ ਖ਼ਾਲੀ ਰਹਿੰਦੀਆਂ ਹਨ। ਬੱਚਿਆਂ ਲਈ ਨਾ ਕਮਰਾ ਹੁੰਦਾ ਹੈ ਨਾ ਟੀਚਰ ਅਤੇ 70-80% ਅਧਿਆਪਕ ਸਾਲ ਵਿਚ 45-55 ਦਿਨ ਸਕੂਲ ਤੋਂ ਬਾਹਰ ਗ਼ੈਰ-ਅਕਾਦਮਿਕ ਡਿਊਟੀਆਂ ਨਿਭਾਉਂਦੇ ਹਨ, ਕਦੇ ਮਰਦਮਸ਼ੁਮਾਰੀ, ਕਦੇ ਚੋਣਾਂ, ਕਦੇ ਆਰਥਿਕ ਸਰਵੇਖਣ, ਕਦੇ ਸਾਖਰਤਾ-ਮੁਹਿੰਮ, ਕਦੇ ਪਲਸ ਪੋਲੀਓ, ਕਦੇ ਕੁੱਝ, ਕਦੇ ਕੁੱਝ। ਉਸਤਾਦਾਂ ਦੀ ਗਿਣਤੀ ਤਾਂ ਪਹਿਲੋਂ ਹੀ ਘੱਟ ਹੈ। ਇਨ੍ਹਾਂ ਦੀ ਗ਼ੈਰ-ਹਾਜ਼ਰੀ, ਪੜ੍ਹਾਈ ਉੱਤੇ ਹੋਰ ਵਧੇਰੇ ਬੁਰਾ ਪ੍ਰਭਾਵ ਪਾਉਂਦੀ ਹੈ। ਐਨ.ਸੀ.ਈ.ਆਰ.ਟੀ. ਦੇ ਅਧਿਐਨ ਦੇ ਮੁਤਾਬਕ ਪਰੀਖਿਆ ਵਿਚ 50% ਬੱਚੇ ਅੱਧਾ ਪਰਚਾ ਵੀ ਨਹੀਂ ਕਰਦੇ।[7] ਪਲੈਨਿੰਗ ਕਮਿਸ਼ਨ ਦੀ ਰਿਪੋਰਟ (1996) ਦੱਸਦੀ ਹੈ ਕਿ ਪੰਜਵੀਂ ਪਾਸ ਬੱਚਿਆਂ ਵਿੱਚੋਂ 62% 'ਸਥਾਈ ਸਾਖਰਤਾ' ਵੀ ਪ੍ਰਾਪਤ ਨਹੀਂ ਕਰ ਸਕੇ। ਰਪੋਟ ਵਿਚ ਲਿਖਿਆ ਗਿਆ ਹੈ ਕਿ ਬਹੁਤੇ ਪ੍ਰਾਇਮਰੀ ਸਕੂਲਾਂ ਵਿਚ ਪੜ੍ਹਾਈ ਤੇ ਨਿਰੱਖਰਤਾ ਦੀ ਸਹਿਹੋਂਦ ਹੈ।

1999 ਵਿਚ ਲੇਖਕ ਨੇ 386 ਪੰਜਵੀਂ ਪਾਸ ਬੱਚਿਆਂ ਨੂੰ ਗਣਿਤ ਤੇ ਪੰਜਾਬੀ ਦਾ ਇਕ ਸਾਧਾਰਨ ਟੈਸਟ ਦਿੱਤਾ ਸੀ। ਗਣਿਤ ਵਿਚ ਕੇਵਲ 4% ਅਤੇ ਪੰਜਾਬੀ ਵਿਚ ਕੇਵਲ 12% ਬੱਚੇ 33% ਜਾਂ ਇਸ ਤੋਂ ਵੱਧ ਅੰਕ ਲੈ ਸਕੇ ਸਨ।[8]

ਪੰਜਾਬ ਦੇ ਓਦੋਂ ਦੇ ਸਿੱਖਿਆ-ਸਕੱਤਰ ਸ੍ਰੀ ਲੱਖਣਪਾਲ ਦੀ 1997 ਵਿਚ ਤਿਆਰ ਕੀਤੀ ਰਪੋਟ ਦੇ ਅਨੁਸਾਰ 3000 ਪ੍ਰਾਇਮਰੀ ਸਕੂਲਾਂ ਕੋਲ ਇਕ ਵੀ ਕਮਰਾ ਨਹੀਂ ਹੈ, ਮਸਾਂ 20% ਸਕੂਲਾਂ ਕੋਲ ਆਪਣਾ ਅਖਵਾਉਣ ਨੂੰ ਇਕ ਜਾਂ ਡੇੜ੍ਹ ਕਮਰਾ ਹੈ। 1500

5. G.O.I., MHRD, *Analysis of Budgeted Expenditure on Education*, 1997-98. Deptt. of Education.
6. ਉਹੀ, ਸਫ਼ਾ 18.
7. Kiran Bhatty, *Educational Deprivation in India*. Economic and Political weekly, ਜੁਲਾਈ 1998, ਸਫ਼ੇ 1735-36.
8. T.R. Sharma, *Credibility of 5th Class Examination, Unpublished Monograph*, ਜੁਲਾਈ, 1999. ਇਹ ਕਾਰਜ; ਨਿਸ਼ਕਾਮ ਸਿੱਖ ਵੈਲਫ਼ੇਅਰ ਕਾਊਂਸਿਲ (ਰਜਿਸਟਰਡ), ਨਵੀਂ ਦਿੱਲੀ ਲਈ ਕੀਤਾ ਗਿਆ ਸੀ।

ਸਕੂਲਾਂ ਵਿਚ ਇਕ ਵੀ ਟੀਚਰ ਨਹੀਂ ਹੈ। ਫੇਰ ਵੀ ਸਾਡੀ ਵਜ਼ਾਰਤ ਵੱਲੋਂ ਹਰ ਰੋਜ਼ ਅਜਿਹੇ ਏਲਾਨ ਛਪਦੇ ਹਨ ਕਿ ਸਿੱਖਿਆ ਵਿਚ ਤੇਜ਼ੀ ਨਾਲ ਸੁਧਾਰ ਹੋ ਰਿਹਾ ਹੈ—1500 ਸਕੂਲਾਂ ਨੂੰ ਅਪਗ੍ਰੇਡ ਕੀਤਾ ਜਾ ਰਿਹਾ ਹੈ, 9000 ਟੀਚਰਾਂ ਦੀਆਂ ਨਿਯੁਕਤੀਆਂ ਕੀਤੀਆਂ ਜਾ ਰਹੀਆਂ ਹਨ, ਆਦਿ!

ਸਿੱਖਿਆ-ਸ਼ਾਸਤਰੀ ਦੱਸਦੇ ਹਨ ਕਿ ਸਿੱਖਿਆ ਦੀ ਗੁਣਵੱਤਾ ਦਾ ਆਧਾਰ ਗੁਣਵਾਨ ਅਧਿਆਪਕ ਹੁੰਦੇ ਹਨ। ਸਾਡੀ ਹਾਲਤ ਇਹ ਹੈ ਕਿ ਸਾਡੇ ਕੋਲ ਅਧਿਆਪਕ ਹਨ ਹੀ ਨਹੀਂ, ਗੁਣਵੱਤਾ ਦੀ ਗੱਲ ਤਾਂ ਇਕ ਪਾਸੇ ਰਹੀ।

ਪ੍ਰੋ. ਪ੍ਰੀਤਮ ਸਿੰਘ ਨੇ ਪੰਜਾਬ ਰਾਜ ਤੇ ਇਸ ਦੇ ਬੱਚਿਆਂ ਦੇ ਹਿਤਾਂ ਨੂੰ ਮੁੱਖ ਰੱਖ ਕੇ, ਕੱਚੀ ਪਹਿਲੀ ਤੋਂ ਅੰਗਰੇਜ਼ੀ ਸ਼ੁਰੂ ਕਰਨ ਨਾਲ ਹੋਣ ਵਾਲੀ ਹਾਨੀ ਨੂੰ ਅਤੇ ਸਿੱਖਿਆ-ਸ਼ਾਸਤਰੀਆਂ ਦੀਆਂ ਚੇਤਾਵਨੀਆਂ ਨੂੰ ਧਿਆਨ ਵਿਚ ਰੱਖਦਿਆਂ, ਸਮੁੱਚੀ ਸਮੱਸਿਆ ਨੂੰ ਵਿਗਿਆਨਿਕ ਢੰਗ ਨਾਲ ਵਿਚਾਰਿਆ ਹੈ। ਉਨ੍ਹਾਂ ਦੀ ਪਹਿਲੀ ਚਿੰਤਾ, ਜੋ ਹਰ ਮਾਂ-ਬਾਪ ਦੀ ਚਿੰਤਾ ਵੀ ਹੁੰਦੀ ਹੈ, ਇਹ ਹੈ ਕਿ ਪ੍ਰਾਇਮਰੀ ਪੱਧਰ ਉੱਤੇ ਬੱਚਿਆਂ ਦੇ ਪੰਜਾਬੀ ਅਧਿਆਪਨ ਨੂੰ ਵਿਗਿਆਨਿਕ ਲੀਹਾਂ ਉੱਤੇ ਪਾਇਆ ਜਾਵੇ। ਪੰਜਾਬੀ ਪੜ੍ਹਾਉਣ ਲਈ :

1. ਅਧਿਆਪਕਾਂ ਦੇ ਸਿਖਲਾਈ-ਕੇਂਦਰਾਂ ਨੂੰ ਮਜ਼ਬੂਤ ਕੀਤਾ ਜਾਵੇ। ਉਨ੍ਹਾਂ ਵਿਚ ਪੰਜਾਬੀ ਅਧਿਆਪਨ ਦੀ ਸਿਖਲਾਈ ਦੇਣ ਲਈ ਵਿਦਵਾਨ ਅਤੇ ਮਾਹਿਰ ਪ੍ਰੋਫ਼ੈਸਰਾਂ ਦੀ ਨਿਯੁਕਤੀ ਕੀਤੀ ਜਾਵੇ ਤੇ ਸੰਸਥਾਵਾਂ ਨੂੰ ਆਧੁਨਿਕ ਸਾਜ਼ੋ-ਸਾਮਾਨ ਨਾਲ ਲੈਸ ਕੀਤਾ ਜਾਵੇ। ਇਹ ਸੱਚ-ਮੁੱਚ ਹੀ ਸਾਡਾ ਦੁਰਭਾਗ ਹੈ ਕਿ ਸਾਡੇ ਕੋਲ ਰਾਜ-ਪੱਧਰ ਉੱਤੇ 'ਰਿਜਨਲ ਇਨਸਟੀਚਿਊਟ ਆਫ਼ ਇੰਗਲਿਸ਼ ਟੀਚਿੰਗ' ਤਾਂ ਹੈ ਪਰ ਇਸ ਵਰਗੀ ਪੰਜਾਬੀ ਅਧਿਆਪਨ ਦੀ ਕੋਈ ਸੰਸਥਾ ਨਹੀਂ ਹੈ, ਜੋ ਪੰਜਾਬੀ ਅਧਿਆਪਕਾਂ ਦੀ ਪੂਰਵ-ਸੇਵਾ ਤੇ ਸੇਵਾ-ਦੌਰਾਨ ਸਿੱਖਿਆ ਦੀ ਸਹੀ ਅਗਵਾਈ ਕਰੇ।
2. ਢੁੱਕਵੀਂ ਗਿਣਤੀ ਵਿਚ ਸਕੂਲਾਂ ਨੂੰ ਅਧਿਆਪਕ ਦਿੱਤੇ ਜਾਣ।
3. ਸਕੂਲਾਂ ਨੂੰ ਲੋੜੀਂਦੀਆਂ ਦ੍ਰਿਸ਼-ਸ਼੍ਰਵ ਸਾਮੱਗਰੀਆਂ, ਚਾਰਟ, ਮਾਡਲ, ਟੇਪ-ਰੀਕਾਰਡਰ ਅਤੇ ਧੁਨੀਆਂ, ਉੱਚਾਰਣ, ਕਵਿਤਾਵਾਂ, ਆਦਿ ਦੇ ਕੈਸੈੱਟ ਮੁਯੱਸਰ ਕਰਵਾਏ ਜਾਣ।
4. ਪੰਜਾਬੀ ਦੇ ਅਧਿਆਪਨ ਲਈ ਟਾਈਮ-ਟੇਬਲ ਵਿਚ ਢੁੱਕਵਾਂ ਸਮਾਂ ਰਾਖਵਾਂ ਰੱਖਿਆ ਜਾਵੇ।
5. ਪੰਜਾਬੀ ਅਧਿਆਪਨ ਦੇ ਖੇਤਰ ਵਿਚ ਖੋਜ-ਕਾਰਜ ਆਰੰਭ ਕੀਤਾ ਜਾਵੇ।
6. ਆਧੁਨਿਕ ਖੋਜਾਂ ਅਨੁਸਾਰ ਸਿਲੇਬਸਾਂ ਅਤੇ ਪਾਠ-ਪੁਸਤਕਾਂ ਤਿਆਰ ਕੀਤੀਆਂ ਜਾਣ।
7. ਨਿਰੀਖਣ ਤੇ ਨਿਗਰਾਨੀ ਨੂੰ ਮਜ਼ਬੂਤ ਕੀਤਾ ਜਾਵੇ, ਅਤੇ
8. ਹਰ ਜਮਾਤ ਲਈ ਮਿਆਰ ਥਾਪੇ ਜਾਣ।

1998 ਵਿਚ ਪੰਜਾਬ ਸਰਕਾਰ ਨੇ ਚਾਣਚੱਕ ਪੰਜਾਬ ਦੇ ਪ੍ਰਾਇਮਰੀ ਸਕੂਲਾਂ ਵਿਚ ਪਹਿਲੀ ਜਮਾਤ ਤੋਂ ਹੀ ਅੰਗਰੇਜ਼ੀ ਦੀ ਲਾਜ਼ਮੀ ਪੜ੍ਹਾਈ ਸ਼ੁਰੂ ਕਰ ਦਿੱਤੀ। ਸੁਣਿਆ ਹੈ ਕਿ ਸਿੱਖਿਆ-ਮੰਤਰੀ ਦੀ ਤਜਵੀਜ਼ ਤਾਂ ਇਹ ਸੀ ਕਿ ਤੀਜੀ ਜਮਾਤ ਤੋਂ ਅੰਗਰੇਜ਼ੀ ਸ਼ੁਰੂ

ਕੀਤੀ ਜਾਵੇ ਪਰ ਚੋਰ ਨਾਲੋਂ ਪੰਡ ਕਾਹਲੀ ਨਿਕਲੀ। ਮੰਤਰੀ-ਮੰਡਲ ਨੇ ਇਹ ਸੋਚ ਕੇ ਕਿ ਸਿੱਖਿਆ-ਮੰਤਰੀ ਬਹੁਤ ਵਡਮੁੱਲਾ ਤੁਹਫ਼ਾ ਪੰਜਾਬ ਦੇ ਬੱਚਿਆਂ ਨੂੰ ਦੇ ਰਹੇ ਹਨ, ਉਨ੍ਹਾਂ ਹੁਕਮ ਸਾਦਰ ਫ਼ਰਮਾਇਆ ਕਿ ਇਹ ਤੁਹਫ਼ਾ ਤੁਰਤ ਹੀ, ਪਹਿਲੀ ਜਮਾਤ ਤੋਂ ਬਖ਼ਸ਼ ਦਿੱਤਾ ਜਾਵੇ। ਏਥੇ ਇਹ ਵੀ ਦੱਸਣਾ ਜ਼ਰੂਰੀ ਹੈ ਕਿ ਸਰਕਾਰ ਨੇ ਅਜਿਹਾ ਦੂਰ-ਪ੍ਰਭਾਵੀ ਫ਼ੈਸਲਾ ਲੈਣ ਤੋਂ ਪਹਿਲਾਂ ਇਹ ਸੁਨਿਸਚਿਤ ਨਹੀਂ ਸੀ ਕੀਤਾ ਕਿ :

1. ਅੰਗਰੇਜ਼ੀ ਪੜ੍ਹਾਉਣ ਲਈ ਸਕੂਲਾਂ ਵਿਚ ਅਧਿਆਪਕ ਮੌਜੂਦ ਹਨ ਕਿ ਨਹੀਂ;
2. ਅੰਗਰੇਜ਼ੀ ਪੜ੍ਹਾਉਣ ਲਈ ਲੋੜੀਂਦਾ ਸਾਜ਼ੋ-ਸਾਮਾਨ ਸਕੂਲਾਂ ਵਿਚ ਹੈ ਵੀ ਕਿ ਨਹੀਂ;
3. ਅੰਗਰੇਜ਼ੀ ਪੜ੍ਹਾਉਣ ਲਈ ਸਿਲੇਬਸ ਤੇ ਉਸ ਉੱਤੇ ਢੁੱਕਦੀਆਂ ਪੁਸਤਕਾਂ ਤਿਆਰ ਹਨ ਕਿ ਨਹੀਂ; ਅਤੇ
4. ਅੰਗਰੇਜ਼ੀ ਪੜ੍ਹਾਉਣ ਲਈ ਸਕੂਲਾਂ ਤੇ ਘਰਾਂ ਵਿਚ ਢੁੱਕਵਾਂ ਮਾਹੌਲ ਪੈਦਾ ਕਰਨ ਦੀ ਕੋਈ ਯੋਜਨਾ ਤਿਆਰ ਹੈ ਕਿ ਨਹੀਂ ?

ਸਰਕਾਰ ਤਾਂ ਖ਼ੁਸ਼ ਸੀ ਕਿ ਉਸ ਨੇ ਬਹੁਤ ਵਧੀਆ ਫ਼ੈਸਲਾ ਲੈ ਲਿਆ ਹੈ, ਪਰ ਕਿੰਨੇ ਅਫ਼ਸੋਸ ਦੀ ਗੱਲ ਹੈ ਕਿ ਇੰਨਾ ਗੰਭੀਰ ਵਿਦਿਅਕ ਫ਼ੈਸਲਾ ਲੈਣ ਤੋਂ ਪਹਿਲਾਂ ਸਰਕਾਰ ਨੇ ਕਿਸੇ ਸਿੱਖਿਆ-ਸ਼ਾਸਤਰੀ ਦੀ ਕੋਈ ਸਲਾਹ ਨਾ ਲਈ ਤੇ ਨਾ ਮਾਹਿਰਾਂ ਨਾਲ ਵਿਚਾਰ-ਵਟਾਂਦਰਾ ਕੀਤਾ ਅਤੇ ਨਾ ਹੀ ਆਪਣੇ ਉੱਭੜਵਾਹੇ ਕੀਤੇ ਫ਼ੈਸਲੇ ਦੇ ਸੰਭਵ ਮਾੜੇ ਪ੍ਰਭਾਵ ਨਿਕਲ ਪੈਣ ਦੀ ਸੂਰਤ ਵਿਚ ਫ਼ੈਸਲੇ ਉੱਤੇ ਪੁਨਰ-ਵਿਚਾਰ ਦਾ ਰਾਹ ਖੁੱਲ੍ਹਾ ਰੱਖਿਆ। ਲੋਕਤੰਤਰੀ ਅਖਵਾਉਣ ਵਾਲੀ ਸਰਕਾਰ ਨੇ, ਲੋਕਾਂ ਵੱਲ ਪਿੱਠ ਕਰ ਕੇ, ਇਕ ਬਹੁਤ ਹੀ ਵੱਡਾ ਤਾਨਾਸ਼ਾਹੀ ਫ਼ੈਸਲਾ ਲੈ ਲਿਆ।

ਆਲੋਚਕਾਂ ਦੀਆਂ ਅੱਖਾਂ ਪੂੰਝਣ ਲਈ ਪ੍ਰਾਇਮਰੀ ਸਕੂਲ ਦੇ ਅਧਿਆਪਕਾਂ ਨੂੰ ਅੰਗਰੇਜ਼ੀ ਪੜ੍ਹਾਉਣ ਦੀ ਸਿਖਲਾਈ ਦੇਣ ਵਾਸਤੇ, ਮਾਹਿਰ ਤਿਆਰ ਕਰਨ ਲਈ ਸੀਨੀਅਰ ਟੀਚਰਾਂ ਦਾ ਇਕ ਦਲ ਗਠਿਤ ਕੀਤਾ ਤੇ ਦਲ ਦੇ ਮੈਂਬਰਾਂ ਨੂੰ 'ਰਿਜਨਲ ਇਨਸਟੀਚਿਊਟ ਔਂਵ ਇੰਗਲਿਸ਼ ਟੀਚਿੰਗ', ਚੰਡੀਗੜ੍ਹ ਵਿਚ ਸਿਰਫ਼ **ਇਕ ਦਿਨ ਦੀ ਟ੍ਰੇਨਿੰਗ ਦਿਵਾਈ ਗਈ।** ਟ੍ਰੇਨਿੰਗ ਇਨਸਟੀਚਿਊਟ ਨੇ ਇਸ ਟ੍ਰੇਨਿੰਗ ਦੇ ਬਾਰੇ ਜੋ ਲਿਖਿਆ ਹੈ, ਉਹ ਪ੍ਰੋਫ਼ੈਸਰ ਪ੍ਰੀਤਮ ਸਿੰਘ ਦੇ ਮਜ਼ਮੂਨ 'ਪੰਜਾਬ ਵਿਚ ਬਾਲ-ਕੇਂਦਰਾਂ ਦੀ ਲਹਿਰ' ਵਿਚ ਇਸ ਤਰ੍ਹਾਂ ਦਰਜ ਹੈ :

> ਅੰਗਰੇਜ਼ੀ ਦੇ ਰਿਜਨਲ ਇਨਸਟੀਚਿਊਟ, ਚੰਡੀਗੜ੍ਹ ਦੇ ਡਾਇਰੈਕਟਰ ਸ੍ਰੀ ਹਰਜੀਤ ਵਾਸੁਦੇਵ ਨੇ ਪ੍ਰਾਇਮਰੀ ਪੱਧਰ ਉੱਤੇ ਸਿੱਖਿਆ ਨੂੰ ਇਕ-ਭਾਸ਼ੀ ਰੱਖਣ ਦੀ ਸਲਾਹ ਦਿੱਤੀ ਪਰ ਤੋਤਾ-ਸਰਕਾਰ ਨਾ ਮੰਨੀ... ਸਰਕਾਰ ਨੇ 'Key resource persons' ਸਿਖਲਾਈ ਵਾਸਤੇ ਭੇਜੇ। "These key persons were supposed to further train resource persons (school lecturers) at district level to teach primary school teachers. We trained them for just one day, which wasn't enough."

ਜ਼ਾਹਰ ਹੈ ਕਿ ਪ੍ਰਾਇਮਰੀ ਸਕੂਲਾਂ ਦੇ ਅਧਿਆਪਕਾਂ ਨੂੰ ਅੰਗਰੇਜ਼ੀ ਦੀ ਸਿਖਲਾਈ ਦੇਣ ਦਾ ਪ੍ਰੋਗਰਾਮ ਬੇਦਿਲੀ ਨਾਲ ਉਲੀਕਿਆ ਗਿਆ ਸੀ। ਦਰਅਸਲ ਸਰਕਾਰ ਕੇਵਲ ਅੰਗਰੇਜ਼ੀ ਨੂੰ ਸ਼ੁਰੂ ਕਰਨਾ ਚਾਹੁੰਦੀ ਸੀ, ਇਸ ਦੀ ਠੁੱਕਦਾਰ ਪੜ੍ਹਾਈ ਕਰਵਾਉਣ ਵਾਸਤੇ ਨਾ ਕਦੇ ਉਸ ਦੀ ਰੁਚੀ ਸੀ, ਨਾ ਹੈ। ਜਿਸ ਸਰਕਾਰ ਦੀ ਪੰਜਾਬੀ ਦੀ ਪੜ੍ਹਾਈ ਨੂੰ ਮਜ਼ਬੂਤ

ਕਰਨ ਵਿਚ ਰੁਚੀ ਨਹੀਂ ਹੈ, ਉਹ ਭਲਾ ਅੰਗਰੇਜ਼ੀ ਦੀ ਪੜ੍ਹਾਈ ਵਿਚ ਕੀ ਰੁਚੀ ਰੱਖ ਸਕਦੀ ਹੈ ? ਇਹੋ ਹੀ ਕਾਰਨ ਹੈ ਕਿ ਸਰਕਾਰ ਨੇ ਪ੍ਰੋਫ਼ੈਸਰ ਪ੍ਰੀਤਮ ਸਿੰਘ ਜੀ ਦੇ ਲੇਖਾਂ ਵਿਚ ਤਫ਼ਸੀਲ ਨਾਲ ਦਿੱਤੀਆਂ ਸਲਾਹਾਂ ਵਲ ਉੱਕਾ ਧਿਆਨ ਨਹੀਂ ਦਿੱਤਾ।

## 3.

ਮੇਰੇ ਲੇਖ ਦਾ ਤੀਜਾ ਭਾਗ, ਜਿਸ ਵਿਚ ਅੱਗੋਂ ਇਹ ਨਿਰਣਾ ਕਰਨਾ ਹੈ ਕਿ ਪ੍ਰਾਇਮਰੀ ਦੀਆਂ ਕਲਾਸਾਂ ਵਿਚ ਮਾਂ-ਬੋਲੀ ਦੀ ਥਾਂ ਜਾਂ ਮਾਂ-ਬੋਲੀ ਦੇ ਨਾਲ, ਕਿਸੇ ਵੀ ਹੋਰ ਬੋਲੀ, ਖ਼ਾਸ ਕਰ ਕੇ ਬਦੇਸੀ ਬੋਲੀ ਦੀ ਪੜ੍ਹਾਈ, ਬੱਚਿਆਂ ਦੇ ਕੁਦਰਤੀ ਵਿਕਾਸ ਲਈ ਹਾਨੀਕਾਰਕ ਹੈ, ਪਿਛਲੇ ਦੁਹਾਂ ਭਾਗਾਂ ਨਾਲੋਂ ਵਧੇਰੇ ਅਹਿਮ ਹੈ। ਕਾਰਨ ਇਹ ਕਿ ਜਿਸ ਪੁਸਤਕ ਲਈ ਮੈਂ ਇਹ ਲੇਖ ਉਚੇਚਾ ਲਿਖਣਾ ਪ੍ਰਵਾਨ ਕੀਤਾ ਹੈ, ਉਸ ਦਾ ਮੂਲ ਮੁੱਦਾ ਹੀ ਇਸ ਲੇਖ ਦੇ ਤੀਜੇ ਭਾਗ ਵਾਲਾ ਹੈ। ਪ੍ਰੋਫ਼ੈਸਰ ਪ੍ਰੀਤਮ ਸਿੰਘ ਨੇ ਕਦੇ ਵੀ ਇਹ ਨਹੀਂ ਕਿਹਾ ਕਿ ਪੰਜਾਬ ਦੇ ਬੱਚਿਆਂ ਨੂੰ ਅੰਗਰੇਜ਼ੀ ਨਹੀਂ ਪੜ੍ਹਾਉਣੀ ਚਾਹੀਦੀ ਤੇ ਨਾ ਮੈਂ ਹੀ ਕਦੀ ਭਾਸ਼ਾਈ ਅੱਤਵਾਦੀਆਂ ਦੇ ਇਸ ਮਤ ਦੀ ਹਾਮੀ ਭਰੀ ਹੈ ਕਿ ਅੰਗਰੇਜ਼ੀ ਦਾ ਬੋਰੀਆ-ਬਿਸਤਰਾ ਭਾਰਤ ਦੇਸ ਵਿੱਚੋਂ ਚੁੱਕ ਕੇ ਸੱਤਾਂ ਸਮੁੰਦਰਾਂ ਤੋਂ ਪਾਰ ਵਗਾਹ ਮਾਰਨਾ ਚਾਹੀਦਾ ਹੈ। ਮੈਂ ਅੰਗਰੇਜ਼ੀ ਤੇ ਹੋਰ ਬਦੇਸੀ ਭਾਸ਼ਾਵਾਂ ਪੜ੍ਹਾਉਣ ਦੇ ਹੱਕ ਵਿਚ ਹਾਂ। ਫ਼ਰਕ ਸਿਰਫ਼ ਇਹ ਹੈ ਕਿ ਮੈਂ ਤੇ ਪ੍ਰੋਫ਼ੈਸਰ ਪ੍ਰੀਤਮ ਸਿੰਘ ਅੰਗਰੇਜ਼ੀ ਦੀ ਪੜ੍ਹਾਈ ਪ੍ਰਾਇਮਰੀ ਦੇ ਬਾਅਦ ਸ਼ੁਰੂ ਕਰਨ ਦੇ ਹੱਕ ਵਿਚ ਹਾਂ। ਜਦ ਕਿ ਸਰਕਾਰ, ਬਿਨਾਂ ਪੇਸ਼ਾਵਰਾਨਾ ਵਿਸ਼ੇਸ਼ੱਗਾਂ ਦੀ ਸਲਾਹ ਲਏ, ਕੱਚੀ ਪਹਿਲੀ ਤੋਂ ਹੀ ਇਹ ਕੰਮ ਸ਼ੁਰੂ ਕਰੀ ਬੈਠੀ ਹੈ। ਬੱਸ ਪੜਾ ਦਾ ਹੀ ਫ਼ਰਕ ਹੈ, ਪਰ ਇਹ ਪੜਾ ਏਨਾ ਅਹਿਮ ਹੈ ਕਿ ਜਦੋਂ ਇਸ ਮਸਲੇ ਨੂੰ ਖੋਜ ਦੀ ਦ੍ਰਿਸ਼ਟੀ ਨਾਲ ਵੇਖਣਾ ਸ਼ੁਰੂ ਕਰ ਲਿਆ ਜਾਏ ਤਾਂ ਇਉਂ ਲੱਗਦਾ ਹੈ ਕਿ ਬਦੇਸੀ ਬੋਲੀ ਦੀ ਸਿੱਖਿਆ ਜਾਰੀ ਕਰਨ ਦੇ ਵਿਰੋਧ ਵਿਚ ਸਾਰੀ ਦੁਨੀਆ ਇਕ ਪਾਸੇ ਖੜੀ ਹੈ ਤੇ ਹੱਕ ਵਿਚ ਪੰਜਾਬ ਸਰਕਾਰ ਇਕੱਲੀ ਖੜੀ ਹੈ, ਪ੍ਰਾਇਮਰੀ ਦੀ ਕੋਮਲ ਪਨੀਰੀ ਦਿਆਂ ਮਲੂਕ ਹੱਥਾਂ ਵਿਚ 'ਯੂਨੀਅਨ ਜੈਕ' ਫੜਾ ਕੇ। ਦੁਨੀਆ ਵਿਚ ਜਿਸ ਕਿਸੇ ਨੇ ਵੀ ਬੱਚੇ ਨੂੰ ਸਿੱਖਿਆ ਦੇ ਦੁਭਾਸ਼ੀਆ ਮਾਹੌਲ ਵਿਚ ਰੱਖ ਕੇ ਉਸ ਦੀ ਮਾਨਸਿਕਤਾ ਦਾ ਵਿਸ਼ਲੇਸ਼ਣ ਕਰਨ ਦਾ ਜਤਨ ਕੀਤਾ ਹੈ, ਉਹ ਇਸੇ ਨਤੀਜੇ ਉੱਤੇ ਪਹੁੰਚਿਆ ਹੈ ਕਿ ਮਾਂ-ਬੋਲੀ ਤੋਂ ਵੱਖਰੀ ਭਾਸ਼ਾ ਦਾ ਪ੍ਰਵੇਸ਼ ਬੱਚੇ ਦੇ ਭਾਸ਼ਾ-ਬੋਧ ਦੇ ਵਿਕਾਸ ਵਿਚ ਵਿਘਨਕਾਰੀ ਹੁੰਦਾ ਹੈ। ਇਹ ਖੋਜੀ ਵਿਦਵਾਨ ਇਸ ਨਤੀਜੇ ਉੱਤੇ ਪਹੁੰਚਣ ਲਈ ਕਿਸੇ ਪਹਿਲਾਂ ਮਿੱਥੀ ਸਾਜ਼ਿਸ਼ ਹੇਠ ਕੰਮ ਨਹੀਂ ਸਨ ਕਰ ਰਹੇ, ਬਲਕਿ ਵੱਖ ਵੱਖ ਥਾਵਾਂ, ਵੱਖ ਵੱਖ ਹਾਲਾਤ ਤੇ ਵੱਖ ਵੱਖ ਵਿਸ਼ਿਆਂ ਨੂੰ ਸਾਹਮਣੇ ਰੱਖ ਕੇ ਸੁਤੰਤਰ ਖੋਜਾਂ ਵਿਚ ਰੁੱਝੇ ਹੋਏ ਸਨ, ਪਰ ਨਤੀਜਾ ਹਰ ਹਾਲਤ ਵਿਚ ਇਹੋ ਨਿਕਲਦਾ ਰਿਹਾ ਕਿ ਮੁੱਢਲੀ ਪੱਧਰ ਉੱਤੇ ਦੂਜੀ ਭਾਸ਼ਾ ਬੱਚੇ ਦਾ ਕੁੱਝ ਸਵਾਰਨ ਦੀ ਥਾਂ ਵਿਗਾੜਦੀ ਹੀ ਹੈ।

ਪ੍ਰੋਫ਼ੈਸਰ ਸਮਿੱਥ ਅੱਠਾਂ ਬੱਚਿਆਂ ਦੀ ਇਕ ਮਾਂ ਦੇ ਲੇਖ ਦਾ ਜ਼ਿਕਰ ਕਰਦਾ ਹੈ ਜੋ ਕੁੱਝ ਸਾਲਾਂ ਲਈ ਅਮਰੀਕਾ ਤੋਂ ਚੀਨ ਚਲੀ ਗਈ ਸੀ ਤੇ ਮੁੜ ਅਮਰੀਕਾ ਪਰਤ ਆਈ ਸੀ। ਮਾਂ ਨੇ ਨੋਟ ਕੀਤਾ ਕਿ ਬਚਪਨ ਦੇ ਮੁੱਢਲੇ ਸਾਲਾਂ ਵਿਚ ਦੋ-ਭਾਸ਼ਾਈ ਵਾਤਾਵਰਣ ਦਾ ਦੁਰਪ੍ਰਭਾਵ ਸ਼ਬਦ ਸਿੱਖਣ ਉੱਤੇ 2-3 ਸਾਲ ਦੀ ਉਮਰ ਦੇ ਬੱਚਿਆਂ ਉੱਤੇ ਘੱਟ ਪਰ ਮਗਰਲੀ ਉਮਰ ਦੇ ਬੱਚਿਆਂ ਉੱਤੇ ਵੱਧ ਪੈਂਦਾ ਹੈ। 5-6 ਸਾਲ ਦੇ ਬੱਚਿਆਂ ਨੂੰ ਭੁਲੇਖੇ

ਅਤੇ ਅਨਿਸ਼ਚਿਤਤਾ ਦਾ ਸ਼ਿਕਾਰ ਹੋਣਾ ਪੈਂਦਾ ਹੈ। ਉਸ ਦੀ ਸਿਫ਼ਾਰਸ਼ ਹੈ ਕਿ ਬਚਪਨ ਵਿਚ ਬੱਚੇ ਨੂੰ ਇੱਕੋ ਭਾਸ਼ਾ ਦਾ ਮਾਹੌਲ ਮੁਹੱਈਆ ਕਰਨਾ ਚਾਹੀਦਾ ਹੈ।[9]

ਲੈਂਬਰਟ, ਹਵੇਲਕਾ ਅਤੇ ਕਰੌਸਬੀ ਨੇ ਵੀ ਆਪਣੀ ਖੋਜ ਦੇ ਆਧਾਰ ਉੱਤੇ ਕਿਹਾ ਹੈ ਕਿ ਜਿਹੜੇ ਬੱਚੇ ਦੋ ਭਾਸ਼ਾਵਾਂ ਦੇ ਵਾਤਾਵਰਣ ਵਿਚ ਪੜ੍ਹਦੇ ਹਨ ਤੇ ਇੱਕੋ ਵੇਲੇ ਦੋ ਭਾਸ਼ਾਵਾਂ ਸਿੱਖਦੇ ਹਨ, ਉਨ੍ਹਾਂ ਨੂੰ ਗੰਭੀਰ ਭਾਸ਼ਾਈ ਮੁਦਾਖ਼ਲਤ (interference) ਦਾ ਸ਼ਿਕਾਰ ਹੋਣਾ ਪੈਂਦਾ ਹੈ। ਇਕ ਭਾਸ਼ਾ ਦੂਜੀ ਭਾਸ਼ਾ ਦੇ ਸਿੱਖਣ ਵਿਚ ਰੁਕਾਵਟਾਂ ਪੈਦਾ ਕਰਦੀ ਹੈ।[10]

ਸਮਿੱਥ ਨੇ ਹਵਾਈ ਵਿਚ ਗ਼ੈਰ-ਅਮਰੀਕੀ ਬੱਚਿਆਂ ਉੱਤੇ ਖੋਜ ਕੀਤੀ। ਉਹ ਇਸ ਨਤੀਜੇ ਉੱਤੇ ਪਹੁੰਚਿਆ ਕਿ ਦੋ-ਭਾਸ਼ਾਈ ਵਾਤਾਵਰਣ ਬੱਚਿਆਂ ਲਈ ਸ਼ਬਦਾਂ ਦੇ ਸਹੀ ਸੰਕਲਪਾਂ ਦੇ ਸਿਰਜਨ ਵਿਚ ਰੁਕਾਵਟਾਂ ਪਾਉਂਦਾ ਹੈ। ਜਿਹੜੇ ਬੱਚੇ ਦੋ-ਭਾਸ਼ਾਈ ਰੱਸਾਕਸ਼ੀ ਦਾ ਸ਼ਿਕਾਰ ਹੁੰਦੇ ਹਨ ਉਨ੍ਹਾਂ ਦੀ ਸ਼ਬਦਾਵਲੀ ਖਿਚੜੀ ਬਣ ਜਾਂਦੀ ਹੈ ਜੋ ਕਿਸੇ ਵੀ ਭਾਸ਼ਾ ਲਈ ਢੁੱਕਵੀਂ ਨਹੀਂ ਹੁੰਦੀ।[11] ਸੋਫ਼ੈਂਟੀ ਤਾਂ ਇਹ ਵੀ ਕਹਿੰਦਾ ਹੈ ਕਿ ਅਜਿਹੇ ਬੱਚੇ ਦੋਗਲੀ ਸਭਿਆਚਾਰਕਤਾ ਦਾ ਸ਼ਿਕਾਰ ਵੀ ਹੁੰਦੇ ਹਨ। ਛੋਟੀ ਉਮਰ ਵਿਚ ਦੋ ਭਾਸ਼ਾਵਾਂ ਦੀ ਪੜ੍ਹਾਈ ਵਾਕ-ਬਣਤਰ ਤੇ ਉੱਚਾਰਣ ਨੂੰ ਵੀ ਨੁਕਸਾਨ ਪਹੁੰਚਾਉਂਦੀ ਹੈ। ਅਜਿਹਾ ਕਰਨਾ ਕਿਸੇ ਇਕ ਭਾਸ਼ਾ ਦੇ ਪੱਖ ਵਿਚ ਨਹੀਂ ਜਾਂਦਾ, ਸਗੋਂ ਬੱਚੇ ਦੇ ਨਾਲ ਦੋਹਾਂ ਭਾਸ਼ਾਵਾਂ ਦਾ ਵੀ ਨੁਕਸਾਨ ਹੁੰਦਾ ਹੈ।[12]

ਨਿੱਕੀ ਉਮਰ ਵਿਚ ਦੋ ਭਾਸ਼ਾਵਾਂ ਸਿੱਖਣ ਵਾਲੇ ਬੱਚਿਆਂ ਦੇ ਮਾਨਸਿਕ ਵਿਕਾਸ ਉੱਤੇ ਵੀ ਮਾੜਾ ਪ੍ਰਭਾਵ ਪੈਂਦਾ ਹੈ। ਡਾਕਟਰ ਡਾਰਕੀ ਨੇ ਸਮਾਨ ਉਮਰ, ਲਿੰਗ, ਸਮਾਜਿਕ ਅਤੇ ਆਰਥਿਕ ਪੱਧਰ ਦੇ ਇਕ-ਭਾਸ਼ਾਈ ਅਤੇ ਦੋ-ਭਾਸ਼ਾਈ ਬੱਚਿਆਂ ਦੀਆਂ ਦੋ ਟੋਲੀਆਂ ਬਣਾਈਆਂ। ਉਸ ਨੇ ਵੇਖਿਆ ਕਿ ਸਟੈਨਫ਼ਰਡ ਬੁੱਧੀ-ਪਰੀਖਿਆ ਅਨੁਸਾਰ ਇਕ-ਭਾਸ਼ਾਈ ਬੱਚਿਆਂ ਦਾ ਬੁੱਧੀ-ਫਲ (I.Q.) ਦੋ-ਭਾਸ਼ਾਈ ਬੱਚਿਆਂ ਨਾਲੋਂ ਵੱਧ ਸੀ।[13] ਇਹੋ ਹੀ ਲੱਭਤ ਐਟਲਸ ਦੀ ਹੈ। ਉਸ ਦੀ ਖੋਜ ਦੱਸਦੀ ਹੈ ਕਿ ਅੰਗਰੇਜ਼ੀ ਤੇ ਮੈਕਸੀਕਨ ਦੋ ਭਾਸ਼ਾਵਾਂ ਪੜ੍ਹਨ ਵਾਲੇ ਬੱਚਿਆਂ ਦਾ ਬੁੱਧੀ-ਫਲ, ਵੈਕਸਲਰ ਬੁੱਧੀ-ਟੈੱਸਟ ਅਨੁਸਾਰ, ਇਕ ਭਾਸ਼ਾ ਪੜ੍ਹਨ ਵਾਲਿਆਂ ਨਾਲੋਂ 17 ਨੁਕਤੇ ਨੀਵਾਂ ਸੀ।[14] ਪ੍ਰੋਫ਼ੈਸਰ ਜਾਨਸਨ ਦੀ ਖੋਜ ਵੀ ਦੱਸਦੀ ਹੈ ਕਿ ਸ਼ਾਬਦਿਕ ਬੁੱਧੀ-ਟੈੱਸਟ ਵਿਚ ਦੋ ਭਾਸ਼ਾਵਾਂ ਪੜ੍ਹਨ ਵਾਲੇ ਬੱਚੇ ਇਕ ਭਾਸ਼ਾ ਪੜ੍ਹਨ ਵਾਲੇ ਬੱਚਿਆਂ ਨਾਲੋਂ ਘਟੀਆ ਨਿਕਲਦੇ ਹਨ।[15]

ਡਾਰਕੀ ਨੇ 110 ਭਿੰਨ ਭਿੰਨ ਖੋਜਕਾਰਾਂ ਦੇ ਅਧਿਐਨਾਂ ਦੇ ਆਧਾਰ ਉੱਤੇ ਇਹ ਨਤੀਜਾ ਕੱਢਿਆ ਹੈ ਕਿ ਸ਼ਾਬਦਿਕ ਬੁੱਧੀ ਟੈੱਸਟਾਂ ਵਿਚ ਦੋ ਭਾਸ਼ਾਵਾਂ ਪੜ੍ਹਨ ਵਾਲੇ ਬੱਚੇ

---

9. George G. Thompson, *Child Psychology*, Houghton Mifflin Co., U.S.A., 1987, Chapter X, ਸਫ਼ਾ 384.
10. ਉਹੀ, ਸਫ਼ਾ 392.
11. ਉਹੀ, ਸਫ਼ਾ 392.
12. ਉਹੀ, ਸਫ਼ਾ 354-392.
13. L. Carmichael, Editor, *Child Psychology*, Houghton Mifflin Co., 1981, Chapter VIII, ਸਫ਼ਾ 350.
14. ਉਹੀ, ਚੈਪਟਰ VIII.
15. ਉਹੀ, ਚੈਪਟਰ VIII.

ਇਕ ਭਾਸ਼ਾ ਪੜ੍ਹਨ ਵਾਲੇ ਬੱਚਿਆਂ ਨਾਲੋਂ ਘੱਟ ਬੁੱਧੀਮਾਨ ਹੁੰਦੇ ਹਨ।[16]

ਅਰਸੇਨੀਅਨ ਨੇ ਬਹੁਤ ਸਾਰੇ ਅਧਿਐਨਾਂ ਦੀ ਸਮੀਖਿਆ ਕੀਤੀ ਹੈ। ਉਸ ਦਾ ਕਹਿਣਾ ਹੈ ਕਿ "ਸਮੁੱਚੇ ਤੌਰ ਉੱਤੇ, ਇਹ ਅਧਿਐਨ ਦੱਸਦੇ ਹਨ ਕਿ ਦੋ-ਭਾਸ਼ਾਈ ਵਿਦਿਆਰਥੀ ਭਾਸ਼ਾਈ ਚੱਜਾਂ ਵਿਚ ਨੀਵੇਂ ਹੀ ਹੁੰਦੇ ਹਨ।"[17]

ਇਸ ਤੱਥ ਤੋਂ ਕੋਈ ਵੀ ਇਨਕਾਰ ਨਹੀਂ ਕਰ ਸਕਦਾ ਕਿ ਮਾਨਸਿਕ ਵਿਕਾਸ, ਭਾਸ਼ਾ ਦੇ ਵਿਕਾਸ ਦੇ ਨਾਲੋ-ਨਾਲ ਚੱਲਦਾ ਹੈ। ਇਨ੍ਹਾਂ ਦਾ ਇਕ ਦੂਜੇ ਨਾਲ ਜੋੜ ਹੈ। ਜੇ ਭਾਸ਼ਾ-ਵਿਕਾਸ ਸੰਤੋਸ਼ਜਨਕ ਪੱਧਰ ਦਾ ਹੋ ਰਿਹਾ ਹੋਵੇ ਤਾਂ ਮਾਨਸਿਕ ਵਿਕਾਸ ਵੀ ਸੰਤੁਸ਼ਟੀਦਾਇਕ ਹੁੰਦਾ ਹੈ। ਖੋਜ ਇਹ ਵੀ ਦੱਸਦੀ ਹੈ ਕਿ ਇੱਕੋ ਵੇਲੇ ਦੋ ਭਾਸ਼ਾਵਾਂ ਦੀ ਸਿੱਖਿਆ ਦਾ ਮਾਹੌਲ ਭਾਸ਼ਾਈ ਵਿਕਾਸ ਵਿਚ ਉਲਝਣਾਂ ਪੈਦਾ ਕਰਦਾ ਹੈ ਤੇ ਭਾਸ਼ਾਈ ਚੱਜ ਢੁੱਕਵੇਂ ਮਿਆਰਾਂ ਤਕ ਨਹੀਂ ਅੱਪੜਦੇ। ਇਸ ਦਾ ਬੁਰਾ ਪ੍ਰਭਾਵ ਬੁੱਧੀ ਦੇ ਵਿਕਾਸ ਉੱਤੇ ਵੀ ਪੈਂਦਾ ਹੈ। ਪ੍ਰਾਇਮਰੀ ਸਕੂਲਾਂ ਵਿਚ ਅੰਗਰੇਜ਼ੀ ਦੀ ਪੜ੍ਹਾਈ ਨੂੰ ਇਸ ਪ੍ਰਸੰਗ ਵਿਚ ਰੱਖ ਕੇ ਘੋਖਣ ਦੀ ਲੋੜ ਹੈ। ਇਸ ਵੇਲੇ ਭਾਰਤ ਦੇ ਕੇਵਲ ਤਿੰਨ ਰਾਜ ਹਨ ਜਿਨ੍ਹਾਂ ਦੇ ਪ੍ਰਾਇਮਰੀ ਸਕੂਲਾਂ ਵਿਚ ਅੰਗਰੇਜ਼ੀ ਦੀ ਪੜ੍ਹਾਈ ਲਾਗੂ ਕੀਤੀ ਗਈ ਹੈ। ਇਹ ਰਾਜ ਹਨ ਪੰਜਾਬ, ਉੱਤਰ ਪ੍ਰਦੇਸ਼ ਤੇ ਹਰਿਆਣਾ। ਪੰਜਾਬ ਇਕ ਮਾਤਰ ਰਾਜ ਹੈ ਜਿਸ ਵਿਚ ਪਹਿਲੀ ਜਮਾਤ ਤੋਂ ਹੀ ਅੰਗਰੇਜ਼ੀ ਦੀ ਪੜ੍ਹਾਈ ਸ਼ੁਰੂ ਕੀਤੀ ਗਈ ਹੈ। ਹੋਰਨਾਂ ਰਾਜਾਂ ਵਿਚ ਤੀਜੀ ਜਮਾਤ ਤੋਂ ਅੰਗਰੇਜ਼ੀ ਦਾ ਅਧਿਆਪਨ ਸ਼ੁਰੂ ਕੀਤਾ ਗਿਆ ਹੈ।

ਉੱਪਰ ਬਿਆਨ ਕੀਤੀਆਂ ਸਾਰੀਆਂ ਖੋਜਾਂ ਇਸ ਗੱਲ ਵੱਲ ਸੰਕੇਤ ਕਰਦੀਆਂ ਹਨ ਕਿ ਪ੍ਰਾਇਮਰੀ ਸਕੂਲਾਂ ਵਿਚ ਪਹਿਲੀ ਜਮਾਤ ਤੋਂ ਕਾਰਵਾਈ ਜਾਂਦੀ ਅੰਗਰੇਜ਼ੀ ਦੀ ਪੜ੍ਹਾਈ ਦਿਮਾਗ਼ੀ ਵਿਕਾਸ ਉੱਤੇ ਮਾੜਾ ਪ੍ਰਭਾਵ ਪਾਉਂਦੀ ਹੈ ਤੇ ਮਾਤ-ਭਾਸ਼ਾ ਦੀ ਕੁਸ਼ਲਤਾ ਅਤੇ ਖਮਤਾ ਦੇ ਰਾਹ ਵਿਚ ਵਿਘਨ ਬਣਦੀ ਹੈ। ਪੱਛਮੀ ਬੰਗਾਲ ਵਿਚ ਕਈ ਵਰ੍ਹੇ ਪ੍ਰਾਇਮਰੀ ਸਕੂਲਾਂ ਵਿਚ ਅੰਗਰੇਜ਼ੀ ਪੜ੍ਹਾਉਣ ਦਾ ਲੰਬਾ ਤਜਰਬਾ ਕੀਤਾ ਗਿਆ ਹੈ। ਇਸ ਦੇ ਭਿਆਨਕ ਨਤੀਜਿਆਂ ਨੂੰ ਵੇਖ ਕੇ ਇਸ ਵੇਲੇ ਅੰਗਰੇਜ਼ੀ ਦੀ ਪੜ੍ਹਾਈ ਬੰਦ ਕਰ ਦਿੱਤੀ ਗਈ ਹੈ। ਭਿੰਨ ਭਿੰਨ ਸਿਆਸੀ ਪਾਰਟੀਆਂ ਆਪਣੇ ਚੋਣ-ਪ੍ਰਚਾਰ ਵਿਚ ਸਰਕਾਰ ਦੇ ਇਸ ਫ਼ੈਸਲੇ ਨੂੰ ਕਾਇਮ ਰੱਖਣ ਲਈ ਜ਼ੋਰ ਲਾ ਰਹੀਆਂ ਹਨ। ਪੰਜਾਬ ਵਿਚ ਵੀ ਅੰਗਰੇਜ਼ੀ ਲਾਗੂ ਕਰਨ ਦੀ ਨੀਤੀ ਬਾਰੇ ਮੁੜ ਸੋਚਣ ਦੀ ਲੋੜ ਹੈ। ਪਰ ਬੇਹੱਦ ਜ਼ਰੂਰੀ ਹੈ ਵਿਗਿਆਨਿਕ ਖੋਜ-ਕਾਰਜ ਆਰੰਭ ਕਰਨਾ ਤਾਂ ਜੋ ਵਿਦਿਅਕ ਫ਼ੈਸਲਿਆਂ ਨੂੰ ਵਿਗਿਆਨਿਕ ਆਧਾਰ ਮਿਲ ਸਕੇ।

ਮਾਤ ਭਾਸ਼ਾ ਦੇ ਨਾਲ ਨਾਲ ਅੰਗਰੇਜ਼ੀ ਸ਼ੁਰੂ ਕਰਨ ਦਿਆਂ ਨੁਕਸਾਨਾਂ ਬਾਰੇ ਪ੍ਰੋਫ਼ੈਸਰ ਜੇ. ਵੀ. ਜੌਨਸਨ ਲਿਖਦੇ ਹਨ:

> "...he may develop extreme introversion and shyness or he may become very aggressive and anti-social. He may become schizophrenic. After being exposed to a second

---

16. L. Carmichael, Editor, *Child Psychology*. 1981, Houghton Mifflin Co., Chapter VIII, ਸਫ਼ਾ 350.
17. Quoted By G.G. Thompson in *Child Psychology*. USA. 1987, Houghton Mifflin Co. Chapter X.

language in school, the child may develop a sense of shame and guilt regarding the language of his family and may direct this into feelings of ignorance, contempt, hatred, rejection, avoidance towards parents."[18]

ਅਜਿਹਾ ਵਿਹਾਰ ਅੰਗਰੇਜ਼ੀ ਮਾਧਿਅਮ ਵਾਲੇ ਵਿਦਿਆਰਥੀਆਂ ਵਿਚ ਆਮ ਵੇਖਿਆ ਜਾਂਦਾ ਹੈ। ਇਹ ਹੋ ਹੀ ਨਹੀਂ ਸਕਦਾ ਕਿ ਪ੍ਰਾਇਮਰੀ ਵਿਚ ਅੰਗਰੇਜ਼ੀ ਦੀ ਪੜ੍ਹਾਈ ਜਾਰੀ ਕਰਨ ਦਾ ਸਿੱਟਾ ਉਹੀ ਨਾ ਨਿਕਲੇ, ਜਿਸ ਦਾ ਅੰਦੇਸ਼ਾ ਜੌਨਸਨ ਸਾਹਿਬ ਨੇ ਉੱਪਰਲੇ ਪੈਰੇ ਵਿਚ ਜ਼ਾਹਰ ਕੀਤਾ ਹੈ।

ਅਸੀਂ ਤਾਂ ਇਸ ਵੇਲੇ ਪ੍ਰਾਇਮਰੀ ਸਕੂਲਾਂ ਵਿਚ ਤਿੰਨ ਭਾਸ਼ਾਵਾਂ ਪੜ੍ਹਾ ਰਹੇ ਹਾਂ। ਜੇ ਦੋ ਜ਼ਬਾਨਾਂ ਦੀ ਪੜ੍ਹਾਈ ਹੀ ਦਿਮਾਗ਼ ਅਤੇ ਦਿਲ (ਭਾਵਨਾਵਾਂ) ਦੇ ਵਿਕਾਸ ਵਿਚ ਰੁਕਾਵਟ ਦਾ ਕਾਰਨ ਬਣਦੀ ਹੈ ਤਾਂ ਤਿੰਨ ਭਾਸ਼ਾਵਾਂ ਤਾਂ ਕੰਮ ਹੋਰ ਵੀ ਖ਼ਰਾਬ ਕਰਨਗੀਆਂ।

ਤੀਜੀ ਜਮਾਤ ਤੋਂ ਬੱਚਿਆਂ ਨੂੰ ਇਕ ਬਿਲਕੁਲ ਅੱਡਰੀ ਲਿਪੀ ਵਿਚ ਇਕ ਹੋਰ ਭਾਸ਼ਾ 'ਹਿੰਦੀ' ਪੜ੍ਹਨੀ ਪੈਂਦੀ ਹੈ। ਪੰਜਾਬੀ ਅਤੇ ਹਿੰਦੀ ਦੀ ਸ਼ਬਦਾਵਲੀ, ਵਿਆਕਰਣ, ਮੁਹਾਵਰੇ, ਆਦਿ ਵਿਚ ਕਾਫ਼ੀ ਸਾਂਝ ਹੈ ਜੋ ਦੋਨਾਂ ਦੇ ਅਧਿਐਨ ਵਿਚ ਸਹਾਇਤਾ ਕਰਦੀ ਹੈ ਪਰ ਦੋਨਾਂ ਵਿਚਲੀ ਭਿੰਨਤਾ ਦੋਨਾਂ ਦੇ ਅਧਿਐਨ ਵਿਚ ਕੁੱਝ ਭੁਲੇਖੇ ਵੀ ਪੈਦਾ ਕਰਦੀ ਹੈ। ਹਿੰਦੀ, ਸਾਡੇ ਦੇਸ ਦੀ ਸੰਪਰਕ ਭਾਸ਼ਾ ਹੈ। ਇਸ ਦੀ ਪੜ੍ਹਾਈ ਦੀ ਲੋੜ ਨੂੰ ਛੁਟਿਆਇਆ ਨਹੀਂ ਜਾ ਸਕਦਾ। ਪਰ ਚੰਗਾ ਰਹੇਗਾ ਜੇ ਹਿੰਦੀ ਦਾ ਅਧਿਐਨ ਪੰਜਵੀਂ ਜਮਾਤ ਤੋਂ ਸ਼ੁਰੂ ਕੀਤਾ ਜਾਵੇ। ਪਰੰਤੂ ਅੰਗਰੇਜ਼ੀ ਪੜ੍ਹਨ ਦੇ ਬੋਝ ਨੂੰ, ਜੋ ਬੱਚਿਆਂ ਉੱਤੇ ਸਿਆਸਤਦਾਨਾਂ ਨੇ ਮੱਲੋਮੱਲੀ ਲੱਦਿਆ ਹੈ, ਆਸਾਨੀ ਨਾਲ ਦੂਰ ਕੀਤਾ ਜਾ ਸਕਦਾ ਹੈ ਤੇ ਕਰਨਾ ਵੀ ਚਾਹੀਦਾ ਹੈ। ਅਜਿਹਾ ਕਰਨ ਦਾ ਇਕ ਕਾਰਨ ਇਹ ਵੀ ਹੈ ਕਿ ਅਜੇ ਤਕ ਤਾਂ ਅਸੀਂ ਪੰਜਾਬੀ ਦੀ ਪੜ੍ਹਾਈ ਨੂੰ ਵੀ ਠੋਸ ਲੀਹਾਂ ਉੱਤੇ ਨਹੀਂ ਪਾ ਸਕੇ, ਨਾ ਸਕੂਲਾਂ ਨੂੰ ਵਧੀਆ ਤੇ ਢੁੱਕਵੀਂ ਗਿਣਤੀ ਵਿਚ ਪੰਜਾਬੀ ਦੇ ਟੀਚਰ ਦੇ ਸਕੇ ਹਾਂ ਤੇ ਨਾ ਹੀ ਲੋੜੀਂਦੀਆਂ ਸਹਾਇਕ ਸਾਮੱਗਰੀਆਂ ਮੁਹੱਈਆ ਕਰ ਸਕੇ ਹਾਂ, ਫੇਰ ਅੰਗਰੇਜ਼ੀ ਦੇ ਅਧਿਆਪਕਾਂ, ਸਹਾਇਕ ਸਾਮੱਗਰੀਆਂ, ਪਾਠ-ਪੁਸਤਕਾਂ, ਆਦਿ ਦੇ ਪ੍ਰਬੰਧ ਲਈ ਪੈਸਾ ਕਿੱਥੋਂ ਆਏਗਾ, ਵੈਸੇ ਵੀ ਪਹਿਲੋਂ ਗ਼ਲਤ-ਮਲਤ ਪੜ੍ਹਾ ਕੇ, ਮਗਰੋਂ ਗ਼ਲਤੀਆਂ ਸੋਧਣ ਲਈ ਯੋਜਨਾਵਾਂ ਬਣਾਉਣ ਨਾਲੋਂ ਚੰਗਾ ਇਹੋ ਹੀ ਹੈ, ਕਿ ਅੰਗਰੇਜ਼ੀ ਦੀ ਪੜ੍ਹਾਈ ਸ਼ੁਰੂ ਹੀ ਛੇਵੀਂ ਤੋਂ ਕੀਤੀ ਜਾਵੇ, ਜਿਵੇਂ ਕਿ ਭਾਰਤ ਦੇ 28 ਰਾਜਾਂ ਵਿੱਚੋਂ 24 ਰਾਜਾਂ ਵਿਚ ਅੱਗੇ ਹੀ ਹੋ ਰਿਹਾ ਹੈ।

## 4.

ਅਸੀਂ ਵਿਅਕਤੀਗਤ ਵਿਦਵਾਨਾਂ ਦਿਆਂ ਅਧਿਐਨਾਂ, ਤਜਰਬਿਆਂ ਤੇ ਖੋਜਾਂ ਦੇ ਨਤੀਜੇ ਪੇਸ਼ ਕਰ ਚੁੱਕੇ ਹਾਂ ਪਰ ਬਹੁਤ ਘੱਟ ਪਾਠਕਾਂ ਨੂੰ ਪਤਾ ਹੋਵੇਗਾ ਕਿ ਇਸ ਮਸਲੇ ਨੂੰ ਕਈ ਰਾਸ਼ਟਰੀ ਤੇ ਅੰਤਰ-ਰਾਸ਼ਟਰੀ ਪੱਧਰਾਂ ਉੱਤੇ ਵੀ ਵਿਚਾਰਿਆ ਜਾ ਚੁੱਕਾ ਹੈ। ਮਸਲਨ, ਇੰਗਲੈਂਡ ਨੇ 1963-64 ਵਿਚ 'ਪ੍ਰਾਇਮਰੀ ਫ਼ਰੈਂਚ ਪਾਇਲਟ ਸਕੀਮ' ਸਾਰੇ ਦੇਸ ਵਿਚ ਜਾਰੀ ਕੀਤੀ ਸੀ। ਇਸ ਸਕੀਮ ਦੇ ਅਧੀਨ ਫ਼ਰਾਂਸੀਸੀ ਭਾਸ਼ਾ ਦੀ ਪੜ੍ਹਾਈ,

18. *Effects of Childhood Bilingualism* I, Elementary English, p. 136.

ਅੰਗਰੇਜ਼ੀ ਦੇ ਨਾਲ, ਪ੍ਰਾਇਮਰੀ ਜਮਾਤਾਂ ਤੋਂ ਜਾਰੀ ਕੀਤੀ ਗਈ ਸੀ। ਇਹ ਤਜਰਬਾ ਪੂਰੇ ਦਸ ਸਾਲ ਚੱਲਦਾ ਰਿਹਾ। 1947 ਵਿਚ ਇਸ ਤਜਰਬੇ ਦਾ ਮੁਲੰਕਣ ਕਰਵਾਇਆ ਗਿਆ। ਜਿਹੜੀ ਰਪੋਟ ਤਿਆਰ ਹੋਈ ਉਸ ਅਨੁਸਾਰ ਇਹ 10-ਸਾਲਾ ਤਜਰਬਾ ਪੂਰੀ ਤਰ੍ਹਾਂ ਅਸਫਲ ਸੀ। ਰਪੋਟ ਦੇ ਸ਼ਬਦਾਂ ਵਿਚ:

"ਪ੍ਰਾਇਮਰੀ ਸਕੂਲ ਵਿਚ ਫ਼ਰਾਂਸੀਸੀ ਪੜ੍ਹਾਉਣ ਦੇ ਹੱਕ ਵਿਚ ਨਾ ਲੋਕ-ਰਾਏ ਬਣੀ ਹੈ ਤੇ ਨਾ ਹੀ ਕੋਈ ਵਿਦਿਅਕ ਲਾਭ ਹੀ ਹੋਇਆ ਹੈ।"[19]

ਇਸ ਰਪੋਟ ਨੇ ਇੰਗਲੈਂਡ ਦੇ ਪ੍ਰਾਇਮਰੀ ਸਕੂਲਾਂ ਵਿਚ ਬਦੇਸੀ ਭਾਸ਼ਾ ਦੀ ਪੜ੍ਹਾਈ ਉੱਤੇ ਇਕ ਕਿਸਮ ਦੀ ਰੋਕ ਹੀ ਲਾ ਦਿੱਤੀ। ਇਕ ਸਿੱਖਿਆ-ਸ਼ਾਸਤਰੀ ਨੇ ਤਾਂ ਏਥੋਂ ਤਕ ਲਿਖਿਆ ਹੈ, "ਇਕ ਹੋਰ ਪਿਪਲਾਮੂਲ ਅਸਫਲ ਹੋ ਗਿਆ ਹੈ।"

ਹੈਮਬਰਗ ਵਿਚ ਯੂਨੈਸਕੋ ਵੱਲੋਂ ਦੋ ਅੰਤਰ-ਰਾਸ਼ਟਰੀ ਕਾਨਫ਼ਰੰਸਾਂ ਕਰਵਾਈਆਂ ਜਾ ਚੁੱਕੀਆਂ ਹਨ। ਇਕੱਠੇ ਹੋਏ ਦੇਸ ਇਕ ਗੱਲ ਬਾਰੇ ਤਾਂ ਸਪਸ਼ਟ ਸਨ ਕਿ ਬੱਚਿਆਂ ਨੂੰ ਕੋਈ ਨਾ ਕੋਈ ਬਦੇਸੀ ਭਾਸ਼ਾ ਸਿਖਾਉਣੀ ਜ਼ਰੂਰ ਚਾਹੀਦੀ ਹੈ, ਪਰ ਉਨ੍ਹਾਂ ਨੇ ਇਹ ਸਪਸ਼ਟ ਨਹੀਂ ਕੀਤਾ ਕਿ ਕਿਸ ਉਮਰ ਤੋਂ ਬੱਚੇ ਨੂੰ ਬਦੇਸੀ ਭਾਸ਼ਾ ਪੜ੍ਹਾਉਣੀ ਸ਼ੁਰੂ ਕਰਨੀ ਚਾਹੀਦੀ ਹੈ। ਅਮਲੀ ਤੌਰ ਉੱਤੇ, ਯੂਰਪ-ਅਮਰੀਕਾ ਵਿਚ ਕਿਸੇ ਥਾਂ ਵੀ, 9 ਤੋਂ 11 ਸਾਲ ਦੀ ਉਮਰ ਤੋਂ ਥੱਲੇ ਦੇ ਬੱਚਿਆਂ ਦੇ ਪਾਠ-ਕ੍ਰਮ ਵਿਚ ਬਦੇਸੀ ਭਾਸ਼ਾਵਾਂ ਦੀ ਪੜ੍ਹਾਈ ਨਹੀਂ ਕਰਵਾਈ ਜਾਂਦੀ। ਸਾਡੇ ਹਿਸਾਬ ਨਾਲ ਇਹ ਉਹੀ ਪੜਾ ਬਣ ਜਾਂਦਾ ਹੈ ਜਿਸ ਦੀ ਵਕਾਲਤ ਅਸੀਂ ਸ਼ੁਰੂ ਤੋਂ ਕਰਦੇ ਆ ਰਹੇ ਹਾਂ—ਅੰਗਰੇਜ਼ੀ ਛੇਵੀਂ ਜਮਾਤ ਤੋਂ ਸ਼ੁਰੂ ਕਰੋ, ਪਹਿਲੀ ਜਮਾਤ ਤੋਂ ਨਹੀਂ। *ਸਿੱਖਿਆ ਦਾ ਵਿਸ਼ਵ ਮਹਾਨ ਕੋਸ਼* ਉਪਰੋਕਤ ਸਥਿਤੀ ਨੂੰ ਇਉਂ ਸੰਖੇਪਦਾ ਹੈ:

> Most educationists belive that foreign language study should not be introduced to youngsters until junior high school. These educators feel that the learing of foreign languages despite the aural and oral approach, requires a knowledge of language structure that children do not possess until the close of the elementary grades.[20]

ਪਾਠਕ੍ਰਮ ਬਣਾਉਣ ਵਾਲੇ ਤੇ ਸਿੱਖਿਆ-ਸ਼ਾਸਤਰੀ ਹਮੇਸ਼ਾ ਤੋਂ ਸਿਫ਼ਾਰਸ਼ ਕਰਦੇ ਆਏ ਹਨ ਕਿ ਨਵਾਂ ਲਾਗੂ ਕੀਤਾ ਹਰ ਵਿਸ਼ਾ ਪ੍ਰਾਇਮਰੀ ਸਕੂਲਾਂ ਦੇ ਸਿੱਖਿਆਕ੍ਰਮ ਵਿਚ ਪੂਰੀ ਤਰ੍ਹਾਂ ਘੁਲ-ਮਿਲ ਜਾਣਾ ਚਾਹੀਦਾ ਹੈ। ਅੰਗਰੇਜ਼ੀ ਦੀ ਪੜ੍ਹਾਈ ਨੂੰ ਵੀ ਆਮ ਭਾਸ਼ਾਈ ਸੂਝ-ਬੂਝ ਅਤੇ ਸਮਾਜਿਕ ਸਿੱਖਿਆ ਜਾਂ ਜਾਣਕਾਰੀ ਪੈਦਾ ਕਰਨ ਵਿਚ ਯੋਗਦਾਨ ਪਾਉਣਾ ਚਾਹੀਦਾ ਹੈ। ਪਰ ਅੰਗਰੇਜ਼ੀ ਭਾਸ਼ਾ ਦੇ ਚੱਜਾਂ ਦੀ ਜਾਣਕਾਰੀ, ਆਮ ਭਾਸ਼ਾਈ ਜਾਗਰੂਕਤਾ

---

19. *The International Encyclopaedia of Education.* 1988, Pergamon Press, Oxford Vol. IV, pp. 1927-32. (The weight of the evidence has combined with the balance of opinion to tip the scales against expansion of teaching of French in primary schools).

20. *World Education Encyclopaedia.* 1993, Bombay, Jaico Publishing House, ਸਫ਼ਾ 28.

ਜਾਂ ਆਮ ਸੰਸਕ੍ਰਿਤੀ ਬਾਰੇ ਜਗਿਆਸਾ ਪੈਦਾ ਕਰਨ ਵਿਚ ਬਹੁਤ ਘੱਟ ਅਹਿਮੀਅਤ ਰੱਖਦੀ ਹੈ। ਜਿਵੇਂ ਪਹਿਲਾਂ ਦੱਸਿਆ ਜਾ ਚੁੱਕਾ ਹੈ, ਮਾਤ-ਭਾਸ਼ਾ ਤੇ ਬਦੇਸੀ ਭਾਸ਼ਾ ਦਾ ਪ੍ਰਾਇਮਰੀ ਸਕੂਲਾਂ ਵਿਚ ਇਕ ਦੂਜੇ ਨਾਲ ਘੁਲ-ਮਿਲ ਜਾਣਾ ਅਧਿਆਪਨ ਤੇ ਵਿਗਿਆਨ ਦਾ ਮੁੱਢਲਾ ਨਿਯਮ ਹੈ। ਪਰੰਤੂ ਅੰਗਰੇਜ਼ੀ ਦਾ ਪੰਜਾਬੀ ਨਾਲ ਇਕ-ਮਿਕ ਹੋ ਜਾਣਾ ਨਾ ਸੰਭਵ ਹੈ, ਨਾ ਕਿਸੇ ਕੋਲ ਅਜਿਹਾ ਕਰਨ ਦੀ ਕੋਈ ਤਕਨੀਕ ਹੈ।

ਯੂਨੈਸਕੋ ਦੋ ਵਾਰ ਅੰਤਰ-ਰਾਸ਼ਟਰੀ ਇਕੱਤਰਤਾਵਾਂ ਕਰ ਕੇ ਕਹਿ ਚੁੱਕੀ ਹੈ ਕਿ ਬਦੇਸੀ ਭਾਸ਼ਾ ਦਾ ਅਧਿਆਪਨ ਪ੍ਰਾਇਮਰੀ ਸਕੂਲਾਂ ਵਿਚ ਆਰੰਭ ਕਰਨ ਲਈ ਕਾਹਲੀ ਕਰਨ ਦੇ ਨੁਕਸਾਨ ਹੋ ਸਕਦੇ ਹਨ। ਯੂਨੈਸਕੋ ਨੇ ਇਸ ਖੇਤਰ ਵਿਚ ਵੱਡੇ ਪੈਮਾਨੇ ਉੱਤੇ ਖੋਜ ਕਰਨ ਦੀ ਸਿਫ਼ਾਰਸ਼ ਕੀਤੀ ਹੈ। ਯੂਨੈਸਕੋ ਨੇ ਨੋਟ ਕੀਤਾ ਹੈ ਕਿ ਹੁਣ ਤਕ ਦੀ ਖੋਜ ਨਾ ਢੁੱਕਵੀਂ ਹੈ ਨਾਂ ਮਜ਼ਬੂਤ ਹੈ, ਸਗੋਂ ਥੋੜ੍ਹੀ ਹੈ ਤੇ ਭਰੋਸੇਜੋਗ ਨਹੀਂ ਹੈ। ਇਸ ਵਿਸ਼ੇ ਨਾਲ ਜੁੜੇ ਵਿਵਾਦਾਂ ਨੂੰ ਅਜੇ ਤਕ ਖੋਜ ਹੱਲ ਨਹੀਂ ਕਰ ਸਕੀ।

ਹਰ ਰਾਜ ਨੂੰ ਆਪਣੀਆਂ ਵਿਦਿਅਕ ਸਮੱਸਿਆਵਾਂ ਆਪ ਨਜਿੱਠਣੀਆਂ ਪੈਂਦੀਆਂ ਹਨ। ਅਮਰੀਕਾ ਵਿਚ ਕੀਤੇ ਤਜਰਬਿਆਂ ਦੇ ਸਿੱਟੇ ਪੰਜਾਬੀ ਸਕੂਲਾਂ ਉੱਤੇ ਲਾਗੂ ਨਹੀਂ ਕੀਤੇ ਜਾ ਸਕਦੇ। ਪੰਜਾਬ ਦੀਆਂ ਯੂਨੀਵਰਸਿਟੀਆਂ ਨੂੰ ਬਦੇਸੀ ਭਾਸ਼ਾ ਦੇ ਅਧਿਆਪਨ ਬਾਰੇ ਆਪ ਕਈ ਪ੍ਰਕਾਰ ਦੇ ਖੋਜ-ਪ੍ਰਾਜੈਕਟ ਸ਼ੁਰੂ ਕਰਨੇ ਪੈਣਗੇ। ਸਾਨੂੰ ਚਾਹੀਦਾ ਸੀ ਕਿ ਅਸੀਂ ਅਧਿਆਪਕਾਂ ਦੀ ਸਿਖਲਾਈ, ਸਿਲੇਬਸ ਅਤੇ ਅਧਿਆਪਨ-ਵਿਧੀਆਂ, ਅਧਿਆਪਕਾਂ ਦੀ ਸੇਵਾ ਦੌਰਾਨ ਸਿੱਖਿਆ, ਅੰਗਰੇਜ਼ੀ ਸ਼ੁਰੂ ਕਰਨ ਵਾਸਤੇ ਬੱਚਿਆਂ ਦੀ ਢੁੱਕਵੀਂ ਉਮਰ, ਆਦਿ ਵਰਗੇ ਵਿਸ਼ਿਆਂ ਬਾਰੇ ਕੁੱਝ ਕੁ ਖੋਜ ਕਰ ਲੈਂਦੇ, ਜਿਸ ਦੇ ਆਧਾਰ ਉੱਤੇ ਸਕੂਲਾਂ ਵਿਚ ਅੰਗਰੇਜ਼ੀ ਸ਼ੁਰੂ ਕੀਤੀ ਜਾ ਸਕਦੀ। ਹੁਣ ਵੀ ਵਕਤ ਹੈ ਕਿ ਅਸੀਂ ਈਮਾਨਦਾਰੀ ਨਾਲ ਖੋਜ-ਕਾਰਜ ਆਰੰਭ ਕਰੀਏ। ਸਾਡੇ ਬੱਚੇ ਥਾਰਨਡਾਈਕ ਦੇ ਚੂਹੇ, ਸਕਿੱਨਰ ਦੇ ਕਬੂਤਰ ਜਾਂ ਪੈਵਲਵ ਦੇ ਕੁੱਤੇ ਅਤੇ ਕੋਂਫ਼ਕਾ ਦੇ ਬਾਂਦਰ ਤਾਂ ਹਨ ਨਹੀਂ, ਜਿਨ੍ਹਾਂ ਉੱਤੇ ਸਿੱਧੇ ਹੀ ਵਿਦਿਅਕ ਤਜਰਬੇ ਕੀਤੇ ਜਾਣ। ਇੰਗਲੈਂਡ ਦਾ 10 ਸਾਲਾਂ ਦਾ ਤਜਰਬਾ ਇਕ-ਮਾਤਰ ਵਿਗਿਆਨਿਕ ਲੀਹਾਂ ਉੱਤੇ ਕੀਤਾ ਤਜਰਬਾ ਸੀ, ਜਿਸ ਦੇ ਸਿੱਟਿਆਂ ਨੂੰ ਵੇਖਦਿਆਂ ਪ੍ਰਾਇਮਰੀ ਸਕੂਲਾਂ ਵਿਚ ਬਦੇਸੀ ਭਾਸ਼ਾ ਦੀ ਪੜ੍ਹਾਈ ਬਿਲਕੁਲ ਬੰਦ ਕਰ ਦਿੱਤੀ ਗਈ ਹੈ।

ਵਿਦਿਅਕ ਨੀਤੀ ਸੰਬੰਧੀ ਫ਼ੈਸਲੇ ਲੈਣਾ ਵੀ ਅਹਿਮ ਸਵਾਲ ਹੈ ਜੋ ਹਥਲੀ ਸਮੱਸਿਆ ਨਾਲ ਜੁੜਿਆ ਹੋਇਆ ਹੈ। ਸਿੱਖਿਆ ਆਪਣੇ ਆਪ ਵਿਚ ਇਕ ਵਿਗਿਆਨ ਹੈ, ਇਸ ਦੇ ਠੋਸ ਸਿਧਾਂਤ, ਨਿਯਮ, ਸੂਤਰ ਤੇ ਤਕਨੀਕ ਹਨ। ਜਿਵੇਂ ਹਰ ਕੋਈ, ਮਰੀਜ਼ ਲਈ ਢੁੱਕਵੀਂ ਦਵਾਈ ਤਜਵੀਜ਼ ਨਹੀਂ ਕਰ ਸਕਦਾ, ਕੇਵਲ ਡਾਕਟਰ ਨੂੰ ਹੀ ਅਜਿਹਾ ਕਰਨ ਦਾ ਅਧਿਕਾਰ ਹੈ, ਇਸੇ ਤਰ੍ਹਾਂ ਹਰ ਕੋਈ ਵਿਦਿਅਕ ਨੀਤੀਆਂ ਬਣਾਉਣ ਤੇ ਲਾਗੂ ਕਰਨ ਦਾ ਅਧਿਕਾਰੀ ਨਹੀਂ ਹੁੰਦਾ। ਸਿੱਖਿਆ ਬਾਰੇ ਨੀਤੀਆਂ ਦਾ ਫ਼ੈਸਲਾ ਕੇਵਲ ਸਿੱਖਿਆ-ਸ਼ਾਸਤਰੀਆਂ ਨੂੰ ਹੀ ਕਰਨਾ ਚਾਹੀਦਾ ਹੈ, ਵਰਨਾ 'ਅੰਨ੍ਹੀ ਪੀਹੇਗੀ ਤੇ ਕੁੱਤਾ ਚੱਟੇਗਾ' ਜਿਵੇਂ ਅੱਜ ਹੋ ਰਿਹਾ ਹੈ। ਸਿੱਖਿਆ-ਸ਼ਾਸਤਰੀ ਵੀ ਖੋਜ ਤੇ ਸਰਵੇਖਣਾਂ, ਆਦਿ ਤੋਂ ਬਾਅਦ ਹੀ ਕੋਈ ਸੁਝਾਉ ਦੇ ਸਕਦੇ ਹਨ।

ਸਾਡਾ ਦੁਰਭਾਗ ਹੈ ਕਿ ਸਿੱਖਿਆ ਦੇ ਵਿਸ਼ੇਸ਼ੱਗਾਂ ਤੇ ਸ਼ਾਸਤਰੀਆਂ ਨੂੰ, ਜਿਨ੍ਹਾਂ ਵਿਚ ਡੀ.ਪੀ.ਆਈ., ਜ਼ਿਲਾ ਸਿੱਖਿਆ ਅਫ਼ਸਰ, ਯੂਨੀਵਰਸਿਟੀਆਂ ਦੇ ਸਿੱਖਿਆ-ਵਿਭਾਗਾਂ ਦੇ ਪ੍ਰੋਫ਼ੈਸਰ, ਆਦਿ ਸ਼ਾਮਿਲ ਹਨ, ਸਿੱਖਿਆ ਦੇ ਸਿਸਟਮ ਵਿੱਚੋਂ, ਬਿਲਕੁਲ ਬਾਹਰ ਕੱਢ ਦਿੱਤਾ

ਗਿਆ ਹੈ। ਸਿੱਖਿਆ-ਨੀਤੀਆਂ ਦੇ ਆਧਾਰ ਕੇਵਲ ਸੁਫ਼ਨੇ ਬਣ ਗਏ ਹਨ ਜਾਂ ਵਜ਼ੀਰਾਂ ਦੀਆਂ ਇੱਛਾਵਾਂ। ਇਸ ਝੁਕਾਉ ਨੂੰ ਤੁਰਤ ਨੱਥ ਪਾਉਣ ਦੀ ਲੋੜ ਹੈ।

ਹੁਣ ਤਕ ਦੀਆਂ ਖੋਜਾਂ ਅਤੇ ਸਰਵੇਖਣਾਂ ਦੇ ਆਧਾਰ ਉੱਤੇ ਇਹ ਨਹੀਂ ਕਿਹਾ ਜਾ ਸਕਦਾ ਕਿ ਪ੍ਰਾਇਮਰੀ ਸਕੂਲਾਂ ਵਿਚ ਬਦੇਸੀ ਭਾਸਾ ਦਾ ਅਧਿਆਪਨ ਸਫਲ ਰਿਹਾ ਹੈ ਪਰ ਇੰਗਲੈਂਡ ਦੇ ਤਜਰਬੇ ਦੇ ਆਧਾਰ ਉੱਤੇ ਬਦੇਸੀ ਭਾਸ਼ਾ ਦਾ ਅਧਿਆਪਨ ਫ਼ੇਲ ਜ਼ਰੂਰ ਹੋਇਆ ਹੈ। ਕੁੱਝ ਦੇਸਾਂ ਦੇ ਸਕੂਲਾਂ ਵਿਚ ਬਦੇਸੀ ਭਾਸ਼ਾ ਦਾ ਅਧਿਆਪਨ ਸ਼ੁਰੂ ਕੀਤਾ ਗਿਆ ਹੈ। ਉਥੇ ਅਜਿਹਾ ਕਿਸੇ ਨੀਤੀ ਦੇ ਅੰਤਰਗਤ ਨਹੀਂ ਕੀਤਾ ਗਿਆ, ਕੇਵਲ ਵਿਅਕਤੀਗਤ ਇੱਛਾ ਦੇ ਫਲਸਰੂਪ ਹੀ ਕੀਤਾ ਗਿਆ ਹੈ। ਉਥੇ ਅਜਿਹਾ ਕਰਨ ਦੇ ਫ਼ਾਇਦੇ ਜਾਂ ਨੁਕਸਾਨ ਬਾਰੇ ਅਜੇ ਕੋਈ ਖੋਜ ਨਹੀਂ ਹੋਈ। ਇਸ ਬਾਰੇ ਨਾ ਹੀ ਕਿਸੇ ਨੀਤੀ ਦਾ ਨਿਰਮਾਣ ਕਿਸੇ ਅੰਤਰ-ਰਾਸ਼ਟਰੀ ਸੰਸਥਾ ਜਾਂ ਅਧਿਕਰਣ ਨੇ ਕੀਤਾ ਹੈ। ਚੁੱਕੇ ਗਏ ਕਦਮ ਬਾਰੇ ਸਿੱਖਿਆ-ਸ਼ਾਸਤਰੀਆਂ ਵਿਚ ਬੜੇ ਗੰਭੀਰ ਆਪਸੀ ਮਤਭੇਦ ਹਨ।

ਸਾਰੇ ਸਰਵੇਖਣਾਂ ਦੇ ਆਧਾਰ ਉੱਤੇ *ਅੰਤਰਰਾਸ਼ਟਰੀ ਵਿਸ਼ਵ ਕੋਸ਼* ਅੰਤ ਵਿਚ ਇਹ ਸਿੱਟਾ ਕੱਢਦਾ ਹੈ :

> "It is a fair summary even today to say that : 'The provision of foreign languages in the education of young children has not come to be considered the sine-qua-non of effective language leaning over the past 25 years. Its place in the curriculum of primary education continues to be a matter of debate and controversy.[21]

ਭਾਵ ਇਹ ਹੈ ਕਿ ਨਿੱਕੇ ਬੱਚਿਆਂ ਲਈ (ਅਰਥਾਤ ਪ੍ਰਾਇਮਰੀ ਸਕੂਲਾਂ ਵਿਚ) ਕੇਵਲ ਇਕ ਭਾਸ਼ਾ ਹੀ ਪੜ੍ਹਾਉਣੀ ਚਾਹੀਦੀ ਹੈ ਤੇ ਸਪਸ਼ਟ ਹੈ ਕਿ ਉਹ ਕੇਵਲ ਮਾਤ-ਭਾਸ਼ਾ ਹੀ ਹੋ ਸਕਦੀ ਹੈ।

*ਵਿਸ਼ਵ ਮਹਾਂ ਕੋਸ਼* ਬਦੇਸੀ ਭਾਸ਼ਾ ਪੜ੍ਹਾਉਣ ਦੇ ਸੰਬੰਧ ਵਿਚ ਸਪਸ਼ਟ ਲਿਖਦਾ ਹੈ :

> "Educators believe that early teaching (of foreign language) results in a conflict with the learnnig of English (ਅਰਥਾਤ ਮਾਤ-ਭਾਸ਼ਾ) and the beginning of reading programme of the elementary schools.[22]

ਸਰਵੇਖਣ ਇਹ ਵੀ ਦੱਸਦਾ ਹੈ ਕਿ ਬਦੇਸੀ ਭਾਸ਼ਾ ਪੜ੍ਹਾਉਣ ਲਈ ਉਚੇਚੇ ਤੌਰ ਉੱਤੇ ਤਿਆਰ ਕੀਤੇ ਅਧਿਆਪਕਾਂ ਦੀ ਲੋੜ ਹੁੰਦੀ ਹੈ। ਇਸ ਤੋਂ ਇਲਾਵਾ ਬਦੇਸੀ ਭਾਸ਼ਾ ਦੀ ਪੜ੍ਹਾਈ ਲਈ ਵਿਦਿਆਰਥੀਆਂ ਦੀ ਚੋਣ ਵੀ, ਜ਼ਿਆਦਾ ਯੋਗ ਵਿਦਿਆਰਥੀਆਂ ਵਿੱਚੋਂ ਹੋਣੀ ਚਾਹੀਦੀ ਹੈ। (Foreign language can be offered as an enrichment type of programme for more able students).

---

21. *The International Encyclopaedia of Education*. 1929, Vol. IV.
22. *Op cit, World Education Encyclopaedia*. 1993, Bombay, p. 29.

ਆਧੁਨਿਕ ਖੋਜਾਂ ਦੱਸਦੀਆਂ ਹਨ ਕਿ ਸਿੱਖਿਆ ਦੀ ਗੁਣਵੱਤਾ ਲਈ ਦੋ ਚੀਜ਼ਾਂ ਬਹੁਤ ਜ਼ਰੂਰੀ ਹਨ। ਇਕ ਹੈ ਢੁੱਕਵੀਂ ਸਿੱਖਿਆ ਵਿਚ ਵਧੀਆ ਅਧਿਆਪਕਾਂ ਦੀ ਨਿਯੁਕਤੀ ਅਤੇ ਦੂਜੀ ਹੈ ਸਕੂਲ ਵਿਚ ਲੋੜੀਂਦੀ ਭੌਤਿਕ ਅਤੇ ਅਕਾਦਮਿਕ ਸਾਮੱਗਰੀ ਦੀ ਹੋਂਦ ਅਤੇ ਵਰਤੋਂ।

ਸਾਡੀ ਸਰਕਾਰ ਅਧਿਆਪਕ ਹੀ ਮੁਹੱਈਆ ਨਹੀਂ ਕਰ ਰਹੀ, ਘਟੀਆ ਜਾਂ ਵਧੀਆ ਦੀ ਤਾਂ ਗੱਲ ਹੀ ਵੱਖਰੀ ਹੈ। ਦੂਜੀ ਸ਼ਰਤ ਭੌਤਿਕ ਤੇ ਅਕਾਦਮਿਕ ਸਾਮੱਗਰੀ ਦੀ ਹੈ, ਇਸ ਬਾਰੇ ਵੀ ਅਸੀਂ ਦੱਸ ਆਏ ਹਾਂ ਕਿ ਸਰਕਾਰ ਨੰਗੋ-ਨੰਗ ਚੁਤਾਲ ਸੌ ਹੀ ਹੈ। ਪੰਜਾਬ ਵਿਚ ਪ੍ਰਾਇਮਰੀ ਸਿੱਖਿਆ ਦਾ ਇਹ ਹੈ ਯਥਾਰਥ ਦ੍ਰਿਸ਼, ਜਿਸ ਵਿਚ ਜ਼ਰਾ ਜਤਨ ਕਰੋ, ਤੋਤਾ-ਸਿੰਘੀ ਅੰਗਰੇਜ਼ੀ ਘੁਸੇੜਨ ਦੀ! ਨਹੀਂ ਘੁਸੜ ਸਕਦੀ, ਪਰ ਜੱਥੇਦਾਰ ਜੀ ਬੱਦੋ-ਬਦੀ ਪਿੱਛੋਂ ਧੱਕੀ ਜਾ ਰਹੇ ਹਨ। ਇਹ ਦ੍ਰਿਸ਼ ਵੇਖ ਕੇ ਮੈਨੂੰ ਕਦੀ ਅਫ਼ਸੋਸ ਹੁੰਦਾ ਹੈ, ਕਦੀ ਚਿੰਤਾ ਵਿਚ ਡੁੱਬ ਜਾਂਦਾ ਹਾਂ, ਕਦੀ ਰੋਣ ਆਉਂਦਾ ਹੈ ਅਤੇ ਕਦੀ ਕ੍ਰੋਧ ਉਬਾਲੇ ਖਾਣ ਲੱਗ ਪੈਂਦਾ ਹੈ!

ਵਾਹਿਗੁਰੂ ਸੁਮਤ ਬਖ਼ਸ਼ੇ ਸਾਡੀ ਸਿੱਖਿਆ-ਨੀਤੀ ਦੇ ਕਰਤਿਆਂ-ਧਰਤਿਆਂ ਨੂੰ!

ਅੰਤ ਵਿਚ ਮੈਂ ਦੁਹਰਾਉ ਦੇ ਡਰ ਦੇ ਬਾਵਜੂਦ, ਆਪਣਾ ਲੇਖ ਕੁੱਝ ਠੋਸ ਸੁਝਾਵਾਂ ਨਾਲ ਸਮਾਪਤ ਕਰਨਾ ਚਾਹੁੰਦਾ ਹਾਂ:

1. ਮੁੱਢਲੀ ਸਿੱਖਿਆ ਨੂੰ ਹਰ ਪੱਖੋਂ ਮਜ਼ਬੂਤ ਕੀਤਾ ਜਾਵੇ ਕਿਉਂਕਿ ਸਾਰੀ ਦੀ ਸਾਰੀ ਉਚੇਰੀ ਸਿੱਖਿਆ ਦਾ ਆਧਾਰ ਮੁੱਢਲੀ ਸਿੱਖਿਆ ਨੇ ਹੀ ਬਣਨਾ ਹੈ। ਮਜ਼ਬੂਤ ਤੇ ਅਸਰਦਾਰ ਮੁੱਢਲੀ ਸਿੱਖਿਆ ਮਜ਼ਬੂਤ ਅਤੇ ਅਸਰਦਾਰ ਮਾਤ-ਭਾਸ਼ਾ ਦੀ ਸਿੱਖਿਆ ਉੱਤੇ ਨਿਰਭਰ ਕਰਦੀ ਹੈ। ਇਸ ਲਈ ਮਾਤ-ਭਾਸ਼ਾ ਦੀ ਪੜ੍ਹਾਈ ਨੂੰ ਵਿਗਿਆਨਿਕ ਲੀਹਾਂ ਉੱਤੇ ਪਾਉਣ ਦੀ ਲੋੜ ਹੈ। ਅਜਿਹਾ ਕਰਨ ਵਾਸਤੇ ਪੰਜਾਬੀ ਪੜ੍ਹਾਉਣ ਲਈ ਨਿਪੁਣ ਤੇ ਮਾਹਰ ਟੀਚਰ ਸਕੂਲਾਂ ਨੂੰ ਦੇਣੇ ਚਾਹੀਦੇ ਹਨ। ਟੀਚਰ ਟ੍ਰੇਨਿੰਗ ਦਾ ਕੰਮ ਕਿਸੇ ਯੂਨੀਵਰਸਿਟੀ ਦੇ ਸਪੁਰਦ ਹੋਣਾ ਚਾਹੀਦਾ ਹੈ।
2. ਪ੍ਰਾਇਮਰੀ ਸਕੂਲ ਦੀ ਹਰ ਜਮਾਤ ਲਈ ਅੱਡ ਕਮਰਾ ਅਤੇ ਅੱਡ ਟੀਚਰ ਮੁਹੱਈਆ ਕਰਨਾ ਚਾਹੀਦਾ ਹੈ।
3. ਭਾਸ਼ਾ ਦੀ ਪੜ੍ਹਾਈ ਲਈ ਲੋੜੀਂਦੀਆਂ ਸਹਾਇਕ ਚੀਜ਼ਾਂ, ਦ੍ਰਿਸ਼-ਸ਼੍ਰਵ ਸਾਮੱਗਰੀ, ਕੈਸੈੱਟ, ਫ਼ਿਲਮਾਂ, ਮੌਡਲ, ਚਾਰਟ, ਤਸਵੀਰਾਂ, ਆਦਿ ਹਰ ਸਕੂਲ ਨੂੰ ਦੇਣੀਆਂ ਚਾਹੀਦੀਆਂ ਹਨ ਤੇ ਹਰ ਸਕੂਲ ਵਿਚ ਬਿਜਲੀ ਦਾ ਪ੍ਰਬੰਧ ਹੋਣਾ ਚਾਹੀਦਾ ਹੈ।
4. ਅੰਗਰੇਜ਼ੀ ਦੀ ਪੜ੍ਹਾਈ ਛੇਵੀਂ ਜਮਾਤ ਤੋਂ ਹੀ ਸ਼ੁਰੂ ਕਰਨੀ ਚਾਹੀਦੀ ਹੈ।
5. ਹਿੰਦੀ ਦੀ ਪੜ੍ਹਾਈ ਪੰਜਵੀਂ ਜਮਾਤ ਤੋਂ ਸ਼ੁਰੂ ਕਰਨੀ ਚਾਹੀਦੀ ਹੈ।
6. ਸਾਰੇ ਵਿਕਸਿਤ ਦੇਸਾਂ ਵਿਚ ਸਕੂਲ ਦਾ ਤਕਰੀਬਨ ਦੋ-ਤਿਹਾਈ ਸਮਾਂ ਮਾਤ-ਭਾਸ਼ਾ ਪੜ੍ਹਾਉਣ ਲਈ ਰਾਖਵਾਂ ਰੱਖਿਆ ਜਾਂਦਾ ਹੈ। ਸਾਨੂੰ ਵੀ ਪੰਜਾਬੀ ਅਧਿਆਪਨ ਲਈ ਘੱਟ ਤੋਂ ਘੱਟ ਤਿੰਨ ਘੰਟੀਆਂ ਹਰ ਰੋਜ਼ ਪੰਜਾਬੀ ਪੜ੍ਹਾਈ ਲਈ ਰਾਖਵੀਆਂ ਰੱਖਣੀਆਂ ਚਾਹੀਦੀਆਂ ਹਨ। ਇਹ ਤਾਂ ਹੀ ਹੋ ਸਕਦਾ ਹੈ ਜੇ ਪ੍ਰਾਇਮਰੀ ਸਕੂਲਾਂ ਦੇ ਸਿਲੇਬਸ ਦਾ ਭਾਰ ਘਟਾਇਆ ਜਾਵੇ।

# ਪਹਿਲੀ ਜਮਾਤ ਤੋਂ ਅੰਗਰੇਜ਼ੀ ਪੜ੍ਹਾਉਣੀ ਸਿੱਖਿਆ-ਮਨੋਵਿਗਿਆਨ ਦੀ ਤੌਹੀਨ ਹੈ !

[ਡਾ. ਅਮਰ ਸਿੰਘ ਧਾਲੀਵਾਲ]

ਹਥਲੇ ਲੇਖ ਦਾ ਸਿਰਲੇਖ, ਵਾਸਤਵ ਵਿਚ, ਵਿਸ਼ਵ-ਪੱਧਰ ਦੇ ਮਨੋਵਿਗਿਆਨਿਕ ਗਿਆਨ ਦੇ ਖੇਤਰ ਦੀ ਇਕ-ਭਰਪੂਰ ਸਚਾਈ ਦਾ ਸੂਚਕ ਹੈ। ਮਨੋਵਿਗਿਆਨ ਆਪਣੀ ਮੁੱਢਲੀ ਪਰਿਭਾਸ਼ਾ ਅਨੁਸਾਰ, ਉਸ ਵਿਗਿਆਨਿਕ ਖੇਤਰ ਦਾ ਨਾਉਂ ਹੈ, ਜਿਸ ਵਿਚ ਮਨੁੱਖੀ ਮਨ ਦੀਆਂ ਯੋਗਤਾਵਾਂ, ਸ਼ਕਤੀਆਂ, ਰੁਝਾਨਾਂ, ਜਮਾਂਦਰੂ ਅਤੇ ਆਪਣੇ-ਦੁਆਲੇ ਵਿੱਚੋਂ ਗ੍ਰਹਿਣ ਕੀਤੀਆਂ ਪ੍ਰਵਿਰਤੀਆਂ, ਭਾਵਨਾਵਾਂ, ਰੀਝਾਂ, ਚਾਵਾਂ, ਆਦਿ ਦੇ ਕਾਰਜਾਂ ਤੇ ਪ੍ਰਗਟਾਵਿਆਂ ਦਾ ਅਧਿਐਨ ਕੀਤਾ ਜਾਂਦਾ ਹੈ।

ਅੱਗੋਂ, ਮਨੋਵਿਗਿਆਨ ਦੀ ਛਤਰ-ਛਾਇਆ ਹੇਠ, ਸਿੱਖਿਆ-ਮਨੋਵਿਗਿਆਨ ਉਹ ਵਿਹਾਰਿਕ ਗਿਆਨ-ਪ੍ਰਣਾਲੀ ਹੈ, ਜਿਸ ਅੰਦਰ, ਵਿਗਿਆਨਿਕ ਵਿਧੀਆਂ ਨਾਲ ਵਿਉਂਤੇ ਤਜਰਬਿਆਂ ਦੀ ਵਰਤੋਂ ਕਰ ਕੇ, ਪੜ੍ਹਨ-ਪੜ੍ਹਾਉਣ, ਸਿੱਖਣ-ਸਿਖਾਉਣ, ਲਿਖਣ-ਲਿਖਾਉਣ, ਸਮਝਣ-ਸਮਝਾਉਣ ਤੇ 'ਸਿੱਖੇ ਹੋਣ ਦੀ ਪਰਖ ਕਰਨ ਅਤੇ ਕਰਾਉਣ' ਦੀਆਂ ਪ੍ਰਕਿਰਿਆਵਾਂ ਅਤੇ ਅਭਿਆਸਾਂ ਪ੍ਰਤਿ 'ਕਾਰਨਾਂ ਤੇ ਪ੍ਰਭਾਵਾਂ' ਨਾਲ ਸੰਬੰਧ ਰੱਖਣ ਵਾਲੇ ਗੁੰਝਲਦਾਰ ਪ੍ਰਸ਼ਨਾਂ ਦੇ ਉੱਤਰ ਲੱਭਣ ਦੇ ਜਤਨ ਕੀਤੇ ਜਾਂਦੇ ਹਨ।

ਵਿਸ਼ਵ-ਪੱਧਰ ਉੱਪਰ, ਸਿੱਖਿਆ-ਮਨੋਵਿਗਿਆਨ ਦੇ ਖੇਤਰ ਵਿਚ ਕੰਮ ਕਰ ਰਹੇ ਖੋਜੀ ਅਸਾਡੀ ਏਸ ਸਿੱਧਾਂਤਕ ਅਤੇ ਪ੍ਰਯੋਗ-ਸਿੱਧ ਧਾਰਨਾ ਨਾਲ ਸਹਿਮਤ ਹਨ ਕਿ ਦੁਨੀਆ ਵਿਚ ਕਿਤੇ ਵੀ ਜੰਮੇ ਮਨੁੱਖੀ-ਬੱਚੇ ਦਾ ਜਮਾਂਦਰੂ ਹੱਕ ਹੈ ਕਿ ਉਸ ਨੂੰ ਉਸ ਦੀ ਮੁੱਢਲੀ ਸਿੱਖਿਆ ਕੇਵਲ, ਅਤੇ ਕੇਵਲ, ਉਸ ਦੀ ਆਪਣੀ ਮਾਂ-ਬੋਲੀ ਦੁਆਰਾ ਹੀ ਦਿੱਤੀ ਜਾਵੇ ਅਤੇ ਕਿਸੇ ਹੋਰ ਓਪਰੀ ਬੋਲੀ ਦੇ ਸਿੱਖਣ ਲਈ ਉਸ ਨੂੰ ਯੋਗ, ਉਚਿਤ ਅਤੇ ਢੁੱਕਵੇਂ ਸਮੇਂ ਉੱਤੇ ਹੀ ਮਜਬੂਰ ਕੀਤਾ ਜਾਵੇ।

ਪਰ ਏਥੇ, ਅਸਾਡੀ ਸਭ ਤੋਂ ਵੱਡੀ ਤੇ ਅਚਰਜ ਦੀ ਗੱਲ ਇਹ ਹੈ ਕਿ ਭਾਰਤੀ ਪੰਜਾਬ ਵਿਚ ਪਹਿਲੀ ਜਮਾਤ ਤੋਂ ਹੀ ਅੰਗਰੇਜ਼ੀ ਪੜ੍ਹਾਉਣ ਦੇ ਸਰਕਾਰੀ ਹੁਕਮ ਲਾਗੂ ਕੀਤੇ ਵੀ ਜਾ ਚੁੱਕੇ ਹਨ। ਅਸਲੋਂ, ਇਕ ਅਣ-ਕਿਆਸਿਆ ਹੁਕਮ, ਨਾ ਕੇਵਲ ਸਿੱਖਿਆ-ਮਨੋਵਿਗਿਆਨ ਦੀਆਂ ਲੱਭਤਾਂ ਦੀ ਹੀ ਤੌਹੀਨ ਕਰਦਾ ਹੈ, ਬਲਕਿ ਇਹ ਤਾਂ ਵੇਲੇ ਦੀ ਸਰਕਾਰ ਵੱਲੋਂ ਪੰਜਾਬ ਦੇ ਮਾਸੂਮ ਬਾਲ-ਸੰਸਾਰ ਨਾਲ ਕੀਤਾ ਗਿਆ ਸਿੱਧਾ ਧੱਕਾ ਹੈ। ਨਿਰਸੰਦੇਹ, ਪੰਜਾਬ ਦੀ ਸਰਕਾਰ ਦਾ ਇਹ ਅਨੋਖਾ, ਵਿਕੋਲਿੱਤਰਾ ਤੇ ਅਜੀਬ ਤਰ੍ਹਾਂ ਦਾ ਪੁੱਠਾ ਕਦਮ, ਮੁੱਢੋਂ-ਸੁੱਢੋਂ ਹੀ, ਅਣਵਿਗਿਆਨਿਕ ਤੇ ਗ਼ੈਰ-ਜਮਹੂਰੀ ਹੈ। ਸੱਚ ਇਹ ਹੈ

ਕਿ ਵੀਹਵੀਂ ਤੇ ਇੱਕੀਵੀਂ ਸਦੀ ਦੇ ਦੁਮੇਲ ਦੇ ਦਿੱਸ-ਹੱਦੇ ਉੱਪਰ ਸਾਫ਼-ਸਾਫ਼ ਲਿਖਿਆ ਦਿੱਸ ਰਿਹਾ ਹੈ ਕਿ ਅਜੋਕੇ ਪੜ੍ਹੇ-ਲਿਖੇ, ਆਚਾਰਵੰਤ, ਸਿਆਣੇ, ਸੁਚੱਜੇ, ਸੁੱਘੜ ਤੇ ਸਭ੍ਯ ਲੋਕ, ਵਿਗਿਆਨ ਤੋਂ ਸੇਧ ਲੈ ਕੇ ਤੁਰਨ ਵਿਚ ਹੀ, ਸਮੁੱਚੀ ਕੌਮ ਅਤੇ ਸਮੁੱਚੇ-ਭਾਈਚਾਰੇ ਦਾ ਕਲਿਆਣ ਸਮਝਦੇ ਹਨ, ਪਰ ਪਤਾ ਨਹੀਂ ਕਿਉਂ, ਪੰਜਾਬ ਦੇ ਸਿਆਸੀ-ਆਗੂਆਂ ਨੂੰ ਸਮਕਾਲੀ ਵਿਗਿਆਨਿਕ ਜੁਗ ਦੀ ਆਵਾਜ਼ ਉੱਕਾ ਸੁਣਾਈ ਨਹੀਂ ਦੇ ਰਹੀ।

ਏਥੇ ਅਸਾਡੀ ਦਲੀਲ ਇਹ ਕਹਿੰਦੀ ਹੈ ਕਿ ਜੇ ਪੰਜਾਬ ਵਿਚ ਪਹਿਲੀ ਜਮਾਤ ਤੋਂ ਅੰਗਰੇਜ਼ੀ ਵਰਗੀ ਓਪਰੀ ਜ਼ਬਾਨ ਹੀ ਪੜ੍ਹਾਉਣੀ ਸੀ, ਤਾਂ ਫੇਰ ਪੰਜਾਬੀ-ਸੂਬੇ ਦੀ ਮੰਗ ਖੜੀ ਕਰਨ ਦੀ, ਅਤੇ ਸਾਰੇ ਭਾਰਤ ਨੂੰ, ਭਾਸ਼ਾਵਾਂ ਦੇ ਆਧਾਰ ਉੱਤੇ ਖੰਡਿਤ ਕਰਨ ਦੀ ਕੀ ਲੋੜ ਸੀ ? ਪੰਜਾਬੀਆਂ ਦੀ ਕਿਸਮਤ ਨੂੰ ਪੁੱਠਾ ਚੱਕਰ ਦੇਣ ਵਾਲੀ ਵੇਲੇ ਦੀ ਸਰਕਾਰ ਪਾਸ ਅਸਾਡੀ ਏਸ ਦਲੀਲ ਨੂੰ ਰੱਦ ਕਰਨ ਲਈ ਕੋਈ ਠੋਸ ਵਿਚਾਰ ਹੈ ਹੀ ਨਹੀਂ। ਸਾਨੂੰ ਪੰਜਾਬੀ ਬੋਲੀ ਦੇ ਉਨ੍ਹਾਂ ਹਿਤੈਸ਼ੀਆਂ ਦੀਆਂ ਕੁਰਬਾਨੀਆਂ ਨੂੰ ਭੁੱਲਣਾ ਨਹੀਂ ਚਾਹੀਦਾ, ਜਿਨ੍ਹਾਂ ਨੇ 1966 ਤਕ ਪੰਜਾਬੀ-ਸੂਬੇ ਦੀ ਮੰਗ ਕਰਦੀ ਲੋਕ-ਲਹਿਰ ਵਿਚ ਭਾਗ ਲੈਂਦਿਆਂ ਮੋਰਚੇ ਲਾਏ, ਕੁੱਟਾਂ ਖਾਧੀਆਂ, ਮਰਨ-ਵਰਤ ਰੱਖੇ ਅਤੇ ਜੇਲ੍ਹਾਂ ਕੱਟੀਆਂ ਸਨ।

ਹਥਲੇ ਲੇਖ ਦਾ ਉੱਦੇਸ਼ ਦੋ-ਪਰਤੀ ਹੈ :

ਪਹਿਲਾ : ਇਹ ਸਪਸ਼ਟ ਕਰਨਾ ਕਿ ਸਿੱਖਿਆ-ਮਨੋਵਿਗਿਆਨ ਅੰਦਰ ਕਿਸ ਕਿਸ ਤਰ੍ਹਾਂ ਦੇ ਮਹੱਤਵਪੂਰਨ ਤੇ ਗੁੰਝਲਦਾਰ ਸਵਾਲ ਖੜੇ ਹੁੰਦੇ ਹਨ ਤੇ ਉਨ੍ਹਾਂ ਨੂੰ ਕਿਸ ਤਰ੍ਹਾਂ ਹੱਲ ਕੀਤਾ ਜਾਵੇ ?

ਦੂਜਾ : ਇਸ ਤੱਥ ਨੂੰ ਨਿਖਾਰ ਕੇ ਦੱਸਣਾ ਕਿ ਪੰਜਾਬ ਵਿਚ ਪਹਿਲੀ ਜਮਾਤ ਤੋਂ ਅੰਗਰੇਜ਼ੀ ਪੜ੍ਹਾਉਣ ਦੇ ਗ਼ਲਤ ਤੇ ਪੁੱਠੇ ਰਾਹ-ਪਾਉਂਦੇ ਹੁਕਮ ਦੇ ਲਾਗੂ ਹੋਣ ਨਾਲ ਸਿੱਖਿਆ-ਮਨੋਵਿਗਿਆਨ ਦੇ ਖੇਤਰ ਦੀਆਂ ਖੋਜ-ਆਧਾਰਿਤ ਲੱਭਤਾਂ ਦੀ ਕਿਵੇਂ ਤੌਹੀਨ ਹੋਈ ਹੈ ?

## ਸਿੱਖਿਆ-ਮਨੋਵਿਗਿਆਨ ਦੀਆਂ ਕੁੱਝ ਮਹੱਤਵਪੂਰਨ ਲੱਭਤਾਂ :

ਅਜੋਕੇ ਸਿੱਖਿਆ-ਮਨੋਵਿਗਿਆਨ ਦੇ ਖੋਜੀਆਂ ਲਈ ਵੱਡਾ ਸਵਾਲ ਇਹ ਹੈ ਕਿ ਇਨਸਾਨੀ ਬੱਚਾ ਆਪਣੀ ਮਾਂ-ਬੋਲੀ ਨੂੰ ਕਦੋਂ ਤੋਂ ਸਿੱਖਣਾ ਸ਼ੁਰੂ ਕਰ ਦਿਆ ਕਰਦਾ ਹੈ ? ਜੇ ਬੋਲੀ ਦਾ ਸਿੱਖਣਾ ਭੀ ਇਕ ਆਦਤ ਨੂੰ ਪੱਕਿਆਂ ਕਰਨ ਦੇ ਤੁੱਲ ਹੀ ਹੈ, ਤਾਂ ਮਾਂ-ਬੋਲੀ ਦੀ ਸਿੱਖਿਆ ਨੂੰ ਪਿੱਛੇ ਹਟਾ ਕੇ ਜਾਂ ਉਸ ਦਾ ਤਿਆਗ ਕਰ ਕੇ, ਕਿਸੇ ਓਪਰੀ ਜਾਂ ਬਦੇਸੀ-ਬੋਲੀ ਨੂੰ ਅੱਗੇ ਲਿਆਉਣਾ ਕਿੱਡਾ ਵੱਡਾ ਜੁਰਮ ਹੈ ?

ਅਜੋਕੀਆਂ ਅੱਤ ਦਰਜੇ ਦੀਆਂ ਸੂਖਮ ਖੋਜਾਂ ਅਨੁਸਾਰ, ਇਨਸਾਨੀ-ਬੱਚਾ, ਗਰਭ ਵਿਚ ਹੀ, ਆਪਣੇ ਜਨਮ ਤੋਂ ਤਿੰਨ-ਚਾਰ ਮਹੀਨੇ ਪਹਿਲਾਂ, ਆਪਣੀ ਮਾਂ ਦੀਆਂ ਖ਼ੁਸ਼ੀਆਂ ਤਥਾ ਗ਼ਮੀਆਂ ਦੀਆਂ ਭਾਵਨਾਵਾਂ ਦੇ ਪ੍ਰਭਾਵਾਂ ਨੂੰ ਕਬੂਲਣਾ ਸ਼ੁਰੂ ਕਰ ਦੇਂਦਾ ਹੈ। ਸਿੱਖਿਆ-ਮਨੋਵਿਗਿਆਨ ਦੇ ਖੇਤਰ ਦੀ ਇਕ ਅੱਤ ਦਰਜੇ ਦੀ ਮਹੱਤਵਪੂਰਨ ਲੱਭਤ ਇਹ ਭੀ ਹੈ ਕਿ 'ਸਿੱਖਣ ਦੀ ਸੰਪੂਰਨ ਪ੍ਰਕਿਰਿਆ' ਅੰਦਰ, ਸਿਖਾਂਦਰੂ ਦੀਆਂ ਭਾਵਾਤਮਕ, ਗਿਆਨਾਤਮਕ ਅਤੇ ਕ੍ਰਿਆਤਮਕ ਸ਼ਕਤੀਆਂ, ਪਰਸਪਰ ਤੌਰ ਉੱਤੇ, ਨਿਰੰਤਰ ਕੰਮ ਕਰੀ ਜਾ ਰਹੀਆਂ ਹੁੰਦੀਆਂ ਹਨ। ਸੰਵੇਗ-ਹੀਣ ਵਿਅਕਤੀ ਸਿੱਖਿਆ ਲੈ ਹੀ ਨਹੀਂ ਸਕਦਾ।

ਫੇਰ ਜਨਮ ਤੋਂ ਬਾਅਦ, ਅੱਤ ਦਰਜੇ ਦੀਆਂ ਮਿੱਠੀਆਂ-ਮਿੱਠੀਆਂ ਭਾਵਨਾਵਾਂ ਵਿਚ ਗਲੇਫੀਆਂ ਲੋਰੀਆਂ ਦੁਆਰਾ, ਇਨਸਾਨੀ-ਬੱਚਾ ਆਪਣੀ ਮਾਂ-ਬੋਲੀ ਨੂੰ ਏਨੀ ਤੇਜ਼ੀ ਨਾਲ ਸਿੱਖਦਾ ਹੈ ਕਿ ਜ਼ਿੰਦਗੀ ਦੇ ਪਹਿਲੇ ਚਾਰ-ਪੰਜ ਸਾਲਾਂ ਦੌਰਾਨ ਇਕੱਤਰ ਹੋਏ ਹੋਏ ਸ਼ਬਦ-ਭੰਡਾਰ ਦੀ ਸਹਾਇਤਾ ਨਾਲ, ਉਹ ਘਰ ਦੀ ਚਾਰ-ਦੀਵਾਰੀ ਅੰਦਰ ਰਹਿ ਕੇ, ਅਨਪੜ੍ਹਾਂ ਵਾਲੀ ਜ਼ਿੰਦਗੀ ਗੁਜ਼ਾਰਨ ਦੇ ਸਮਰੱਥ ਹੋ ਗਿਆ ਹੁੰਦਾ ਹੈ। ਪਰ, ਜੇ ਅਜੋਕੇ, ਸਾਰਿਆਂ ਲਈ ਲਾਜ਼ਮੀ ਵਿਦਿਅਕ-ਪ੍ਰਬੰਧ ਅਧੀਨ ਉਹਨੇ ਸਕੂਲੇ ਜਾਣਾ ਹੀ ਹੋਵੇ, ਤਾਂ ਓਥੇ ਉਹ ਆਪਣੇ ਪ੍ਰਾਇਮਰੀ ਸਕੂਲ ਦੇ ਅਧਿਆਪਕ ਦੀਆਂ ਸੂਚਨਾਵਾਂ, ਉਹਦੇ ਹੁਕਮਾਂ ਤੇ ਉਹਦੀਆਂ ਭਾਵਨਾਵਾਂ, ਆਦਿ ਨੂੰ ਭਲੀ-ਭਾਂਤ ਸਮਝ ਰਿਹਾ ਹੁੰਦਾ ਹੈ। ਸਿੱਖਿਆ-ਮਨੋਵਿਗਿਆਨ ਦੇ ਖੇਤਰ ਵਿਚ ਬੱਚੇ ਦੀ ਤਰ੍ਹਾਂ ਦੀ ਮਾਨਸਿਕ-ਅਵਸਥਾ ਨੂੰ 'ਪੜ੍ਹਨ-ਵਾਸਤੇ-ਤਿਆਰੀ-ਦੀ-ਅਵਸਥਾ' ਦੇ ਨਾਉਂ ਨਾਲ ਜਾਣਿਆ ਜਾਂਦਾ ਹੈ। ਸੋ, ਜ਼ਿੰਮੇਵਾਰੀ ਦਾ ਇਹਸਾਸ ਰੱਖਦਾ, ਸੁੱਘੜ ਤੇ ਮਿਹਨਤੀ ਪੰਜਾਬੀ ਦਾ ਅਧਿਆਪਕ ਤਾਂ ਬੱਚੇ ਦੇ ਸਕੂਲ ਜਾਣ ਦੇ ਪਹਿਲੇ ਦਿਨ ਤੋਂ ਹੀ ਗੁਰਮੁਖੀ-ਲਿੱਪੀ ਦਾ ਸੱਸਾ-ਮੁਕਤਾ, ਅਤੇ ਸਾ-ਕੰਨਾ ਪੜ੍ਹਾਉਣਾ ਸ਼ੁਰੂ ਕਰ ਸਕਦਾ ਹੈ। ਪੰਜਾਬ ਵਿਚ ਜੰਮਿਆ ਸਕੂਲੇ ਜਾਣ ਦੀ ਉਮਰ ਦਾ ਬੱਚਾ, ਹਰ ਓਪਰੀ-ਬੋਲੀ ਤੋਂ ਤ੍ਰਹਿੰਦਾ ਅਤੇ ਭੈ ਖਾਂਦਾ ਹੈ। ਇਸ ਤਰ੍ਹਾਂ ਦਾ ਸਹਿਮ ਅਤੇ ਡਰ ਵਿਸ਼ਵ-ਭਰ ਦੀ ਮਨੁੱਖੀ-ਨਸਲ ਦੇ ਸਾਰੇ ਬੱਚਿਆਂ ਦਾ ਸਾਂਝਾ ਡਰ ਹੋਇਆ ਕਰਦਾ ਹੈ ਅਤੇ ਏਸ ਤਰ੍ਹਾਂ ਦੇ ਓਪਰੀ-ਬੋਲੀ ਤੋਂ ਪੈਦਾ ਹੁੰਦੇ ਸਰਬ-ਸਾਂਝੇ ਡਰ ਸਦਕਾ ਕੋਈ ਭੀ ਬੱਚਾ ਓਪਰੀ-ਬੋਲੀ ਦੇ ਸਿੱਖਣ ਲਈ ਆਪਣੇ ਆਪ ਰਾਜ਼ੀ ਨਹੀਂ ਹੁੰਦਾ। ਪਰ, ਹਰ ਤਰ੍ਹਾਂ ਦੇ ਸਿੱਖਣ ਦੀ ਕਿਰਿਆ ਲਈ ਮਾਨਸਿਕ-ਤਿਆਰੀ ਮੁੱਢਲੀ ਸ਼ਰਤ ਹੁੰਦੀ ਹੈ। ਇਸ ਪ੍ਰਸੰਗ ਵਿਚ ਲੇਖਕ ਦੀ ਆਪਣੀ ਨਿਗਰਾਨੀ ਹੇਠ ਸਿੱਖਿਆ ਅਤੇ ਮਨੋਵਿਗਿਆਨ ਦੇ ਖੇਤਰਾਂ ਵਿਚ ਪੀ-ਐਚ.ਡੀ. ਦੀਆਂ ਡਿਗਰੀਆਂ ਦੇ ਖੋਜੀ-ਵਿਦਿਆਰਥੀਆਂ, ਡਾ. ਢਿੱਲੋਂ (ਲੇਖ ਦੇ ਅੰਤ ਵਿਚ ਵੇਖੋ ਨੰਬਰ 10), ਗੁਪਤਾ (11), ਸੈਣੀ (15) ਤੇ ਠੁਕਰਾਲ (17) ਦੇ ਖੋਜ-ਨਿਬੰਧ ਦੇਖੇ ਜਾ ਸਕਦੇ ਹਨ।

ਦੂਜੇ ਪਾਸੇ, ਪੰਜਾਬ ਵਿਚ, ਪਹਿਲੀ ਜਮਾਤ ਵਿਚ, ਜੇ.ਬੀ.ਟੀ. ਪਾਸ ਕਰ ਕੇ ਆਏ ਅਧਿਆਪਕ ਕੋਲ ਭੀ ਅੰਗਰੇਜ਼ੀ ਪੜ੍ਹਾਉਣ ਲਈ ਨਾ ਕੋਈ ਸਨਦ ਅਤੇ ਨਾ ਹੀ ਕੋਈ ਸ਼ਬਦਾਵਲੀ ਹੁੰਦੀ ਹੈ ਅਤੇ ਅੰਗਰੇਜ਼ੀ ਦੀ ਸ਼ਬਦਾਵਲੀ ਦੇ ਪੱਖੋਂ ਪਹਿਲੀ ਜਮਾਤ ਦਾ ਵਿਦਿਆਰਥੀ ਭੀ ਕੋਰੀ-ਚਿੱਟੀ ਸਲੇਟ ਹੀ ਹੁੰਦਾ ਹੈ। ਫੇਰ ਅੰਗਰੇਜ਼ੀ ਦੀ ਪੜ੍ਹਾਈ-ਲਿਖਾਈ ਕਿਵੇਂ ਹੋਊ ? ਪਤਾ ਹੀ ਹੈ 'ਅੰਨ੍ਹਾ ਗੁਰੂ ਤੇ ਬਹਿਰਾ (ਭਾਵ ਬੋਲਾ) ਚੇਲਾ, ਦੋਨੋਂ ਨਰਕ ਮੇਂ ਠੇਲਮ-ਠੇਲਾ'!

ਪਰ ਏਥੇ ਇਹਦਾ ਮਤਲਬ ਇਹ ਨਹੀਂ ਲੈਣਾ ਚਾਹੀਦਾ ਕਿ ਲੰਡਨ ਤੋਂ ਅੰਗਰੇਜ਼ੀ ਵਿਚ ਪੀ-ਐਚ.ਡੀ. ਦੀ ਡਿਗਰੀ ਲੈ ਕੇ ਆਇਆ ਕੋਈ ਅਧਿਆਪਕ ਪੰਜਾਬ ਦੇ ਜੰਮਿਆਂ ਨੂੰ ਪਹਿਲੀ ਜਮਾਤ ਵਿਚ ਅੰਗਰੇਜ਼ੀ ਪੜ੍ਹਾਉਣ ਵਿਚ ਸਫਲ ਹੋ ਜਾਵੇਗਾ। ਏਥੇ ਸਵਾਲਾਂ ਦਾ ਸਵਾਲ ਤਾਂ ਇਹ ਹੈ ਕਿ ਪੰਜਾਬ ਵਿਚ ਪਹਿਲੀ ਜਮਾਤ ਵਿਚ ਅੰਗਰੇਜ਼ੀ ਪੜ੍ਹਾਉਣ ਲਈ ਕਿਹੜੀ ਵਿਧੀ ਦੀ ਵਰਤੋਂ ਕੀਤੀ ਜਾਂਦੀ ਹੈ : 'ਪ੍ਰਕਿਰਤਿਕ', ਭਾਵ, 'ਪ੍ਰਤੱਖ ਵਿਧੀ' ਜਾਂ 'ਵਿਆਕਰਣ-ਤੇ-ਉਲਥਾ ਵਿਧੀ' ? ਦੂਜੇ ਇਹ ਕਿ ਪੰਜਾਬ ਦੇ ਬੱਚੇ ਦੀ ਮੁੱਢਲੀ ਕਲਾਸ ਦੀ ਸਿੱਖਿਆ ਦੀ ਪ੍ਰਕਿਰਿਆ ਦੌਰਾਨ ਉਸ ਦੀ ਮਾਂ-ਬੋਲੀ ਨਾਲ ਸੰਬੰਧ ਰੱਖਦੀ 'ਘਰੋਂ [illegible] ਹੋਈ ਸ਼ਬਦਾਵਲੀ' ਦਾ ਵੱਧ ਤੋਂ ਵੱਧ ਲਾਭ ਕਿਵੇਂ ਉਠਾਇਆ ਜਾਵੇ ?

ਏਥੇ ਏਸ ਤਰ੍ਹਾਂ ਦੇ ਪ੍ਰਸ਼ਨਾਂ ਦੇ ਉੱਤਰ ਦੇਣ ਵਾਲੇ ਅੱਧੀ ਦਰਜਨ ਦੇ ਕਰੀਬ ਖੋਜੀਆਂ ਦੀ ਸੂਚੀ, ਹਵਾਲਿਆਂ ਵਿਚ ਦੇ ਦਿੱਤੀ ਗਈ ਹੈ। ਵੇਖੋ ਹਵਾਲੇ ਨੰਬਰ 1, 12, 13, 14 ਤੇ 16। ਜੈਕ ਸੀ. ਰਿਚਰਡਜ਼ ਅਤੇ ਥੀਓਡੋਰ ਐਸ. ਰੋਜਰਜ਼ ਦੀ ਪੁਸਤਕ *ਬੋਲੀ ਦੇ ਪੜ੍ਹਾਉਣ ਦੀਆਂ ਰਾਹਾਂ ਤੇ ਵਿਧੀਆਂ* (ਵੇਖੋ 13) ਵਿਚ 'ਪ੍ਰਕਿਰਤਿਕ, ਭਾਵ, ਪ੍ਰਤੱਖ ਵਿਧੀ' ਅਤੇ ਉਸ ਦੇ ਟਾਕਰੇ ਉੱਤੇ 'ਗ੍ਰੈਮਰ-ਪਲੱਸ-ਉਲਥਾ-ਵਿਧੀ' ਦੇ ਵਿਸਤਾਰਪੂਰਨ ਵਿਸ਼ਲੇਸ਼ਣ ਤੋਂ ਇਲਾਵਾ, ਦੋ ਠੋਸ ਅਤੇ ਅੱਤ ਜ਼ਰੂਰੀ ਇਤਿਹਾਸਿਕ ਮਹੱਤਵ ਰੱਖਦੀਆਂ ਸਚਾਈਆਂ ਸੰਬੰਧੀ ਭਰਵੀਂ ਬਹਿਸ ਕੀਤੀ ਗਈ ਹੈ।

ਪਹਿਲੀ ਸਚਾਈ ਇਹ ਹੈ ਕਿ ਬੱਚੇ ਦੀ ਮਾਂ-ਬੋਲੀ ਨਾਲ ਓਪਰੀ ਬੋਲੀ/ਬੋਲੀਆਂ ਦੇ ਸਿੱਖਣ-ਸਿਖਾਉਣ ਅਤੇ ਪੜ੍ਹਨ-ਪੜ੍ਹਾਉਣ ਦੀ ਸਮੱਸਿਆ ਕੇਵਲ ਅਜੋਕੇ ਜੁਗ ਦੀ ਹੀ ਸਮੱਸਿਆ ਨਹੀਂ ਹੈ। ਇਹ ਮਸਲਾ ਤਾਂ ਓਨਾ ਹੀ ਪੁਰਾਣਾ ਹੈ, ਜਿੰਨਾ ਪੁਰਾਣਾ ਕਿਸੇ ਵੀ ਮਨੁੱਖੀ-ਬੋਲੀ ਦੇ ਸਿੱਖਣ-ਸਿਖਾਉਣ ਅਤੇ ਪੜ੍ਹਨ-ਪੜ੍ਹਾਉਣ ਦਾ ਮਸਲਾ ਹੈ।

ਦੂਜੀ ਸਚਾਈ ਇਹ ਹੈ ਕਿ ਮਨੁੱਖੀ-ਬੱਚਾ ਕੇਵਲ ਆਪਣੀ ਮਾਂ-ਬੋਲੀ ਨੂੰ ਹੀ 'ਪ੍ਰਕਿਰਤਿਕ ਭਾਵ ਪ੍ਰਤੱਖ-ਵਿਧੀ' ਦੁਆਰਾ ਸਿੱਖਦਾ ਹੈ ਅਤੇ ਉਸ ਨੂੰ ਹਰ ਓਪਰੀ-ਬੋਲੀ ਸਿੱਖਣ ਲਈ 'ਗ੍ਰੈਮਰ-ਅਤੇ-ਉਲਥਾ ਵਿਧੀ' ਦਾ ਸਹਾਰਾ ਲੈਣਾ ਪੈਂਦਾ ਹੈ।

ਸੋ ਕੇਵਲ ਇੰਗਲੈਂਡ ਵਿਚ (ਜਿੱਥੇ ਦੇ ਜੰਮੇ ਬੱਚਿਆਂ ਦੀ ਆਪਣੀ ਮਾਂ-ਬੋਲੀ ਅੰਗਰੇਜ਼ੀ ਹੈ) ਤਾਂ ਪਹਿਲੀ ਜਮਾਤ ਵਿਚ ਅੰਗਰੇਜ਼ੀ ਪੜ੍ਹਾਉਣ ਲਈ 'ਪ੍ਰਕਿਰਤਿਕ, ਭਾਵ, ਪ੍ਰਤੱਖ-ਵਿਧੀ' ਦੀ ਵਰਤੋਂ ਹੋ ਸਕਦੀ ਹੈ। ਓਥੇ ਦਾ ਅਧਿਆਪਕ ਜੇ ਕਿਧਰੇ, ਬੱਚੇ ਦੀ ਸ਼ਬਦਾਵਲੀ ਦੀ ਪਰਖ ਕਰਨ ਖ਼ਾਤਰ, ਤੋਤੇ ਦਾ ਚਿੱਤਰ ਬੋਰਡ ਉੱਪਰ ਬਣਾਵੇ ਜਾਂ ਉਸ ਦੀ ਤਸਵੀਰ ਦਿਖਾਵੇ, ਤਾਂ ਨਿਰਸੰਦੇਹ ਓਥੇ ਦਾ ਬੱਚਾ ਤੋਤੇ ਨੂੰ 'ਪੈਰੱਟ' ਹੀ ਕਹੇਗਾ, ਪਰ ਐਨ ਉਸ ਦੇ ਉਲਟ, ਉਸ ਸਥਿਤੀ ਵਿਚ ਫਾਥਾ ਪੰਜਾਬ ਦਾ ਜੰਮਿਆ ਬੱਚਾ ਪਹਿਲੋਂ, ਸਹਿਜ-ਸੁਭਾ, ਤੋਤੇ ਨੂੰ 'ਤੋਤਾ' ਹੀ ਕਹੇਗਾ। ਬਾਅਦ ਵਿਚ, ਅਧਿਆਪਕ ਦੀਆਂ ਝਿੜਕਾਂ ਖਾ ਕੇ, ਭਾਵੇਂ 'ਪੈਰੱਟ' ਕਹਿਣ ਲੱਗ ਜਾਵੇ। ਅੱਜ ਦੇ ਜੁਗ ਅੰਦਰ ਬਾਲ ਨੂੰ ਕੁੱਟ-ਮਾਰ ਕੇ ਪੜ੍ਹਾਉਣਾ ਇਖ਼ਲਾਕ ਅਤੇ ਕਾਨੂੰਨ ਦੋਹਾਂ ਦੀ ਨਜ਼ਰ ਵਿਚ ਵੱਡਾ ਜੁਰਮ ਹੈ।

ਮਾਂ-ਬੋਲੀ ਤੇ ਓਪਰੀਆਂ ਬੋਲੀਆਂ ਦੇ ਇਕੱਠੇ ਪੜ੍ਹਾਉਣ ਨਾਲ ਪੇਸ਼ ਆਉਂਦੀਆਂ ਮੁਸ਼ਕਲਾਂ ਦਾ ਮਨੋਵਿਗਿਆਨਿਕ ਅਤੇ ਇਤਿਹਾਸਿਕ ਦ੍ਰਿਸ਼ਟੀਕੋਣਾਂ ਤੋਂ ਅਧਿਐਨ ਕਰਨ ਵਾਲੇ ਖੋਜੀਆਂ ਤੋਂ ਪਤਾ ਲੱਗਦਾ ਹੈ ਕਿ ਸਭ ਤੋਂ ਪਹਿਲੋਂ ਹਥਲੀ ਸਮੱਸਿਆ ਵਰਗੀਆਂ ਮੁਸ਼ਕਲਾਂ ਉਸ ਵਕਤ ਪੇਸ਼ ਆਈਆਂ, ਜਦੋਂ ਸੰਸਕ੍ਰਿਤ, ਲਾਤੀਨੀ, ਯੂਨਾਨੀ, ਆਦਿ ਸਨਾਤਨੀ ਭਾਸ਼ਾਵਾਂ ਦੇ ਪ੍ਰਭਾਵ ਹੇਠ ਓਦੋਂ ਦੀਆਂ ਆਧੁਨਿਕ-ਭਾਸ਼ਾਵਾਂ ਦੇ ਸਿੱਖਣ ਦਾ ਸਮਾਂ ਆਇਆ ਸੀ ਅਤੇ ਉਸ ਤੋਂ ਬਾਅਦ ਅਮਰੀਕਾ ਅਤੇ ਭਾਰਤ ਵਰਗੇ ਉਨ੍ਹਾਂ ਦੇਸਾਂ ਵਿਚ ਅਜਿਹੀ ਸਮੱਸਿਆ ਓਦੋਂ ਖੜੀ ਹੋ ਗਈ ਸੀ, ਜਦੋਂ ਉਥੋਂ ਦੀਆਂ ਦੇਸੀ-ਭਾਸ਼ਾਵਾਂ ਦੀ ਸਹਾਇਤਾ ਨਾਲ ਅੰਗਰੇਜ਼ੀ, ਫ਼ਰੈਂਚ ਅਤੇ ਹੋਰ ਯੂਰਪੀ ਬੋਲੀਆਂ ਸਿੱਖਣ ਦੀ ਲੋੜ ਪਈ ਸੀ।

ਅਸਾਡੀ ਹੁਣ ਤਕ ਦੀ ਹੋਈ ਬਹਿਸ ਤੋਂ ਇਹ ਗੱਲ ਭਲੀ-ਭਾਂਤ ਸਪਸ਼ਟ ਹੋ ਜਾਂਦੀ ਹੈ ਕਿ ਓਪਰੀ ਅਤੇ ਬਦੇਸੀ ਬੋਲੀ ਦੇ ਰੂਪ ਵਿਚ ਅੰਗਰੇਜ਼ੀ ਨੂੰ ਭਾਰਤੀ-ਪੰਜਾਬ ਵਿਚ ਪੜ੍ਹਾਉਣ ਵਾਸਤੇ, ਜੋ ਪ੍ਰਸ਼ਨ ਖੜੇ ਹੋਏ ਦਿੱਸਦੇ ਹਨ, ਉਨ੍ਹਾਂ ਦੇ ਪਾਏਦਾਰ, ਠੋਸ, ਵਿਸ਼ਵਵਿਆਪੀ ਤੇ ਖੋਜ-ਭਰਪੂਰ ਉੱਤਰ 'ਵਿਹਾਰਕ ਸਿੱਖਿਆ-ਮਨੋਵਿਗਿਆਨ' ਨਾਂ ਦੀ ਗਿਆਨ-ਪ੍ਰਣਾਲੀ ਅੰਦਰ ਪ੍ਰਾਪਤ ਹਨ।

ਜਿਵੇਂ ਕਿ ਉੱਪਰ ਦੱਸਿਆ ਜਾ ਚੁੱਕਾ ਹੈ, ਜੇ ਇਹ ਪਰਤਾਵਿਆਂ ਦੀ ਭੱਠੀ ਵਿੱਚੋਂ ਸਫਲਤਾ ਨਾਲ ਲੰਘ ਚੁੱਕਿਆ ਸੱਚ ਹੈ ਕਿ ਕਿਸੇ ਓਪਰੀ ਅਤੇ ਬਦੇਸੀ ਬੋਲੀ ਨੂੰ ਕੇਵਲ ਅਤੇ ਕੇਵਲ ਉਸ ਵਿਧੀ ਨਾਲ ਹੀ ਪੜ੍ਹਾਇਆ ਜਾ ਸਕਦਾ ਹੈ, ਜਿਸ ਨੂੰ 'ਗ੍ਰੈਮਰ-ਪਲੱਸ-ਟ੍ਰਾਂਸਲੇਸ਼ਨ-ਮੈਥਡ' ਕਹਿੰਦੇ ਹਨ, ਤਾਂ ਮਨੋ-ਵਿਗਿਆਨਿਕ ਤਰਕ ਅਨੁਸਾਰ, ਇਹ ਵੀ ਇਕ ਸੁਤੇ-ਸਿੱਧ ਅਤੇ ਸਹਿਜ-ਸੁਭਾਵੀ ਸੱਚ ਹੋ ਨਿੱਬੜਦਾ ਹੈ ਕਿ ਪੰਜਾਬ ਵਿਚ ਜੰਮੇ ਬੱਚੇ ਨੂੰ ਅੰਗਰੇਜ਼ੀ ਓਦੋਂ ਤੇ ਕੇਵਲ ਓਦੋਂ ਹੀ ਪੜ੍ਹਾਉਣੀ ਸ਼ੁਰੂ ਕੀਤੀ ਜਾਵੇ ਜਦੋਂ ਉਹ ਆਪਣੀ ਮਾਂ-ਬੋਲੀ ਨੂੰ ਯੋਗ-ਢੰਗ ਨਾਲ ਪੜ੍ਹਨ, ਲਿਖਣ ਅਤੇ ਗ੍ਰੈਮਰ ਦੇ ਦ੍ਰਿਸ਼ਟੀਕੋਣ ਤੋਂ ਭਲੀ-ਭਾਂਤ ਸਮਝਣ ਦੇ ਸਮਰੱਥ ਹੋ ਜਾਵੇ।

ਜੇ ਅਜੇ ਵੀ ਮੇਰੀ ਗੱਲ ਸਪਸ਼ਟ ਨਾ ਹੋਈ ਹੋਵੇ ਤਾਂ ਮੈਂ ਪ੍ਰਸ਼ਨੋਤਰ ਦੀ ਵਿਧੀ ਰਾਹੀਂ ਆਪਣਾ ਮਤ ਇਉਂ ਪੇਸ਼ ਕਰਨਾ ਚਾਹਾਂਗਾ :

1. ਪ੍ਰਸ਼ਨ : ਪੰਜਾਬ ਦੇ ਸਕੂਲੀ-ਬੱਚਿਆਂ ਲਈ ਬਣੇ ਪਾਠ-ਕ੍ਰਮ ਵਿਚ ਬਦੇਸੀ-ਬੋਲੀ ਦੇ ਨਾਤੇ, 'ਅੰਗਰੇਜ਼ੀ' ਦਾ ਕੀ ਸਥਾਨ ਹੋਣਾ ਚਾਹੀਦਾ ਹੈ ? ਅਤੇ ਜੇ ਅੰਗਰੇਜ਼ੀ ਪੜ੍ਹਾਉਣੀ ਹੀ ਹੈ, ਤਾਂ ਇਸ ਦੀ ਪੜ੍ਹਾਈ ਨੂੰ ਸ਼ੁਰੂ ਕਰਨ ਦਾ ਯੋਗ ਤੇ ਢੁੱਕਵਾਂ ਸਮਾਂ ਕਿਹੜਾ ਹੋਣਾ ਚਾਹੀਦਾ ਹੈ ?

ਉੱਤਰ : ਸਿੱਖਿਆ-ਮਨੋਵਿਗਿਆਨ ਅਤੇ ਮਨੋਮਿਣਤੀ-ਵਿਗਿਆਨ ਦੀਆਂ ਲੱਭਤਾਂ ਅਨੁਸਾਰ ਅੱਸੀ-ਪਚਾਸੀ ਫ਼ੀ-ਸਦੀ ਵਿਦਿਆਰਥੀ ਤਾਂ ਦਸਵੀਂ ਜਮਾਤ ਤਕ ਭੀ ਆਪਣੀ ਮਾਂ-ਬੋਲੀ ਵਿਚ, ਵਿਆਕਰਣ ਦੇ ਨਜ਼ਰੀਏ ਤੋਂ, ਨਿਪੁਣਤਾ ਹਾਸਲ ਨਹੀਂ ਕਰ ਸਕਦੇ। ਦੂਜੀ ਸਚਾਈ ਇਹ ਹੈ ਕਿ ਕੇਵਲ ਦਸ ਤੋਂ ਪੰਦਰਾਂ ਫ਼ੀ-ਸਦੀ ਵਿਦਿਆਰਥੀ ਹੀ ਇਕ ਤੋਂ ਵੱਧ ਬੋਲੀਆਂ ਸਿੱਖਣ ਦੇ ਯੋਗ ਹੁੰਦੇ ਹਨ। ਸੋ, ਇਨ੍ਹਾਂ ਦੋ ਸਚਾਈਆਂ ਨੂੰ ਮੁਖ ਰੱਖ ਕੇ, ਇਸ ਤੱਥ ਦੀ ਪਛਾਣ ਕਰਨੀ ਸੰਭਵ ਹੋ ਆਉਂਦੀ ਹੈ ਕਿ ਪੰਜਾਬ ਸਰਕਾਰ ਦੇ ਗ਼ਲਤ ਹੁਕਮ ਨੇ ਕਿਵੇਂ, ਸਿੱਖਿਆ-ਮਨੋਵਿਗਿਆਨ ਦੀਆਂ ਵਿਗਿਆਨਿਕ ਖੋਜਾਂ ਦੀ ਤੌਹੀਨ ਕੀਤੀ ਹੈ। ਜੇ ਮਨੋਵਿਗਿਆਨਿਕ ਤਰਕ ਇਹ ਕਹਿੰਦਾ ਹੈ ਕਿ ਕੇਵਲ ਦਸ-ਪੰਦਰਾਂ ਫ਼ੀਸਦੀ ਬੱਚੇ ਹੀ ਇਕ ਤੋਂ ਵੱਧ ਬੋਲੀਆਂ ਸਿੱਖਣ ਦੇ ਯੋਗ ਹੁੰਦੇ ਹਨ, ਤਾਂ ਫੇਰ ਸਾਰਿਆਂ ਨੂੰ ਅੰਗਰੇਜ਼ੀ ਪੜ੍ਹਨ ਲਈ ਮਜਬੂਰ ਕਰਨ ਦਾ ਕੀ ਲਾਭ ਹੋਊ ? ਅਸਲੋਂ, ਏਦਾਂ ਕਰਨਾ ਸਿੱਖਿਆ-ਮਨੋਵਿਗਿਆਨ ਦੀਆਂ ਲੱਭਤਾਂ ਦਾ ਮਜ਼ਾਕ ਉਡਾਉਣ ਦੇ ਤੁੱਲ ਹੈ ਅਤੇ ਸਮੇਂ, ਮਾਇਆ ਅਤੇ ਮਨੁੱਖੀ-ਸ਼ਕਤੀ ਨੂੰ ਅਜਾਈਂ ਨਸ਼ਟ ਕਰੀ ਜਾਣ ਦਾ ਸੂਚਕ ਭੀ ਹੈ।

ਮੇਰਾ ਗਿਆਨ ਤਾਂ ਮੈਨੂੰ ਇਹ ਵੀ ਦੱਸਦਾ ਹੈ ਕਿ ਹਿੰਦੀ ਨੂੰ ਧੱਕੇ ਨਾਲ ਰਾਸਟਰ-ਭਾਸ਼ਾ ਬਣਾਇਆ ਗਿਆ ਹੈ। ਅਸਲ ਵਿਚ ਭਾਰਤ ਦੇਸ ਦੀਆਂ ਸਾਰੀਆਂ ਹੀ ਭਾਸ਼ਾਵਾਂ ਰਾਸ਼ਟਰ-ਭਾਸ਼ਾਵਾਂ ਹਨ ਤੇ ਹਿੰਦੀ ਨੂੰ ਸੰਪਰਕ-ਭਾਸ਼ਾ ਵਜੋਂ ਵਰਤਿਆ ਜਾਣਾ ਚਾਹੀਦਾ ਹੈ। ਇਸ ਸੰਦਰਭ ਵਿਚ ਰੱਖਿਆਂ, ਅੰਗਰੇਜ਼ੀ ਹੋਰਨਾਂ ਬਦੇਸੀ ਭਾਸ਼ਾਵਾਂ, ਭਾਵ, ਫ਼ਰੈਂਚ, ਜਰਮਨ, ਸਪੈਨਿਸ਼, ਚੀਨੀ, ਜਾਪਾਨੀ, ਇਤਾਲੀਅਨ, ਆਦਿ ਵਾਂਗ ਇਕ ਬਦੇਸੀ ਭਾਸ਼ਾ ਹੀ ਹੈ। ਫੇਰ ਅੰਗਰੇਜ਼ੀ ਦੇ ਪੜ੍ਹਨ-ਪੜ੍ਹਾਉਣ ਉੱਤੇ ਹੀ ਕਿਉਂ ਏਨਾ ਜ਼ੋਰ ਦਿੱਤਾ ਜਾਵੇ ? ਕੀ ਇੰਗਲੈਂਡ, ਅਮਰੀਕਾ, ਆਦਿ ਤੋਂ ਇਲਾਵਾ, ਦੁਨੀਆ ਦੇ ਹੋਰ ਉੱਨਤ

ਦੇਸਾਂ ਨਾਲ ਅਸਾਡੀ ਦੁਸ਼ਮਣੀ ਹੈ ? ਨਹੀਂ, ਬਿਲਕੁਲ ਨਹੀਂ।

ਪਰ ਇਸ ਗੱਲ ਬਾਰੇ ਪੰਜਾਬ ਸਰਕਾਰ ਦਾ ਘੋਰ ਅਗਿਆਨ ਜ਼ਰੂਰ ਪ੍ਰਗਟ ਹੁੰਦਾ ਹੈ। ਸਭ ਜਾਣਦੇ ਹਨ ਕਿ ਆਜ਼ਾਦ ਦੇਸਾਂ ਵਿਚ ਅੱਵਲ ਤਾਂ ਇਕ ਜਾਂ ਵੱਧ ਤੋਂ ਵੱਧ ਦੋ ਬੋਲੀਆਂ ਪੜ੍ਹਨ-ਪੜ੍ਹਾਉਣ ਦੀ ਮਜ਼ਬੂਰੀ ਹੁੰਦੀ ਹੈ ਅਤੇ ਇਸ ਤਰ੍ਹਾਂ ਦੀਆਂ ਦੋ ਬੋਲੀਆਂ ਵਿੱਚੋਂ ਹਰ ਬੱਚੇ ਨੇ ਮੁੱਢਲੀ-ਸਿੱਖਿਆ ਆਪਣੀ ਮਾਂ-ਬੋਲੀ ਰਾਹੀਂ ਹੀ ਲੈਣੀ ਹੁੰਦੀ ਹੈ ਅਤੇ ਦੂਜੀ ਬੋਲੀ ਦੇ ਪੜ੍ਹਨ ਜਾਂ ਨਾ ਪੜ੍ਹਨ ਦਾ ਬੱਚੇ ਨੂੰ ਪੂਰਨ ਇਖ਼ਤਿਆਰ ਹੁੰਦਾ ਹੈ। ਸਪਸ਼ਟ ਹੀ ਹੈ ਕਿ ਜਿਹੜਾ ਬੱਚਾ ਦੂਜੀ ਬੋਲੀ ਨਹੀਂ ਪੜ੍ਹੇਗਾ, ਉਸ ਬੱਚੇ ਲਈ ਉਸ ਦੇ ਆਪਣੇ ਪ੍ਰਾਂਤ ਵਿਚ ਹੀ ਤਕਨੀਕੀ ਕਿੱਤੇ ਕਰਨ ਦੀ ਮਜਬੂਰੀ ਹੋਵੇਗੀ।

ਕਨੇਡਾ, ਭਾਰਤ ਵਾਂਗ ਹੀ, ਇਕ ਪ੍ਰਭੂਸੱਤਾਧਾਰੀ ਆਜ਼ਾਦ ਦੇਸ ਹੈ। ਉਥੇ ਦੇ ਲੋਕੀਂ ਸੈਂਕੜੇ ਬੋਲੀਆਂ ਬੋਲਦੇ ਹਨ। ਪਰੰਤੂ ਅੰਗਰੇਜ਼ੀ ਅਤੇ ਫ਼ਰਾਂਸੀਸੀ ਕਨੇਡਾ ਦੀਆਂ ਦੋ ਹੀ ਕੌਮੀ ਬੋਲੀਆਂ ਮੰਨੀਆਂ ਗਈਆਂ ਹਨ। ਕਿਊਬੈੱਕ ਨਾਂ ਦੇ ਪ੍ਰਾਂਤ ਵਿਚ ਰਹਿੰਦੇ ਬੱਚਿਆਂ ਦੀ ਮਾਂ-ਬੋਲੀ ਫ਼ਰਾਂਸੀਸੀ ਹੈ ਅਤੇ ਬਾਕੀ ਦੀਆਂ ਗਿਆਰਾਂ-ਬਾਰਾਂ ਪ੍ਰਾਂਤਿਕ ਇਕਾਈਆਂ ਵਿਚ ਰਹਿੰਦੇ, ਜੰਮੇ-ਪਲੇ ਅਤੇ ਬਾਹਰੋਂ ਆ ਕੇ ਵੱਸੇ ਲੋਕਾਂ ਦੀ ਮਾਂ-ਬੋਲੀ ਅੰਗਰੇਜ਼ੀ ਮੰਨੀ ਜਾਂਦੀ ਹੈ। ਲੋੜ ਅਨੁਸਾਰ, ਫ਼ਰਾਂਸੀਸੀ ਪੜ੍ਹਨ-ਪੜ੍ਹਾਉਣ ਦਾ ਪ੍ਰਬੰਧ ਤਾਂ ਹਰ ਪ੍ਰਾਂਤਿਕ ਇਕਾਈ ਵਿਚ ਕੀਤਾ ਹੁੰਦਾ ਹੈ, ਪਰੰਤੂ ਫ਼ਰਾਂਸੀਸੀ ਪੜ੍ਹਨ ਦੀ ਮਜਬੂਰੀ ਨਹੀਂ ਹੈ। ਹਾਂ, ਜੇ ਕੋਈ ਕਨੇਡੀਅਨ ਦੋਨੋਂ ਬੋਲੀਆਂ ਜਾਣਦਾ ਹੈ, ਤਾਂ ਉਹ ਸੁਭਾਗਾ ਬੰਦਾ ਕਿਊਬੈੱਕ ਵਿਚ ਵੀ ਕੰਮ ਲੱਭ ਸਕਦਾ ਹੈ ਅਤੇ ਰਾਜਨੀਤੀ ਵਿਚ ਪੈ ਕੇ ਕਨੇਡਾ ਦਾ ਪ੍ਰਧਾਨ ਮੰਤਰੀ ਬਣਨ ਦੇ ਸੁਫ਼ਨੇ ਭੀ ਲੈ ਸਕਦਾ ਹੈ। ਉਥੇ ਪ੍ਰਧਾਨ ਮੰਤਰੀ ਵਾਸਤੇ ਦੋਨੋਂ ਬੋਲੀਆਂ ਵਿਚ ਬੋਲ ਸਕਣ ਦੀ ਸਮਰੱਥਾ ਹੋਣੀ ਲਾਜ਼ਮੀ ਹੈ।

ਪੰਜਾਬ ਦੀ ਸਰਕਾਰ ਨੂੰ, ਸ਼ਾਇਦ, ਇਸ ਸਚਾਈ ਬਾਰੇ ਪਤਾ ਹੀ ਨਹੀਂ ਹੈ ਕਿ ਪਿਛਲੇ ਸਾਲ ਕਿਊਬੈੱਕ ਦੇ ਪ੍ਰਾਂਤ ਦਾ ਇਕ ਬਾ-ਇਖ਼ਤਿਆਰ ਅਫ਼ਸਰ ਦਿੱਲੀ ਦੀ ਕਨੇਡੀਅਨ ਐਮਬੈਸੀ ਵਿਚ ਕੋਈ ਦੋ ਮਹੀਨੇ ਬੈਠਾ ਰਿਹਾ ਤੇ ਇਹ ਕਹਿ ਕੇ ਮੁੜ ਗਿਆ ਸੀ ਕਿ ਮੈਂ ਤਾਂ ਭਾਰਤ ਵਿੱਚੋਂ ਸੈਂਕੜੇ ਕਾਮਿਆਂ ਨੂੰ ਭਰਤੀ ਕਰਨ ਆਇਆ ਸਾਂ, ਪਰੰਤੂ ਉਹਨੂੰ ਬਹੁਤ ਹੈਰਾਨੀ ਹੋਈ ਸੀ ਕਿ ਭਾਰਤ ਜੇਡੇ ਵੱਡੇ ਦੇਸ ਵਿਚ ਫ਼ਰਾਂਸੀਸੀ ਭਾਸ਼ਾ ਪੜ੍ਹਾਈ ਹੀ ਨਹੀਂ ਜਾਂਦੀ। ਉਸ ਨੂੰ ਫ਼ਰਾਂਸੀਸੀ ਪੜ੍ਹਿਆ ਇਕ ਭੀ ਯੋਗ ਕਾਮਾ ਨਾ ਮਿਲ ਸਕਿਆ। ਉਸ ਨੂੰ ਇਸ ਗੱਲ ਦਾ ਅਜ਼ਹੱਦ ਅਫ਼ਸੋਸ ਸੀ !

ਅਸਲ ਵਿਚ, ਭਾਰਤ ਵਰਗੇ, ਪ੍ਰਭੂਸੱਤਾਧਾਰੀ ਦੇਸ ਦਾ ਇਕ ਮਹੱਤਵਪੂਰਨ ਪ੍ਰਾਂਤ ਹੋਣ ਦੇ ਨਾਤੇ, ਪੰਜਾਬ ਨੂੰ, ਆਪਣੀ ਸੰਵਿਧਾਨਿਕ ਤੌਰ ਉੱਤੇ ਪਰਵਾਨ ਹੋਈ ਤੇ ਪੰਜਾਬ ਦੀ ਸਰਕਾਰੀ ਬੋਲੀ, ਪੰਜਾਬੀ ਦੀ ਅਣਖ, ਇੱਜ਼ਤ, ਸਤਿਕਾਰ ਅਤੇ ਸਨਮਾਨ ਨੂੰ ਇਸ ਤਰ੍ਹਾਂ ਮਿੱਟੀ ਵਿਚ ਰੋਲਣਾ ਨਹੀਂ ਸੀ ਚਾਹੀਦਾ। ਮੰਨ ਲਿਆ, ਇਕ ਵੇਲਾ ਓਦੋਂ ਸੀ, ਜਦੋਂ 1757 ਵਿਚ ਪਲਾਸੀ ਦੇ ਜੁੱਧ ਵਿਚ ਭਾਰਤ ਨੂੰ ਹਾਰ ਹੋਈ ਸੀ ਤੇ ਭਾਰਤ ਵਿਚ ਅੰਗਰੇਜ਼ ਦੇ ਪੈਰ ਲੱਗੇ ਸਨ।

ਇਸ ਦੇ ਸਿੱਟੇ ਵਜੋਂ ਮੈਕਾਲੇ ਜਿਹੇ, ਆਪੂੰ-ਬਣੇ ਸਿੱਖਿਆ-ਸਕੱਤਰ ਨੇ ਇਹ ਕਹਿਣ ਦਾ ਹੀਯਾ ਕੀਤਾ ਸੀ ਕਿ, "ਅੰਗਰੇਜ਼ੀ ਉਸ ਸਭਯ ਕੌਮ ਦੀ ਬੋਲੀ ਹੈ ਜਿਸ ਦੀ ਪਹਿਲੀ ਜਮਾਤ ਦੇ ਬੱਚਿਆਂ ਦੇ ਕਾਇਦਿਆਂ ਦੇ ਪਾਠ-ਕ੍ਰਮ ਭਾਰਤ ਦੇ ਵੇਦਾਂ, ਸ਼ਾਸਤਰਾਂ ਅਤੇ ਹੋਰ ਸਾਰੇ ਗ੍ਰੰਥਾਂ ਤੋਂ ਭੀ ਉਚੇਰੇ ਹਨ; ਇਸ ਕਰਕੇ, ਭਾਰਤ ਵਿਚ ਅੰਗਰੇਜ਼ੀ ਪੜ੍ਹਾਉਣੀ ਬਹੁਤ ਹੀ ਜ਼ਰੂਰੀ ਹੈ।"
ਮੈਕਾਲੇ ਵੱਲੋਂ ਭਾਰਤ ਦੀ ਸਮੁੱਚੇ ਰੂਪ ਵਿਚ ਕੀਤੀ ਨਿਖੇਧੀ ਤਾਂ ਭਾਰਤੀਆਂ ਦੇ ਮਨਾਂ ਵਿਚ ਹੀਣਤਾ ਦੀ ਭਾਵਨਾ ਭਰਨ ਲਈ ਇਕ ਵਿਉਂਤ-ਬੱਧ ਸਕੀਮ ਦਾ ਹਿੱਸਾ ਸੀ। ਪਰ, ਹੁਣ ਦੇ ਪੰਜਾਬ ਦੀ ਸਰਕਾਰ ਨੂੰ ਤਾਂ ਅੰਗਰੇਜ਼ੀ ਦੇ ਮੁਕਾਬਲੇ ਵਿਚ ਪੰਜਾਬੀ ਨੂੰ, ਅਮਲੀ ਤੌਰ ਉੱਤੇ, ਨੀਵਾਂ ਦਿਖਾਉਣਾ ਬਿਲਕੁਲ ਨਹੀਂ ਸੋਭਦਾ। ਭਾਰਤ ਦੀ ਸਿੱਖਿਆ-ਪ੍ਰਣਾਲੀ ਦੇ ਇਤਿਹਾਸ ਦਾ ਕੋਈ ਵੀ ਨੇਕ-ਨੀਅਤ, ਸੰਜੀਦਾ, ਨਿਰਪੱਖ ਤੇ ਇਨਸਾਫ਼-ਪਸੰਦ ਖੋਜੀ ਨਾ ਮੈਕਾਲੇ ਦੀ ਸ਼ੈਤਾਨੀ ਨੂੰ ਮੁਆਫ਼ ਕਰੇਗਾ ਅਤੇ ਨਾ ਹੀ ਉਹ ਹੁਣ ਦੀ ਪੰਜਾਬ ਸਰਕਾਰ ਦੇ ਉਸ ਪੁੱਠੇ-ਰਾਹ-ਪਾਉਂਦੀ, ਭਾਵ, ਪਹਿਲੀ ਜਮਾਤ ਤੋਂ ਅੰਗਰੇਜ਼ੀ ਪੜ੍ਹਾਉਣ ਉੱਤੇ ਜ਼ੋਰ ਦੇਂਦੀ ਨੀਤੀ ਨਾਲ ਸਹਿਮਤੀ ਪ੍ਰਗਟ ਕਰੇਗਾ।
ਹਰ ਇਨਸਾਨੀ ਬੱਚਾ ਆਪਣੇ ਸਭਿਆਚਾਰਕ ਵਿਰਸੇ ਨੂੰ ਕੇਵਲ, ਅਤੇ ਕੇਵਲ ਆਪਣੀ ਮਾਂ-ਬੋਲੀ ਦੁਆਰਾ ਹੀ ਗ੍ਰਹਿਣ ਕਰ ਸਕਦਾ ਹੈ। ਪਰ, ਅਸਾਡੇ ਭਾਰਤ ਦੇ ਜੁਗੋ-ਜੁਗ ਪੁਰਾਣੇ, ਪੂਰਨ ਰੂਪ ਵਿਚ ਸਾਤਵਿਕ ਅਤੇ ਮਾਨਵਵਾਦੀ ਸਭਿਆਚਾਰ ਤੋਂ ਬੇ-ਮੁਖ ਹੋ ਕੇ, ਪੰਡਿਤ ਜਵਾਹਰ ਲਾਲ ਨਹਿਰੂ ਨੇ ਆਪਣੀ ਮੁੱਢਲੀ-ਸਿੱਖਿਆ ਇਕ ਜ਼ਰ-ਖ਼ਰੀਦ ਅੰਗਰੇਜ਼ ਅਧਿਆਪਕ ਪਾਸੋਂ, ਅੰਗਰੇਜ਼ੀ ਜ਼ਬਾਨ ਦੁਆਰਾ, ਘਰੇ ਬੈਠ ਕੇ ਲੀਤੀ ਜਿਸ ਕਾਰਨ ਉਨ੍ਹਾਂ ਨੇ 'ਪਾੜੋ ਤੇ ਰਾਜ ਕਰੋ' ਨਾਉਂ ਦੀ ਪੁੱਠੇ-ਰਾਹ-ਪਾਉਂਦੀ ਸਿਆਸੀ ਨੀਤੀ ਨੂੰ ਅਪਣਾਇਆ ਅਤੇ 'ਜੋੜੋ ਤੇ ਰਾਜ ਕਰੋ' ਨਾਉਂ ਦੀ ਮੂਲ ਰੂਪ ਵਿਚ ਭਾਰਤੀ ਸਭਿਆਚਾਰ ਵਿਚ ਪ੍ਰਫੁਲਿਤ ਹੋਈ ਸਿਆਸੀ ਨੀਤੀ ਨੂੰ ਤਿਆਗਿਆ। ਸੋ ਭਾਰਤ ਦਾ ਪ੍ਰਚਲਿਤ ਚੋਣ-ਐਕਟ ਉਸੇ ਕੁਟਿਲ ਤੇ ਭਿਆਨਕ ਨੀਤੀ ਨਾਲ ਬੱਝਿਆ ਹੋਇਆ ਹੈ। ਇਸ ਬਾਰੇ, ਲੇਖਕ ਦੀ ਪੁਸਤਕ *ਭਾਰਤ ਦਾ ਨਪੁੰਸਿਕ ਲੋਕ-ਤੰਤਰ: ਵਰਤਮਾਨ ਅਤੇ ਭਵਿੱਖ* (ਵੇਖੋ ਨੰਬਰ 2) ਵਿਸਤਾਰਪੂਰਨ ਜਾਣਕਾਰੀ ਦੇਂਦੀ ਹੈ। ਡਾ. ਗੁਰਮੇਲ (ਵੇਖੋ ਨੰਬਰ 8) ਦਾ ਤਾਂ ਦਾਅਵਾ ਹੈ ਕਿ ਸਕੂਲੀ-ਬੱਚੇ ਦੀਆਂ ਮੌਲਿਕ, ਸਿਰਜਣਾਤਮਕ ਅਤੇ ਰਚਨਾਤਮਕ ਸ਼ਕਤੀਆਂ ਦਾ ਵਿਕਾਸ ਬੱਚੇ ਦੀ ਮਾਂ-ਬੋਲੀ ਰਾਹੀਂ ਹੀ ਹੋ ਸਕਿਆ ਕਰਦਾ ਹੈ।

## ਕੌੜੇ-ਸੱਚ ਦਾ ਨਿਰੀਖਣ ਤੇ ਵਿਸ਼ਲੇਸ਼ਣ :

ਏਥੇ, ਹਥਲੇ ਲੇਖ ਦੇ ਸੀਮਿਤ-ਘੇਰੇ ਵਿਚ ਪੈਂਦੇ ਉਸ ਇਤਿਹਾਸਿਕ ਸੱਚ ਦਾ ਸਹੀ ਨਿਰੀਖਣ ਤੇ ਵਿਸ਼ਲੇਸ਼ਣ ਕਰਨਾ ਬਣਦਾ ਹੈ, ਜਿਸ ਨੂੰ ਅੱਖੋਂ ਉਹਲੇ ਕਰ ਕੇ ਪੰਜਾਬ ਦੀ ਮੌਕੇ ਦੀ ਸਰਕਾਰ ਨੇ ਪੰਜਾਬ ਵਿਚ ਪਹਿਲੀ ਜਮਾਤ ਤੋਂ ਅੰਗਰੇਜ਼ੀ ਪੜ੍ਹਾਉਣ ਦੇ ਪੁੱਠੇ ਰਾਹ ਪਾਉਂਦੇ ਹੁਕਮ ਜਾਰੀ ਕਰਨ ਦੀ 'ਨਾ-ਮੁਆਫ਼-ਕੀਤੇ-ਜਾਣ-ਵਾਲੀ' ਗ਼ਲਤੀ ਕੀਤੀ ਹੈ।

ਭਾਰਤ ਦੀ ਸਿੱਖਿਆ-ਪ੍ਰਣਾਲੀ ਦੇ ਇਤਿਹਾਸ ਦਾ ਉਹ ਕੌੜਾ ਪਰ ਇਤਿਹਾਸਿਕ ਸੱਚ ਇਹ ਹੈ ਕਿ ਜੇ ਅੰਗਰੇਜ਼ ਚਾਹੁੰਦੇ ਤਾਂ ਸੰਨ 1839-1840 ਈਸਵੀ ਤੋਂ, ਭਾਵ ਮਹਾਰਾਜਾ ਰਣਜੀਤ ਸਿੰਘ ਦਾ ਰਾਜ ਖ਼ਤਮ ਕਰਨ ਸਾਰ ਹੀ, ਪੰਜਾਬ ਵਿਚ ਪਹਿਲੀ ਜਮਾਤ ਤੋਂ ਅੰਗਰੇਜ਼ੀ ਪੜ੍ਹਾਉਣ ਦੇ ਹੁਕਮ ਜਾਰੀ ਕਰ ਸਕਦੇ ਸਨ। ਪਰ, ਬਦੇਸੀ ਹਾਕਮਾਂ ਦੇ ਰੂਪ ਵਿਚ ਭੀ ਉਨ੍ਹਾਂ ਏਦਾਂ ਕਰਨਾ ਮੁਨਾਸਬ ਨਹੀਂ ਸਮਝਿਆ ਸੀ। ਕਿਉਂ ? ਕਿਉਂਕਿ ਅੰਗਰੇਜ਼ ਅਸਾਡੇ ਹੁਣ ਦੇ ਹਾਕਮਾਂ ਨਾਲੋਂ ਵੱਧ ਸਮਝਦਾਰ, ਦੂਰ-ਅੰਦੇਸ਼ ਤੇ ਸਿਆਣੇ ਸਨ ਅਤੇ ਸਿੱਖਿਆ-ਮਨੋਵਿਗਿਆਨ ਦੀਆਂ ਲੱਭਤਾਂ ਦੇ ਕਦਰਦਾਨ ਭੀ ਸਨ। ਅਸੀਂ ਭਾਰਤੀ ਪੰਜਾਬੀਆਂ ਨੇ ਸਿੱਖਿਆ-ਮਨੋਵਿਗਿਆਨ ਦੀਆਂ ਕਾਢਾਂ ਦੀ ਕਦਰ ਤਾਂ ਕੀ ਕਰਨੀ ਸੀ, ਸਾਨੂੰ ਤਾਂ ਅਜੇ ਤਕ ਇਹ ਭੀ ਸੋਝੀ ਨਹੀਂ ਹੋ ਸਕੀ ਕਿ ਗੁਰੂ ਨਾਨਕ ਦੇਵ ਜੀ ਖ਼ੁਦ ਸਿੱਖਿਆ-ਮਨੋਵਿਗਿਆਨ ਦੇ ਸੰਪੂਰਨ ਰੂਪ ਵਿਚ ਵਰੋਸਾਏ ਤੇ ਨਿਪੁਣ ਖੋਜੀ ਸਨ। ਇਸ ਬਾਰੇ ਇਕ ਤਾਂ ਲੇਖਕ ਦੀ ਨਿਗਰਾਨੀ ਹੇਠ ਤਿਆਰ ਹੋਇਆ, ਡਾ. ਕੁਲਦੀਪ ਸਿੰਘ ਕਾਹਲੋਂ ਦਾ ਪੀ-ਐਚ.ਡੀ. ਦਾ ਥੀਸਿਸ (12) ਅਤੇ ਦੂਜੇ, ਲੇਖਕ ਦੇ ਬ੍ਰਿਟਿਸ਼-ਕੋਲੰਬੀਆ (ਕਨੇਡਾ) ਦੇ ਸਪਤਾਹਿਕ *ਚੜ੍ਹਦੀ ਕਲਾ* ਦੇ ਇੰਗਲਿਸ਼ ਭਾਗ ਵਿਚ ਲੜੀਵਾਰ ਛਪੇ 104 ਖੋਜ-ਨਿਬੰਧ ਪੜ੍ਹਨ ਦੀ ਲੋੜ ਹੈ (3)।

ਜਿਵੇਂ ਪਿੱਛੇ ਇਸ਼ਾਰਾ ਕੀਤਾ ਜਾ ਚੁੱਕਾ ਹੈ, ਜਦੋਂ ਭੀ ਕਿਸੇ ਬੱਚੇ ਨੂੰ, ਉਸ ਦੀ ਆਪਣੀ ਮਾਂ-ਬੋਲੀ ਵਿਚ, ਪੱਕੇ ਪੈਰਾਂ ਉੱਤੇ ਖੜੇ ਕਰਨ ਤੋਂ ਪਹਿਲਾਂ ਹੀ, ਕਿਸੇ ਹੋਰ ਓਪਰੀ, ਸੁਦੇਸ਼ੀ ਤਥਾ ਬਦੇਸੀ ਬੋਲੀ ਦੇ ਪੜ੍ਹਨ ਲਈ ਮਜਬੂਰ ਕੀਤਾ ਜਾਵੇਗਾ, ਉਹ ਬੱਚਾ ਹਮੇਸ਼ਾ ਖੱਜਲ-ਖ਼ੁਆਰ ਹੋ ਕੇ ਹੀ ਸਕੂਲੋਂ ਨਿਕਲੇਗਾ। ਭਾਵ, ਉਹਦੀਆਂ ਓਦੋਂ ਦੀ ਹਾਲਤ ਵਿਚ ਸਿੱਖੀਆਂ ਦੋਨੋਂ-ਤਿੰਨੋਂ ਬੋਲੀਆਂ ਦਰੜ-ਮਰੜ, ਕੱਚ-ਘਰੜ ਅਤੇ ਕੱਚੀਆਂ-ਪਿੱਲੀਆਂ ਹੀ ਰਹਿਣਗੀਆਂ। ਅਜਿਹਾ ਕਿਉਂ ਹੁੰਦਾ ਹੈ ? ਇਸ ਬਾਰੇ ਮਨੋਵਿਗਿਆਨ ਦੇ ਖੇਤਰ ਵਿਚ ਕੰਮ ਕਰ ਰਹੇ ਖੋਜੀ ਇਹ ਦੱਸਦੇ ਹਨ ਕਿ ਕੱਚ-ਘਰੜ, ਦਰੜ-ਮਰੜ ਅਤੇ ਕੱਚੀਆਂ-ਪਿੱਲੀਆਂ ਪੱਧਰਾਂ ਉੱਤੇ ਰੱਖ ਕੇ, ਇੱਕੋ ਵੇਲੇ, ਪੜ੍ਹਾਈਆਂ ਜਾਣ ਵਾਲੀਆਂ ਬੋਲੀਆਂ ਦੀਆਂ ਸ਼ਬਦਾਵਲੀਆਂ, ਮੁਹਾਵਰਿਆਂ ਅਤੇ ਵਾਕ-ਅੰਸ਼ਾਂ ਵਿਚਕਾਰ, ਪਰਸਪਰ ਰੂਪ ਵਿਚ, ਅਗਾੜੀ-ਨਿਰੋਧ, ਦੁਲੱਤੀ-ਨਿਰੋਧ ਅਤੇ ਪਿਛਾੜੀ-ਨਿਰੋਧ, ਅਚੇਤ ਰੂਪ ਵਿਚ ਹੀ, ਚਲਦੇ ਰਹਿੰਦੇ ਹਨ ਅਤੇ ਇਨ੍ਹਾਂ ਦੇ ਸਿੱਟੇ ਵਜੋਂ, ਸਿੱਖੀਆਂ ਜਾ ਰਹੀਆਂ ਬੋਲੀਆਂ ਕੱਚ-ਘਰੜ ਰਹਿ ਜਾਂਦੀਆਂ ਹਨ (ਵੇਖੋ, ਨੰਬਰ 6)।

ਸਿੱਖਿਆ-ਮਨੋਵਿਗਿਆਨ ਦਾ ਇਹ ਭੀ ਇਕ ਪ੍ਰਯੋਗ-ਸਿੱਧ ਸੱਚ ਹੈ ਕਿ ਇੱਕੋ ਸਮੇਂ ਪੜ੍ਹਾਈਆਂ ਜਾਣ ਵਾਲੀਆਂ ਬੋਲੀਆਂ ਦੀਆਂ ਸ਼ਬਦਾਵਲੀਆਂ, ਸ਼ਬਦਾਂ ਦੇ ਉੱਚਾਰਣਾਂ, ਵਾਕ-ਬਣਤਰਾਂ, ਲਿਪੀਆਂ, ਆਦਿ, ਵਿਚ ਜਿੰਨੀ ਜ਼ਿਆਦਾ ਸਾਂਝ, ਤਥਾ, ਸਮਰੂਪਤਾ ਹੋਵੇਗੀ, ਓਨਾ ਹੀ ਉਸ ਤਰ੍ਹਾਂ ਦੀਆਂ ਬੋਲੀਆਂ ਨੂੰ, ਇੱਕੋ ਸਮੇਂ ਨਾਲੋ-ਨਾਲ ਰੱਖ ਕੇ, ਪੜ੍ਹਨਾ ਵਧੇਰੇ ਔਖਾ ਹੋਵੇਗਾ। ਇਸ ਪ੍ਰਯੋਗ-ਸਿੱਧ ਗਵਾਹੀ ਨੂੰ ਮੁਖ ਰੱਖ ਕੇ, ਸਮਕਾਲੀ ਸਮੇਂ ਦੀਆਂ, ਅਤੇ ਵਿਸ਼ਵ-ਪੱਧਰ ਦੀਆਂ, ਦੋ ਸਮੱਸਿਆਵਾਂ ਦੀ ਅਸਲੀਅਤ ਪ੍ਰਗਟ ਹੋ ਆਉਂਦੀ ਹੈ :

(ੳ) ਪੰਜਾਬੀ ਅਤੇ ਹਿੰਦੀ ਸ਼ਬਦਾਵਲੀਆਂ ਅਤੇ ਲਿਪੀਆਂ ਵਿਚ ਇੰਨੀ ਸਾਂਝ ਤੇ ਸਮਰੂਪਤਾ ਹੈ ਕਿ ਇਨ੍ਹਾਂ ਦੋਹਾਂ ਬੋਲੀਆਂ ਨੂੰ ਨਾਲੋ-ਨਾਲ ਰੱਖ ਕੇ ਪੜ੍ਹਾਉਣ ਦੇ ਕਾਰਨ, ਵਾਸਤਵ ਵਿਚ, ਪੰਜਾਬ ਦੀਆਂ ਆਉਣ ਵਾਲੀਆਂ ਨਸਲਾਂ ਦੀ ਬੋਲੀ,

ਨਿਰ-ਸੰਦੇਹ, ਦਰੜ-ਮਰੜ ਅਤੇ ਮਿਸ਼ਰਿਤ ਭਾਂਤ ਦਾ ਗੁਤਾਵਾ ਹੀ ਰਹੂ;

(ਅ) ਅਸਾਡੀ ਧਰਤੀ ਦੇ ਦੂਜੇ ਪਾਸੇ, ਕਨੇਡਾ ਵਿਚ, ਅੰਗਰੇਜ਼ੀ ਤੇ ਫ਼ਰਾਂਸੀਸੀ ਬੋਲੀਆਂ ਦੀ 'ਹਿੰਦੀ-ਪੰਜਾਬੀ' ਵਾਲੀ 'ਸਾਂਝ ਅਤੇ ਸਮਰੂਪਤਾ' ਦਾ ਹੀ ਮਾਮਲਾ ਹੈ। ਉਨ੍ਹਾਂ ਬੋਲੀਆਂ ਦੇ ਝਗੜੇ ਨੂੰ ਖ਼ਤਮ ਕਰਨ, ਨਜਿੱਠਣ ਅਤੇ ਨਿਪਟਾਉਣ ਦਾ ਕੰਮ, ਕਨੇਡਾ-ਸਰਕਾਰ ਨੂੰ ਬਹੁਤ ਹੀ ਮਹਿੰਗਾ ਪੈ ਰਿਹਾ ਹੈ। ਓਥੋਂ ਦੇ ਪ੍ਰਭੂਸੱਤਾਧਾਰੀ ਆਜ਼ਾਦ ਦੇਸ ਦੀਆਂ ਇਹ ਦੋਵੇਂ ਬੋਲੀਆਂ ਕੌਮੀ ਹਨ। ਪਰ ਯੂ.ਐਸ.ਏ. ਦੀ ਇੱਕੋ ਕੌਮੀ-ਭਾਸ਼ਾ ਹੈ; ਇਹ ਕੌਮ ਬਹੁਤ ਸੰਗਠਿਤ ਭੀ ਹੈ, ਸ਼ਕਤੀਸ਼ਾਲੀ ਭੀ ਹੈ। ਕਿਊਬੈੱਕ ਦਾ ਫ਼ਰਾਂਸੀਸੀ ਬੋਲਦਾ ਸੂਬਾ ਕਿਸੇ ਵੇਲੇ ਭੀ ਕਨੇਡਾ ਤੋਂ ਵੱਖ ਹੋ ਸਕਦਾ ਹੈ। ਕਨੇਡਾ ਦੀ ਸੁਪਰੀਮ ਕੋਰਟ ਨੇ ਲਿਖ ਦਿੱਤਾ ਹੈ ਕਿ ਅਲਹਿਦਗੀ ਵਾਸਤੇ ਸਪਸ਼ਟ ਬਹੁ-ਮੱਤ ਦਾ ਸਬੂਤ ਦੇ ਕੇ, ਕਿਊਬੈੱਕ ਜਦੋਂ ਮਰਜ਼ੀ ਹੋਵੇ ਕਨੇਡਾ ਨਾਲੋਂ ਟੁੱਟ ਸਕਦਾ ਹੈ।

ਹੁਣ, ਅਸੀਂ ਕੁੱਝ ਸੁਝਾਉ ਪੇਸ਼ ਕਰਨ ਦੀ ਅਕਾਦਮਿਕ ਖੁੱਲ੍ਹ ਲੈਂਦੇ ਹਾਂ।

1. ਭਾਰਤ ਦੇ ਹਰ ਸੂਬੇ ਵਿਚ, ਹਰ ਬੱਚੇ-ਬੱਚੀ ਨੂੰ ਪਹਿਲੇ ਦਸ-ਯਾਰਾਂ ਸਾਲ ਤਕ ਮਾਤ-ਭਾਸ਼ਾ (ਜਿਵੇਂ, ਪੰਜਾਬ ਵਿਚ ਪੰਜਾਬੀ) ਰਾਹੀਂ ਹੀ ਮੁੱਢਲੀ ਸਿੱਖਿਆ ਦਿੱਤੇ ਜਾਣ ਦੇ ਕਾਨੂੰਨ ਬਣਾਏ ਜਾਣੇ ਚਾਹੀਦੇ ਹਨ। ਸੂਬੇ ਦੀ ਹਰ ਸਰਕਾਰੀ ਨੌਕਰੀ ਇਸ ਸ਼ਰਤ ਨਾਲ ਬੰਨ੍ਹ ਦਿੱਤੀ ਜਾਣੀ ਚਾਹੀਦੀ ਹੈ। ਧਰਮ ਦੇ ਵਖਰੇਵੇਂ ਨਾਲ ਕਿਸੇ ਬੋਲੀ ਦਾ ਕੋਈ ਰਿਸ਼ਤਾ ਨਹੀਂ ਹੁੰਦਾ। ਬੋਲੀ ਦੀਆਂ ਵਿਸ਼ੇਸ਼ਤਾਈਆਂ ਦਾ ਸੰਬੰਧ ਇਲਾਕੇ ਨਾਲ ਹੁੰਦਾ ਹੈ। ਪੰਜਾਬ ਵਿਚ ਰਹਿੰਦੇ ਈਸਾਈਆਂ, ਮੁਸਲਮਾਨਾਂ, ਬੋਧੀਆਂ, ਜੈਨੀਆਂ, ਸਿੱਖਾਂ, ਰਾਜਪੂਤਾਂ, ਆਦਿ ਸਾਰਿਆਂ ਦੀ ਮਾਂ-ਬੋਲੀ ਪੰਜਾਬੀ ਹੈ।
2. ਪੰਜਾਬ ਦੀ ਸਿੱਖਿਆ-ਪ੍ਰਣਾਲੀ ਦਾ ਸੰਪੂਰਨ ਵਿਕੇਂਦ੍ਰੀਕਰਣ ਕਰ ਦੇਣਾ ਚਾਹੀਦਾ ਹੈ; ਭਾਵ, ਪ੍ਰਾਇਮਰੀ, ਮਿਡਲ, ਹਾਈ, ਹਾਇਰ-ਸੈਕਿੰਡਰੀ ਸਕੂਲਾਂ, ਕਾਲਜਾਂ ਅਤੇ ਯੂਨੀਵਰਸਿਟੀਆਂ ਨੂੰ ਪੰਚਾਇਤਾਂ, ਬਲਾਕ-ਸੰਮਤੀਆਂ ਤੇ ਜ਼ਿਲਾ-ਪਰੀਸ਼ਦ ਹੀ ਚਲਾਉਣ। ਇਹ ਸਾਰੀਆਂ ਸਥਾਨਕ ਲੋਕ-ਤੰਤਰੀ ਸਰਕਾਰਾਂ ਹੀ ਹਨ; ਸੋ ਸੂਬਾਈ ਸਰਕਾਰ ਨਾਲੋਂ ਲੋਕਾਂ ਦੀਆਂ ਲੋੜਾਂ ਨੂੰ ਵਧੇਰੇ ਨੇੜਿਓਂ ਜਾਣਦੀਆਂ ਹੁੰਦੀਆਂ ਹਨ। ਸੂਬਾਈ ਅਤੇ ਕੇਂਦਰੀ ਸਰਕਾਰਾਂ, ਆਪਣੇ ਆਪਣੇ ਵਿੱਤ ਅਨੁਸਾਰ ਸਹਾਇਤਾ ਦੇਣ। 'ਵਿਕੇਂਦ੍ਰਿਤ ਸਿੱਖਿਆ-ਪ੍ਰਣਾਲੀ' ਅਧੀਨ ਕੰਮ ਕਰਦੇ ਕਰਮਚਾਰੀਆਂ ਦੀਆਂ ਨਿਯੁਕਤੀਆਂ ਮਿਆਦੀ ਇਕਰਾਰਨਾਮਿਆਂ ਨਾਲ ਹੋਇਆ ਕਰਨ; ਕੀਤੇ ਕੰਮਾਂ ਦੇ ਹਿਸਾਬ ਨਾਲ, ਪੈਨਸ਼ਨਾਂ ਮਿਲਣ ਦਾ ਬੰਦੋਬਸਤ ਜ਼ਰੂਰ ਹੋਵੇ। ਪੱਕੀਆਂ ਸਰਕਾਰੀ ਨੌਕਰੀਆਂ ਸੰਬੰਧਿਤ ਕਰਮਚਾਰੀਆਂ ਨੂੰ ਸੁਸਤ ਬਣਾ ਘੱਤਦੀਆਂ ਹਨ।
3. ਪੰਦਰਾਂ ਸਾਲ, ਭਾਵ, ਬੀ.ਏ. ਕਰਨ, ਤਕ ਸਰਕਾਰ ਵੱਲੋਂ ਮੁਫ਼ਤ ਸਿੱਖਿਆ ਦੇਣ ਦਾ ਪ੍ਰਬੰਧ ਹੋਣਾ ਚਾਹੀਦਾ ਹੈ। ਓਦੋਂ ਤਕ ਪੰਦਰਾਂ ਸਾਲ ਪੰਜਾਬੀ, ਛੇ-ਸੱਤ ਸਾਲ ਅੰਗਰੇਜ਼ੀ, ਇਕ-ਦੋ ਸਾਲ ਤੀਜੀ ਇੱਛਿਤ ਭਾਸ਼ਾ ਦੇ ਪੜ੍ਹਨ ਦਾ ਮੌਕਾ ਮਿਲ ਗਿਆ ਹੋਵੇਗਾ; ਅਤੇ ਅੱਜ ਵਾਂਗ ਵੱਡੀਆਂ ਤੋਂ ਵੱਡੀਆਂ ਪ੍ਰਾਂਤਿਕ ਅਤੇ ਕੇਂਦਰੀ ਨੌਕਰੀਆਂ ਬੀ.ਏ. ਪਾਸ ਲਈ ਖੁੱਲ੍ਹੀਆਂ ਰਹਿਣਗੀਆਂ। ਕਿਸੇ ਨੂੰ ਗਿਲਾ ਨਹੀਂ ਹੋਵੇਗਾ। ਏਸ ਤਰ੍ਹਾਂ ਦੀ ਬੀ.ਏ., ਬੀ.ਐਸ-ਸੀ. ਦੀ ਪੜ੍ਹਾਈ ਤੋਂ ਬਾਅਦ ਦੀ ਉਚੇਰੀ ਸਿੱਖਿਆ, ਭਾਰਤ ਵਰਗੇ ਗ਼ਰੀਬ ਦੇਸ ਲਈ ਫ਼ਜ਼ੂਲ-ਖ਼ਰਚੀ ਹੀ ਹੈ। ਯੂਨੀਵਰਸਿਟੀਆਂ ਵਿਚ ਕੇਵਲ ਖੋਜਾਂ ਕਰਨ ਦੀਆਂ ਸਹੂਲਤਾਂ ਹੀ ਹੋਣ।

4. ਪੰਜਾਬ ਦੇ ਟੈਕਸ ਭਰਦੇ ਲੋਕਾਂ ਦੇ ਗਾੜ੍ਹੇ-ਪਸੀਨੇ ਦੀ ਕਮਾਈ ਤੋਂ ਮੁਫ਼ਤ ਦੀ ਸਿੱਖਿਆ ਲੈ ਕੇ ਜੇ ਬਾਅਦ ਵਿਚ ਕਿਸੇ ਨੇ ਪਰਦੇਸ ਜਾਣਾ ਹੋਵੇ, ਤਾਂ ਹਿਸਾਬ ਨਾਲ ਬਣਦਾ ਆਪਣੀ 'ਮੁਫ਼ਤ ਵਿਚ ਲਈ ਸਿੱਖਿਆ' ਦਾ ਖ਼ਰਚਾ ਦੇ ਕੇ ਹੀ ਜਾ ਸਕੇਗਾ। ਕੋਈ ਗਾਂ/ਮੱਝ ਖਾਵੇ-ਪੀਵੇ ਪੰਜਾਬੀਆਂ ਦਾ ਤੇ ਦੁੱਧ ਦੇਵੇ ਵਲਾਇਤ ਜਾ ਕੇ, ਇਹ ਸੌਦਾ ਤਰਕਸ਼ੀਲ ਅਤੇ ਵਾਜਬ ਨਹੀਂ।
5. ਜ਼ਾਤ-ਪਾਤ, ਅਮੀਰੀ-ਗ਼ਰੀਬੀ, ਧਰਮ ਦੀਆਂ ਵੰਡਾਂ ਅਤੇ ਚਮੜੀ ਦੇ ਰੰਗਾਂ ਤੇ ਜਿਨਸਾਂ ਦੇ ਵਿਤਕਰਿਆਂ ਤੋਂ ਆਜ਼ਾਦ, ਪੰਜਾਬ ਦੇ ਹਰ ਸ਼ਹਿਰੀ ਲਈ ਲਾਜ਼ਮੀ ਹੋਵੇ ਕਿ ਉਹ ਆਪਣੇ ਬੱਚਿਆਂ ਨੂੰ ਪੰਜਾਬੀ ਮਾਧਿਅਮ ਰਾਹੀਂ ਅਤੇ ਸੰਬੰਧਿਤ ਸਥਾਨਕ ਸਰਕਾਰ ਵੱਲੋਂ ਚਲਾਏ ਨਜ਼ਦੀਕ ਦੇ ਗੁਆਂਢੀ ਸਕੂਲਾਂ/ਕਾਲਜਾਂ ਵਿਚ ਸਿੱਖਿਆ ਦੁਆਵੇ।
6. ਰਜਵਾੜਾਸ਼ਾਹੀ ਭਾਂਤ ਦੇ ਸਾਰੇ ਦੇ ਸਾਰੇ ਸਕੂਲ, ਭਾਵ, ਪਹਿਲੀ ਜਮਾਤ ਤੋਂ ਅੰਗਰੇਜ਼ੀ ਮਾਧਿਅਮ ਰਾਹੀਂ, ਮਹਿੰਗੇ-ਭਾਅ ਗਿਆਨ-ਵੇਚਦੀਆਂ ਦੁਕਾਨਾਂ, ਹੁਕਮਨ ਬੰਦ ਹੋ ਜਾਣੀਆਂ ਚਾਹੀਦੀਆਂ ਹਨ ਤਾਂ ਜੋ ਮਾਪਿਆਂ ਦੀ ਮਾਇਆ ਦੀ ਗ਼ਲਤ ਵਰਤੋਂ ਕਰ ਕੇ ਕੋਈ ਬੱਚਾ ਆਪਣੇ ਹਾਣੀਆਂ ਨੂੰ ਮਾਤ ਨਾ ਪਾ ਸਕੇ। ਇਨਸਾਫ਼ ਤਾਂ ਇਹੀ ਕਹਿੰਦਾ ਹੈ।
7. ਅੰਗਰੇਜ਼ੀ ਨੂੰ ਸਮੁੱਚੇ ਭਾਰਤ ਦੀ ਰਾਸ਼ਟਰੀ-ਭਾਸ਼ਾ ਦੀ ਸੰਵਿਧਾਨਕ ਪਰਵਾਨਗੀ ਮਿਲ ਜਾਣੀ ਚਾਹੀਦੀ ਹੈ। ਜੇ ਅਸੀਂ ਪੰਜਾਹ ਸਾਲਾਂ ਵਿਚ ਆਪਣੇ ਸੁਪਰੀਮ ਕੋਰਟ ਵਿੱਚੋਂ ਅੰਗਰੇਜ਼ੀ ਨੂੰ ਕੱਢ ਨਹੀਂ ਸਕੇ, ਤਾਂ ਇਹਨੂੰ ਰਾਸ਼ਟਰੀ ਅਤੇ ਅੰਤਰ-ਰਾਸ਼ਟਰੀ ਭਾਸ਼ਾ ਮੰਨ ਲੈਣ ਵਿਚ ਕੀ ਹਰਜ ਹੈ?

## ਹਵਾਲੇ :

1. ਡੇਰੀਅਨ, ਐਸ. ਜੀ., 1972, *ਇੰਗਲਿਸ਼ ਐਜ਼ ਏ ਫੌਰੇਨ ਲੈਂਗੁਏਜ : ਹਿਸਟਰੀ, ਡੀਵੈਲਪਮੈਂਟ, ਮੈਥਡਜ਼ ਔਵ ਟੀਚਿੰਗ : ਨੌਰਮਨ*: ਯੂਨੀਵਰਸਿਟੀ ਔਵ ਉਕਲੋਹਾਮਾ ਪ੍ਰੈਸ।
2. ਧਾਲੀਵਾਲ, ਏ. ਐਸ., 2001, *ਭਾਰਤ ਦਾ ਨਪੁੰਸਕ ਲੋਕਤੰਤਰ : ਵਰਤਮਾਨ ਅਤੇ ਭਵਿੱਖ*: 22, ਹੰਟਿੰਗਡੇਲ ਰੋਡ, ਵਿਨੀਪੈੱਗ, ਮੈਨੀਟੋਬਾ, ਕਨੇਡਾ ਆਰ 3 ਪੀ 2 ਐਚ 3।
3. —, 1996/98 *ਗਲਿਮਪਸਿਜ਼ ਔਵ ਸਾਇੰਸ ਇਨ ਦੀ ਸਿੱਖ ਹੋਲੀ-ਸਕਿਰਪਚਰਜ਼*; 104 ਲੇਖਾਂ ਦੀ ਲੜੀ; ਇੰਗਲਿਸ਼-ਸੈਕਸ਼ਨ, ਵੀਕਲੀ *ਚੜ੍ਹਦੀ-ਕਲਾ*, ਸੱਰੀ, ਬੀ.ਸੀ., ਕਨੇਡਾ।
4. —, 1977, *ਵਿਦਿਅਕ ਮਨੋਵਿਗਿਆਨ*, ਪੰਜਾਬੀ ਯੂਨੀਵਰਸਿਟੀ, ਪਟਿਆਲਾ।
5. —, 1977, *ਪਰਸਨੈਲਿਟੀ ਕੋਰੀਲੇਟਸ ਔਵ ਐਕੇਡੈਮਿਕ ਓਵਰ-ਅੰਡਰ-ਅਚੀਵਮੈਂਟ*, ਪੀ-ਐਚ.ਡੀ. ਥੀਸਿਸ, ਪ੍ਰਕਾਸ਼ਕ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ।
6. —, 1963, *ਸਕੂਲ ਪ੍ਰਬੰਧ*, ਨਿਊ ਗੋਲਡਨ ਪਬਲਿਸ਼ਰਜ਼, ਜਲੰਧਰ।
7. —, 1963, *ਪੰਜਾਬੀ ਵਿਆਕਰਣ ਤੇ ਲੇਖ-ਰਚਨਾ*, ਨਿਊ ਗੋਲਡਨ ਪਬਲਿਸ਼ਰਜ਼, ਜਲੰਧਰ।
8. ਧਾਲੀਵਾਲ, ਗੁਰਮੇਲ ਸਿੰਘ, 1976, *ਕ੍ਰੀਏਟਿਵਿਟੀ ਇਨ ਰੀਲੇਸ਼ਨ ਟੂ ਐਕੇਡੈਮਿਕ ਓਵਰ-ਅੰਡਰ-ਅਚੀਵਮੈਂਟ*, ਪੀ-ਐਚ.ਡੀ. ਥੀਸਿਸ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ।
9. ਕਾਹਲੋਂ, ਕੁਲਦੀਪ ਸਿੰਘ, 1990, *ਏ ਸਟਡੀ ਔਵ ਐਜੂਕੇਸ਼ਨਲ ਇੰਮਪਲੀਕੇਸ਼ਨਜ਼ ਔਵ ਦੀ ਕੌਨਸੈਪਟ ਔਵ ਮੈਨ ਐਮੇਨੇਟਿੰਗ ਫ਼ਰੌਮ ਦੀ ਬਾਣੀ ਔਵ ਗੁਰੂ ਨਾਨਕ ਦੇਵ*, ਪੀ-ਐਚ.ਡੀ. ਥੀਸਿਸ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ।

10. ਮਿਸਿਜ਼ ਢਿੱਲੋਂ, ਪ੍ਰੋਮਿਲਾ, 1987, *ਏ ਸਟਡੀ ਔਵ ਸੈਲਫ਼ ਐਂਡ ਪਰਸਨ-ਪਰਸੈਪਸ਼ਨਜ਼ ਔਵ ਫ਼ੇਲਿਯੁਰ-ਥਰੈਟੰਡ ਐਂਡ ਅਚੀਵਮੈਂਟ-ਓਰੀਐਂਟਿਡ ਹਾਈ ਸਕੂਲ ਸਟੂਡੈਂਟਸ*, ਪੀ-ਐਚ.ਡੀ. ਥੀਸਿਸ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ।
11. ਮਿਸਿਜ਼ ਗੁਪਤਾ ਕੇ. ਕੇ. 1983, *ਏ ਸਟਡੀ ਔਵ ਨੌਨ-ਇੰਟਲੈਕਚੁਅਲ ਕੋਰੀਲੇਟਸ ਔਵ ਸੁਪੀਰੀਔਰਿਟੀ-ਇਨਫ਼ੀਰੀਔਰਿਟੀ ਇਨ ਟੀਚਿੰਗ-ਈਫ਼ੈਕਟਿਵਨੈਸ*, ਪੀ-ਐਚ.ਡੀ. ਥੀਸਿਸ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ।
12. ਹੋਵੱਟ, ਏ.ਪੀ.ਆਰ., 1984, *ਏ ਹਿਸਟਰੀ ਔਵ ਇੰਗਲਿਸ਼ ਲੈਂਗੁਏਜ਼ ਟੀਚਿੰਗ*, ਔਕਸਫ਼ਰਡ, ਔਕਸਫ਼ਰਡ ਯੂਨੀਵਰਸਿਟੀ ਪ੍ਰੈਸ।
13. ਜੈਕ ਸੀ. ਰਿਚਰਡਜ਼ ਅਤੇ ਥੀਓਡੋਰ, ਐਸ. ਰੋਜਰਜ਼, 1986, *ਐਪ੍ਰੋਚਿਜ਼ ਐਂਡ ਮੈਥਡਜ਼ ਇਨ ਲੈਂਗੁਏਜ ਟੀਚਿੰਗ*, ਕੇਂਬਰਿਜ ਯੂਨੀਵਰਸਿਟੀ ਪ੍ਰੈਸ, ਲੰਡਨ।
14. ਰਾਜਪੂਤ, ਜੇ. ਐਸ., 2000, *ਨੈਸ਼ਨਲ ਕਰਿਕੁਲਮ ਫ਼੍ਰੇਮਵਰਕ ਫ਼ੋਰ ਸਕੂਲ ਐਜੂਕੇਸ਼ਨ*, ਐਨ.ਸੀ.ਈ.ਆਰ.ਟੀ., ਸ੍ਰੀ ਅਰਬਿੰਦੋ ਮਾਰਗ, ਨਿਊ ਦਿੱਲੀ।
15. ਸੈਣੀ, ਬਲਬੀਰ ਸਿੰਘ, 1982, *ਏ ਸਟਡੀ ਔਵ ਸਰਟਨ ਫ਼ੰਡਾਮੈਂਟਲ ਇਸ਼ੂਜ਼ ਇਨ ਮੱਯਰਮੈਂਟ ਔਵ ਐਕੇਡੈਮਿਕ ਅਚੀਵਮੈਂਟ*, ਪੀ-ਐਚ.ਡੀ. ਥੀਸਿਸ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ।
16. ਸਟਰਨ, ਐਚ.ਐਚ., 1983, *ਫ਼ੰਡਾਮੈਂਟਲ ਕੌਨਸੈਪਟਸ ਔਵ ਲੈਂਗੁਏਜ ਟੀਚਿੰਗ*, ਔਕਸਫ਼ਰਡ, ਔਕਸਫ਼ਰਡ ਯੂਨੀਵਰਸਿਟੀ ਪ੍ਰੈਸ।
17. ਠੁਕਰਾਲ, ਪ੍ਰਵੀਨ, 1984, *ਇਨਵੈਸਟੀਗੇਸ਼ਨ ਇਨਟੂ ਰੀਲੇਸ਼ਨਸ਼ਿਪ ਔਵ ਐਕਸਟ੍ਰਾਪਿਊਨਿਟਿਵ ਐਂਡ ਇੰਟ੍ਰਾਪਿਊਨਿਟਿਵ ਟੈਂਡੈਂਸੀਜ਼ ਐਂਡ ਪਰਸਨੈਲਿਟੀ-ਨੀਡਜ਼ ਵਿਦ ਐਕਚੁਅਲਾਈਜ਼ੇਸ਼ਨ-ਨੌਨਐਕਚੁਅਲਾਈਜ਼ੇਸ਼ਨ ਔਵ ਜੈਨਰਲ ਮੈਂਟਲ ਅਬਿਲਿਟੀ*, ਪੀ-ਐਚ.ਡੀ. ਥੀਸਿਸ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ।

# ਮਸਲਾ
# ਪਹਿਲੀ ਜਮਾਤ ਤੋਂ ਅੰਗਰੇਜ਼ੀ ਲਾਗੂ ਕਰਨ ਦਾ

[ਪ੍ਰੋ. ਗੁਰਦਿਆਲ ਸਿੰਘ]

ਪੰਜਾਬ ਸਰਕਾਰ ਦਾ ਪਹਿਲੀ ਸ਼੍ਰੇਣੀ ਤੋਂ ਅੰਗਰੇਜ਼ੀ ਪੜ੍ਹਾਉਣ ਦਾ ਫ਼ੈਸਲਾ ਕਿਉਂ ਤੇ ਕਿਵੇਂ ਗ਼ਲਤ ਹੈ, ਇਸ ਬਾਰੇ ਚਾਰ ਸਾਲ ਤੋਂ ਬਹਿਸ ਚਲਦੀ ਆ ਰਹੀ ਹੈ। ਪਰ ਨਿਜੀ ਤਜਰਬੇ ਦੇ ਆਧਾਰ ਉੱਤੇ ਮੈਂ ਸ਼ਾਇਦ ਪਹਿਲੀ ਵਾਰ ਇਹਦੀ ਚਰਚਾ ਕਰਨ ਲੱਗਾ ਹਾਂ।

ਪਹਿਲਾਂ ਦੋ ਤੱਥ ਦੱਸਣੇ ਜ਼ਰੂਰੀ ਹਨ। ਪਹਿਲਾ ਇਹ ਕਿ ਮੈਂ 1954 ਤੋਂ 1962 ਤਕ, ਪੂਰੇ ਅੱਠ ਸਾਲ, ਪ੍ਰਾਇਮਰੀ ਸਕੂਲ ਵਿਚ ਪੜ੍ਹਾਇਆ ਸੀ। ਦੂਜਾ ਤੱਥ ਇਹ ਹੈ ਕਿ ਮੈਂ ਸਾਧਾਰਨ ਅਧਿਆਪਕ ਨਹੀਂ ਸਾਂ, ਕਿਉਂਕਿ ਵਿਦਿਅਕ ਸਿੱਧਾਂਤਾਂ ਤੋਂ ਛੁੱਟ, ਮਨੋਵਿਗਿਆਨ ਦੀ ਵੀ ਕੁੱਝ ਸਮਝ ਹੈ ਸੀ। 1957-58 ਵਿਚ ਓ.ਟੀ. ਦੀ ਟ੍ਰੇਨਿੰਗ ਵੀ ਕਰ ਲਈ ਸੀ, ਜਿਹੜੀ ਪੰਜਾਬੀ/ਹਿੰਦੀ ਪੜ੍ਹਾਉਣ ਲਈ ਲਾਜ਼ਮੀ ਮੰਨੀ ਜਾਂਦੀ ਸੀ। ਕਿਉਂਕਿ ਇਹ ਟ੍ਰੇਨਿੰਗ ਛੇਵੀਂ ਤੋਂ ਦਸਵੀਂ ਤਕ ਨੂੰ ਪੜ੍ਹਾਉਣ ਲਈ ਕਰਵਾਈ ਜਾਂਦੀ ਸੀ, ਇਸ ਲਈ ਇਸ ਦਾ ਪੱਧਰ ਬੀ.ਐਡ. ਵਾਲਾ ਸੀ। ਬੀ.ਐਡ. ਦੀ ਟ੍ਰੇਨਿੰਗ ਵਿਚ ਅੰਗਰੇਜ਼ੀ, ਇਤਿਹਾਸ, ਸਮਾਜ-ਸਿੱਖਿਆ, ਆਦਿ ਵਿਸ਼ਿਆਂ ਨੂੰ ਪੜ੍ਹਾਉਣ ਦੇ ਢੰਗ-ਤਰੀਕੇ ਦੱਸੇ ਜਾਂਦੇ ਹਨ ਤੇ ਓ.ਟੀ. ਵਿਚ ਪੰਜਾਬੀ/ਹਿੰਦੀ ਪੜ੍ਹਾਉਣ ਦੇ। ਪ੍ਰਾਇਮਰੀ ਅਧਿਆਪਕ ਨਿਯੁਕਤ ਹੋਣ ਮਗਰੋਂ ਮੈਂ ਅੱਠ ਸਾਲ 'ਸਿੰਗਲ-ਟੀਚਰ' ਸਕੂਲ ਵਿਚ ਹੀ ਪੜ੍ਹਾਉਂਦਾ ਰਿਹਾ ਸਾਂ। ਅਜਿਹੇ ਸਕੂਲਾਂ ਵਿਚ ਹੋਰ ਮਜ਼ਮੂਨਾਂ ਲਈ ਜੋ ਮੁਸ਼ਕਲਾਂ ਪੇਸ਼ ਆਉਂਦੀਆਂ ਸਨ ਉਨ੍ਹਾਂ ਬਾਰੇ ਤਾਂ ਪਤਾ ਸੀ ਹੀ, ਮਾਤ-ਭਾਸ਼ਾ, ਦੂਜੀ-ਤੀਜੀ ਭਾਸ਼ਾ ਪੜ੍ਹਾਉਣ ਦੇ ਢੰਗ-ਤਰੀਕਿਆਂ ਤੇ ਸਿੱਧਾਂਤਾਂ ਦੀ ਵੀ ਲੋੜੀਂਦੀ ਜਾਣਕਾਰੀ ਹੈ ਸੀ। 5-6 ਸਾਲ ਪੰਜਾਬ ਸਕੂਲ ਸਿੱਖਿਆ ਬੋਰਡ ਦੀ ਸਿਲੇਬਸ ਕਮੇਟੀ ਦਾ ਮੈਂਬਰ ਰਿਹਾ ਸਾਂ। ਇਸ ਕਾਰਨ ਜੋ ਕੁੱਝ ਅੰਗਰੇਜ਼ੀ ਦੀ ਪੜ੍ਹਾਈ ਬਾਰੇ ਕਹਿਣਾ-ਸੁਣਨਾ ਹੈ, ਉਹ ਠੋਸ ਆਧਾਰ ਉੱਤੇ ਕਹਿਣ ਦਾ ਜਤਨ ਕਰਾਂਗਾ।

ਮਾਤ-ਭਾਸ਼ਾ ਦੀ ਪੜ੍ਹਾਈ ਬਾਰੇ ਪਹਿਲੀ ਗੱਲ ਇਹੋ ਹੈ ਕਿ ਜਦੋਂ ਬੱਚਾ ਪੰਜ-ਛੇ ਸਾਲ ਦੀ ਉਮਰ ਵਿਚ ਪਹਿਲੀ ਸ਼੍ਰੇਣੀ ਵਿਚ ਦਾਖ਼ਲ ਹੁੰਦਾ ਹੈ ਤਾਂ ਉਹਨੂੰ ਆਪਣੀ ਮਾਤ-ਭਾਸ਼ਾ ਦੀ ਸਮਝ ਤੇ ਸ਼ਬਦਾਵਲੀ ਦੀ ਜਾਣਕਾਰੀ ਹੁੰਦੀ ਤਾਂ ਹੈ ਪਰ ਅਧੂਰੀ ਹੁੰਦੀ ਹੈ। ਜਦੋਂ ਉਹ ਘਰ ਵਿਚ ਬੋਲਣ ਸਿੱਖੇ ਸ਼ਬਦਾਂ ਨੂੰ ਲਿਖਣ-ਪੜ੍ਹਨ ਲਈ ਪੰਜਾਬੀ ਲਿਪੀ ਦੇ ਅੱਖਰ ਸਿੱਖਣ ਲੱਗਦਾ ਹੈ ਤਾਂ ਆਮ ਬੱਚੇ ਨੂੰ ਦੋ ਮੁਸ਼ਕਲਾਂ ਪੇਸ਼ ਆਉਂਦੀਆਂ ਹਨ। ਪਹਿਲੀ, ਅੱਖਰਾਂ ਦੀ ਧੁਨੀ ਬਾਰੇ ਹੈ। ਅਕਸਰ ਹੀ ਬੱਚੇ 'ਘ, ਝ, ਭ, ਢ' ਵਰਗੇ ਅੱਖਰਾਂ ਦਾ ਉੱਚਾਰਣ ਸਹੀ ਨਹੀਂ ਕਰ ਸਕਦੇ, ਉਂਜ ਹੀ ਕਰਦੇ ਹਨ ਜਿਵੇਂ ਉਹ ਇਨ੍ਹਾਂ ਅੱਖਰਾਂ

ਦੀਆਂ ਧੁਨੀਆਂ ਵੀ ਵਰਤੋਂ ਘਰ ਵਿਚ ਜਾਂ ਗਲੀ-ਮਹੱਲੇ ਵਿਚ ਬੋਲਣ ਸਮੇਂ ਕਰਦੇ ਰਹੇ ਹੁੰਦੇ ਹਨ। ਪਰ ਲਿਖਣ-ਪੜ੍ਹਨ ਲਈ ਉਨ੍ਹਾਂ ਨੂੰ ਇਹ ਉੱਚਾਰਣ ਸਹੀ-ਸਹੀ ਸਿਖਾਉਣਾ ਲਾਜ਼ਮੀ ਹੁੰਦਾ ਹੈ। ਦੂਜੀ ਮੁਸ਼ਕਲ ਇਹ ਹੁੰਦੀ ਹੈ ਕਿ ਜਦੋਂ ਉਹ ਅੱਖਰ ਤੇ ਲਗ-ਮਾਤਰਾਂ ਦੀ ਵਰਤੋਂ ਸਿੱਖਣ ਮਗਰੋਂ ਪੂਰੇ ਸ਼ਬਦ ਲਿਖਣ ਲੱਗਦੇ ਹਨ ਤਾਂ ਬੋਲੇ ਤੇ ਲਿਖੇ ਸ਼ਬਦ ਵਿਚਕਾਰ ਜੋ ਸੰਬੰਧ ਚਾਹੀਦਾ ਹੈ ਉਹਦੀ ਸਮਝ ਉਨ੍ਹਾਂ ਨੂੰ ਘੱਟ ਹੁੰਦੀ ਹੈ। ਇਹ ਉਨ੍ਹਾਂ ਦੀ ਬੁੱਧੀ ਦਾ ਦੋਸ਼ ਨਹੀਂ, ਮਨੋਵਿਗਿਆਨਿਕ ਸਮੱਸਿਆ ਹੁੰਦੀ ਹੈ। ਜਿਹੜਾ ਸ਼ਬਦ ਉਹ ਦਿਨ ਵਿਚ ਸੌ ਸੌ ਵਾਰੀ ਬੋਲਦੇ ਹੋਣ, ਉਹ ਲਿਖਣ ਨਾਲ ਸੱਚਮੁੱਚ ਹੀ ਉਨ੍ਹਾਂ ਦੇ ਬੋਲੇ ਸ਼ਬਦ ਦਾ ਅਰਥ ਦਿੰਦਾ ਹੈ ਜਾਂ ਨਹੀਂ, ਤੇ ਲਿਪੀ ਵਿਚ ਉਹਦੀ ਠੋਸ ਸ਼ਕਲ ਕੀ ਹੈ—ਅਜਿਹੇ ਕਈ ਪੱਖ ਗ੍ਰਹਿਣ ਕਰਨ ਲਈ ਉਨ੍ਹਾਂ ਦੇ ਮਨ ਨੂੰ ਵਿਸ਼ੇਸ਼ ਸਥਿਤੀ ਵਿੱਚੋਂ ਲੰਘਣਾ ਪੈਂਦਾ ਹੈ। ਇਸ ਬਾਰੇ ਇਕ ਮਿਸਾਲ ਬੜੀ ਦਿਲਚਸਪ ਹੈ। ਇਕ ਵਾਰੀ ਪੰਜਵੀਂ ਦੇ ਇਕ ਬੁੱਧੀਵਾਨ ਬੱਚੇ ਨੇ ਪੁੱਛਿਆ,

"ਮਾਸਟਰ ਜੀ, ਪੰਜਾਬੀ (ਲਿਪੀ) ਵਿਚ ਹਰੇਕ ਸ਼ਬਦ ਲਿਖਿਆ ਜਾ ਸਕਦੈ ?"

ਮੈਂ ਕਿਹਾ, "ਜ਼ਰੂਰ! ਕਿਉਂ ਨਹੀਂ ਲਿਖਿਆ ਜਾ ਸਕਦਾ ?"

ਉਹਨੇ ਬੜੀ ਗੰਭੀਰਤਾ ਨਾਲ ਕਿਹਾ, "ਜੀ ਸਾਡੇ ਇਕ ਗੁਆਂਢੀ ਮੁੰਡੇ ਦਾ ਨਾਂ 'ਙੀਟਾ' ਐ। ਇਹਨੂੰ ਜੀ ਕਿਵੇਂ ਲਿਖਾਂਗੇ ?" ਇਕ ਵਾਰ ਤਾਂ ਦਿਮਾਗ ਸੱਚਮੁੱਚ ਹੀ ਚਕਰਾ ਗਿਆ। ਜਿਵੇਂ ਉਹਨੇ ਸ਼ਬਦ ਬੋਲਿਆ ਸੀ ਉਹਨੂੰ ਵੱਧ ਤੋਂ ਵਧ 'ਙੀਟਾ' ਲਿਖਿਆ ਜਾ ਸਕਦਾ ਸੀ। ਉਹ ਨਾ 'ਈਟਾ' ਸੀ ਨਾ 'ਹੀਟਾ' ਤੇ ਨਾ ਹੀ 'ਹਈਟਾ' ਜਾਂ 'ਅਹੀਟਾ'। ਜਿਵੇਂ ਉਹਨੂੰ ਲਿਖ ਕੇ ਦੱਸਿਆ (ਙੀਟਾ), ਉਹ ਉਸ ਨੂੰ ਪੂਰੀ ਤਰ੍ਹਾਂ ਠੀਕ ਨਹੀਂ ਸੀ ਲੱਗਦਾ। ਪਰ ਉਮਰ ਵਿਚ ਛੋਟਾ ਤੇ ਵਿਦਿਆਰਥੀ ਹੋਣ ਕਰਕੇ ਬਹਿਸ ਨਹੀਂ ਸੀ ਕਰ ਸਕਦਾ। ਬੇਦਿਲੀ ਨਾਲ ਲਿਖੇ ਹੋਏ ਸ਼ਬਦ ਵੱਲ ਝਾਕਦਾ ਰਿਹਾ।

ਸ਼ਬਦਾਂ ਦੇ ਲਿਖਤੀ ਰੂਪ ਤੇ ਬੋਲਣ ਵਿਚ ਮਾੜੀ-ਮੋਟੀ ਵਿੱਥ ਜ਼ਰੂਰ ਰਹਿ ਜਾਂਦੀ ਹੈ। ਉਹਨੂੰ ਪੂਰੀ ਤਰ੍ਹਾਂ ਸਮਝਣ ਵਿਚ ਜੋ ਮੁਸ਼ਕਲ ਵਿਦਿਆਰਥੀ ਨੂੰ ਆਉਂਦੀ ਹੈ ਉਸ ਬਾਰੇ ਜਦੋਂ ਤਕ ਅਧਿਆਪਕ ਨੂੰ ਆਪ ਸਮਝ ਨਾ ਹੋਵੇ, ਓਦੋਂ ਤਕ ਵਿਦਿਆਰਥੀ ਨੂੰ ਵੀ ਕਿਵੇਂ ਸਮਝ ਆ ਸਕਦੀ ਹੈ ? ਏਥੇ ਇਕ ਲਤੀਫ਼ੇ ਵਰਗੀ ਮਿਸਾਲ ਨਾਲ ਇਸ ਔਕੜ ਨੂੰ ਚੰਗੀ ਤਰ੍ਹਾਂ ਸਮਝਾਇਆ ਜਾ ਸਕਦਾ ਹੈ :

ਇਕ ਮੌਲਵੀ ਗੁਣਗੁਣਾ ਸੀ। ਉਹ ਜਦੋਂ ਕੱਚੀ ਪਹਿਲੀ ਦੇ ਬੱਚੇ ਨੂੰ ਉਰਦੂ ਅੱਖਰ ਸਿਖਾਉਣ ਲੱਗਦਾ ਤਾਂ ਕਹਿੰਦਾ 'ਕਹਿੰ ਅਨੰਫੰ' ('ਅਲਿਫ਼' ਅਰਬੀ-ਫ਼ਾਰਸੀ ਲਿਪੀ ਦਾ ਪਹਿਲਾ ਅੱਖਰ ਹੈ, ਜਿਹੜਾ ਉਰਦੂ ਲਿਖਣ ਲਈ ਵੀ ਵਰਤਿਆ ਜਾਂਦਾ ਹੈ)। ਬੱਚਾ ਵੀ ਉਹਦੇ ਮਗਰ 'ਅਨੰਫੰ' ਬੋਲ ਦਿੰਦਾ। ਪੰਜ-ਸੱਤ ਵਾਰ ਖਿੱਝਦਾ-ਖਪਦਾ ਮੌਲਵੀ ਇਹ ਆਸ ਕਰਦਾ ਕਿ ਬੱਚਾ ਖ਼ੁਦ ਹੀ 'ਅਲਫ਼' ਕਹਿਣ ਲੱਗ ਪਏਗਾ। ਪਰ ਜਦੋਂ ਉਹਦੀ ਆਸ ਪੂਰੀ ਨਾ ਹੋਈ ਤਾਂ ਗ਼ੁੱਸੇ ਨਾਲ ਬੱਚੇ ਦੇ ਚਪੇੜ ਮਾਰ ਕੇ ਕਹਿੰਦਾ, 'ਕੰਮਬੰਖੰਤ ਮੈਂ ਹੋਨੂੰ ਕੰਹਿਨਾਂ ਤੂੰ ਹੋਨੂੰ ਬੌਂਨ।' (ਕਮਬਖ਼ਤ ਮੈਂ ਹੋਰੂੰ ਕਹਿਨਾਂ ਤੂੰ ਹੋਰੂੰ ਬੋਲ) ਪਰ ਅੱਖਰ ਦੀ ਸ਼ਕਲ ਤੇ ਧੁਨੀ ਤੋਂ ਅਣਜਾਣ ਬੱਚਾ ਆਪੇ ਸਹੀ ਉੱਚਾਰਣ ਕਿਵੇਂ ਕਰਦਾ ? ਮੌਲਵੀ ਜੀ ਤੋਂ ਵੱਖਰਾ ਬੋਲੇ ਤਾਂ ਕਿਵੇਂ ਬੋਲੇ, ਜਦੋਂ ਕਿ ਉਹ ਮੌਲਵੀ ਪਾਸੋਂ ਤਾਂ ਪੜ੍ਹਨ ਆਇਆ ਸੀ ?

ਅਜਿਹੀਆਂ ਅਨੇਕ ਸਮੱਸਿਆਵਾਂ ਬੱਚੇ ਨੂੰ ਆਉਂਦੀਆਂ ਹਨ ਜਿਨ੍ਹਾਂ ਦਾ ਹੱਲ ਸਹਿਜ ਨਹੀਂ ਹੁੰਦਾ। ਜਦੋਂ 1940 ਤੋਂ ਪਹਿਲਾਂ ਅਸੀਂ ਸਕੂਲ ਗਏ ਤਾਂ ਯਾਦ ਹੈ ਕਿ ਸਾਨੂੰ

ਸਭ ਤੋਂ ਪਹਿਲੀ ਸਮੱਸਿਆ ਇਹ ਆਈ ਕਿ ਉਰਦੂ-ਲਿਪੀ ਵਿਚ ਇੱਕੋ ਧੁਨੀ ਲਈ ਦੋ-ਦੋ ਤਿੰਨ-ਤਿੰਨ ਅੱਖਰ ਸਨ। ਇਹ ਸਮਝ ਨਹੀਂ ਸੀ ਆਉਂਦੀ ਕਿ ਦੋਹਾਂ ਵਿੱਚੋਂ ਕਿਹੜਾ ਅੱਖਰ ਕਿਸ ਸ਼ਬਦ ਲਈ ਵਰਤਿਆ ਜਾਂਦਾ ਹੈ। ਮਿਸਾਲ ਵਜੋਂ, ਜ਼ਾਲ ( ذ ), ਜ਼ੇ ( ز ) ਤੇ ਜ਼ੁਆਦ ( ض ) ਅੱਖਰਾਂ ਦੀ ਧੁਨੀ ਇੱਕੋ ਜਿਹੀ ਲੱਗਦੀ ਸੀ। ਸੇ ( ث ), ਸੀਨ ( س ) ਤੇ ਸੁਆਦ ( ص ) ਦੀ ਧੁਨੀ ਵੀ ਇੱਕੋ ਜਿਹੀ ਸੁਣਦੀ ਸੀ। ਇੰਜ ਹੀ ਕਾਫ਼ ( ق ) ਤੇ ਕਿਆਫ਼ ( ک ) ਦੀ ਵੀ ਇੱਕੋ ਜਿਹੀ ਧੁਨੀ ਸੀ। ਇਸ ਸਮੱਸਿਆ ਦਾ ਸਾਡੇ ਕੋਲ ਇੱਕੋ ਹੱਲ ਸੀ ਕਿ ਜਿਵੇਂ ਸਾਡੇ ਮਾਨਯੋਗ ਅਧਿਆਪਕ ਪੰਡਤ ਸਾਧੂ ਰਾਮ ਦੱਸ ਦਿੰਦੇ, ਅਸੀਂ ਉਹ ਸ਼ਬਦ ਉਸੇ ਅੱਖਰ ਨਾਲ ਲਿਖਦੇ। ਜਿਵੇਂ ਉਨ੍ਹਾਂ ਦੀ ਹਿਦਾਇਤ ਸੀ ਕਿ ਕੁੱਤਾ, ਕੱਪੜਾ, ਕਪਾਸ ਸ਼ਬਦ ਡੰਡੀ ਵਾਲੇ ਕਾਫ ( ک ) ਨਾਲ ਲਿਖੇ ਜਾਂਦੇ ਹਨ ਤੇ ਕਲਮ, ਕਿੱਸਾ ਤੇ ਕਸਮ ਦੋ ਨੁਕਤਿਆਂ ਵਾਲੇ ਕਾਫ਼ ( ق ) ਨਾਲ ਲਿਖਣੇ ਹਨ। ਇਹ ਫ਼ਰਕ ਕਿਉਂ ਸੀ ? ਇਸ ਬਾਰੇ ਸਾਨੂੰ ਪੰਜਵੀਂ ਸ਼੍ਰੇਣੀ ਤਕ ਵੀ ਪਤਾ ਨਹੀਂ ਸੀ ਲੱਗਿਆ। ਏਨਾ ਜ਼ਰੂਰ ਪਤਾ ਲੱਗ ਗਿਆ ਸੀ ਕਿ ਦੋ ਨੁਕਤਿਆਂ ਵਾਲਾ ਕਾਫ਼ ( ق ) ਬੋਲਣ ਵੇਲੇ ਸੰਘ ਘਰੋੜਨਾ ਪੈਂਦਾ ਸੀ।

'ਸਿੰਗਲ-ਟੀਚਰ' ਪ੍ਰਾਇਮਰੀ ਸਕੂਲ ਦੇ ਹਰੇਕ ਅਧਿਆਪਕ ਦੀ ਵੱਡੀ ਸਮੱਸਿਆ ਇਹ ਸੀ ਤੇ ਹੈ ਵੀ ਕਿ ਇੱਕੋ ਅਧਿਆਪਕ ਨੂੰ ਪੰਜ ਜਮਾਤਾਂ ਤੇ ਇਨ੍ਹਾਂ ਦੇ 26-27 ਮਜ਼ਮੂਨ ਪੜ੍ਹਾਉਣੇ ਪੈਂਦੇ ਸਨ। ਪਹਿਲੀ ਕੱਚੀ ਤੇ ਪਹਿਲੀ ਪੱਕੀ (ਜੋ ਅਧਿਆਪਕ ਆਪਣੇ ਹਿਸਾਬ ਨਾਲ ਕੁੱਝ ਵੱਧ-ਘੱਟ ਸਮੇਂ ਵਿਚ ਵੰਡ ਲੈਂਦੇ ਸਨ) ਦੇ ਬੱਚਿਆਂ ਨੂੰ ਪੈਂਤੀ ਤੋਂ ਸ਼ੁਰੂ ਕਰ ਕੇ ਸ਼ਬਦ ਤੇ ਛੋਟੇ ਵਾਕ ਇੱਕੋ ਸਾਲ ਵਿਚ ਸਿਖਾਉਣੇ (ਪੜ੍ਹਨੇ ਤੇ ਲਿਖਣੇ) ਪੈਂਦੇ ਸਨ। ਪਰ ਅਧਿਆਪਕ ਕੋਲ ਸਮਾਂ ਨਹੀਂ ਸੀ ਹੁੰਦਾ ਕਿ ਹਰ ਅੱਖਰ ਦਾ ਠੀਕ ਉੱਚਾਰਣ ਤੇ ਉਸ ਦੀ ਵਰਤੋਂ ਸਾਰੇ ਬੱਚਿਆਂ ਨੂੰ ਸਿਖਾ ਸਕੇ—ਜੇ ਉਹ ਸਿਖਾਉਣਾ ਜਾਣਦਾ ਤੇ ਚਾਹੁੰਦਾ ਵੀ, ਤਾਂ ਪਤਾ ਨਹੀਂ ਤੁਹਾਡੇ ਵਿੱਚੋਂ ਕਿੰਨੇ ਅਧਿਆਪਕ ਇਹ ਜਾਣਦੇ ਹੋਣਗੇ ਕਿ ਕੁੱਝ ਬੱਚਿਆਂ ਅੰਦਰ ਸ਼ਬਦ ਦੀ ਪਛਾਣ ਕਰਨ ਦੀ ਸਮਰੱਥਾ ਕੁਦਰਤੀ ਤੌਰ ਉੱਤੇ ਘੱਟ ਹੁੰਦੀ ਹੈ। ਇਸ ਜਮਾਂਦਰੂ ਅਹੁਰ ਨੂੰ ਅੰਗਰੇਜ਼ੀ ਵਿਚ ਡਿਸਲੇਕਸੀਆ (Dyslexia) ਕਹਿੰਦੇ ਹਨ। (ਸੌਖੇ ਸ਼ਬਦਾਂ ਵਿਚ ਇਹਨੂੰ ਸ਼ਬਦ-ਨਰ੍ਹਾਤਾ (Word Blindness) ਵੀ ਕਿਹਾ ਜਾਂਦਾ ਹੈ) ਇਹ ਬੱਚੇ ਮੰਦ ਬੁੱਧੀ ਵਾਲੇ ਨਹੀਂ ਹੁੰਦੇ, ਪਰ ਅਧਿਆਪਕ ਨੂੰ ਉਨ੍ਹਾਂ ਦੀ ਅਹੁਰ ਦਾ ਪਤਾ ਨਾ ਹੋਣ ਕਰਕੇ, ਅਕਸਰ ਖਿੱਝ ਆਉਂਦੀ ਹੈ ਤੇ ਉਹ ਅਜਿਹੇ ਬੱਚੇ ਨੂੰ ਕੁੱਟਦਾ-ਮਾਰਦਾ ਵੀ ਹੈ, ਜਦੋਂ ਕਿ ਬੱਚੇ ਦਾ ਕੋਈ ਦੋਸ਼ ਨਹੀਂ ਹੁੰਦਾ, ਕਸੂਰ ਅਧਿਆਪਕ ਦੀ ਸਿੱਖਿਆ ਤੇ ਜਾਣਕਾਰੀ ਦੀ ਅਪੂਰਨਤਾ ਦਾ ਹੁੰਦਾ ਹੈ।

ਜਿਸ ਜ਼ਮਾਨੇ ਦੀ ਗੱਲ ਹੋ ਰਹੀ ਹੈ ਓਦੋਂ ਪਹਿਲੀ ਜਮਾਤ ਤੋਂ ਉਰਦੂ ਦੀ ਥਾਂ ਪੰਜਾਬੀ ਪੜ੍ਹਾਉਣੀ ਸ਼ੁਰੂ ਕਰ ਦਿੱਤੀ ਗਈ ਸੀ। ਪਰ ਜਿਹੜੇ ਅਧਿਆਪਕ 1947-50 ਵਿਚ (ਜਾਂ ਦੋ-ਚਾਰ ਸਾਲ ਮਗਰੋਂ) ਭਰਤੀ ਕੀਤੇ ਗਏ, ਉਨ੍ਹਾਂ ਨੇ ਪੰਜਾਬੀ ਦਾ ਕੋਈ ਇਮਤਿਹਾਨ ਪਾਸ ਨਹੀਂ ਸੀ ਕੀਤਾ ਹੋਇਆ। ਉਹ ਦਸਵੀਂ ਸ਼੍ਰੇਣੀ ਤਕ ਉਰਦੂ ਹੀ ਪੜ੍ਹੇ ਹੋਏ ਸਨ। ਪੰਜਾਬੀ ਉਹ ਆਪ ਹੀ ਸਿੱਖ ਕੇ ਪੜ੍ਹਾਉਣ ਲੱਗ ਪਏ। ਸਰਕਾਰਾਂ ਦਾ ਧਿਆਨ ਓਦੋਂ ਵੀ ਵਿਦਿਆ ਵੱਲ ਕਿੰਨਾ ਕੁ ਹੁੰਦਾ ਸੀ ? ਇਹ ਕੋਈ ਹੈਰਾਨੀ ਦੀ ਗੱਲ ਨਹੀਂ, ਜਦੋਂ ਕਿ 50 ਸਾਲ ਬਾਅਦ ਅੱਜ ਵੀ, ਓਹੋ ਜਿਹੀ ਗ਼ੈਰ-ਜ਼ਿੰਮੇਵਾਰੀ ਉਂਜ ਦੀ ਉਂਜ ਜਾਰੀ ਹੈ। ਏਥੋਂ ਤਕ ਕਿ ਦੇਸ ਦੀ ਸਕੂਲ-ਵਿਦਿਆ ਨੂੰ ਵਿਗਿਆਨਿਕ ਪੱਧਰ ਉੱਤੇ ਚਲਾਉਣ

ਵਾਲੀ ਸਰਬਉੱਚ ਸੰਸਥਾ, ਐਨ.ਸੀ.ਈ.ਆਰ.ਟੀ., ਭਾਰਤ ਸਰਕਾਰ ਦੇ ਵਿਦਿਆ-ਮੰਤਰੀ ਡਾ. ਜੋਸ਼ੀ ਜੀ ਦੇ ਇਸ਼ਾਰਿਆਂ ਉੱਤੇ ਨੱਚ ਰਹੀ ਹੈ। ਸੁਭਾਵਿਕ ਹੈ ਕਿ ਅਜਿਹੇ ਅਧਿਆਪਕਾਂ ਨੂੰ ਪੰਜਾਬੀ ਬਹੁਤ ਚੰਗੀ ਤਰ੍ਹਾਂ ਨਹੀਂ ਸੀ ਆਉਂਦੀ ਹੁੰਦੀ। ਮੈਂ ਵੀ ਇਸ ਕਰਕੇ ਕੁੱਝ ਚੰਗਾ ਪੜ੍ਹਾ ਸਕਦਾ ਸਾਂ ਕਿਉਂਕਿ 1954 ਵਿਚ ਅਧਿਆਪਕ ਲੱਗਣ ਤੋਂ ਪਹਿਲਾਂ, 'ਗਿਆਨੀ' ਦਾ ਇਮਤਿਹਾਨ ਪਾਸ ਕਰ ਲਿਆ ਸੀ। ਪਰ ਉਹ ਆਪਣੇ ਉਰਦੂ ਪੜ੍ਹਾਉਣ ਵਾਲੇ ਅਧਿਆਪਕ ਦੀ ਰੀਤ ਜਾਰੀ ਰੱਖ ਰਹੇ ਸਨ। ਸਾਡੇ ਉਸਤਾਦ ਫੱਟੀਆਂ ਉੱਤੇ ਅੱਖਰ ਲਿਖਣਾ ਸਿਖਾਉਂਦੇ ਸਨ। ਜਦੋਂ ਅਸੀਂ ਅੱਖਰ ਸਿੱਖ ਗਏ ਸਾਂ ਤਾਂ ਫੱਟੀਆਂ ਦੋ ਢੰਗਾਂ ਨਾਲ ਲਿਖਾਈਆਂ ਜਾਂਦੀਆਂ ਸਨ। ਇਕ ਢੰਗ ਨੂੰ 'ਖ਼ੁਸ਼ਖ਼ੱਤੀ' ਕਿਹਾ ਜਾਂਦਾ ਸੀ। ਇਹਦੇ ਅਨੁਸਾਰ ਅਸੀਂ ਕਾਇਦਾ (ਉਰਦੂ ਦਾ ਬਾਲ-ਉਪਦੇਸ਼) ਸਾਹਮਣੇ ਰੱਖ ਕੇ, ਅੱਖਰ ਦੇਖ ਦੇਖ, ਛਪੇ ਹੋਏ ਅੱਖਰਾਂ ਵਾਂਗ, ਲਿਖਣੇ ਹੁੰਦੇ ਸਨ। ਉਹ ਇਸ ਲਈ ਲਿਖਾਏ ਜਾਂਦੇ ਸਨ ਕਿ ਅਸੀਂ ਸੁੰਦਰ ਲਿਖਾਈ ਸਿੱਖ ਸਕੀਏ। ਦੂਜੇ ਢੰਗ ਨੂੰ 'ਇਮਲਾਅ' ਕਹਿੰਦੇ ਸਨ। ਇਹ ਸਾਨੂੰ ਮਨੀਟਰ ਜਾਂ ਪੰਡਤ ਸਾਧੂ ਰਾਮ ਖ਼ੁਦ ਬੋਲ ਬੋਲ ਕੇ ਲਿਖਾਉਂਦੇ। ਕਾਇਦਾ ਦੇਖਣ ਦੀ ਇਜਾਜ਼ਤ ਨਹੀਂ ਸੀ। ਇਹਦਾ ਮਤਲਬ ਇਹ ਹੁੰਦਾ ਸੀ ਕਿ ਅਸੀਂ ਸਿੱਖੇ ਹੋਏ ਅੱਖਰ, ਸ਼ਬਦ ਸ਼ੁੱਧ ਲਿਖ ਸਕੀਏ। ਗ਼ਲਤੀ ਦੀ ਸਜ਼ਾ ਬੜੀ ਸਖ਼ਤ ਹੁੰਦੀ ਸੀ।

1949 ਤੋਂ 1956 ਤਕ ਪੰਜਾਬ ਦੀਆਂ ਦੇਸੀ ਰਿਆਸਤਾਂ ਦੇ ਸੰਘ, 'ਪੈਪਸੂ' ਵਿਚ, ਲਗਪਗ ਹਰੇਕ ਵੱਡੇ ਪਿੰਡ ਵਿਚ ਸਕੂਲ ਖੋਲ੍ਹੇ ਗਏ ਸਨ। ਅਧਿਆਪਕ ਬਹੁਤ ਕਰਕੇ 'ਅਨਟਰੇਂਡ' ਹੀ ਭਰਤੀ ਕੀਤੇ ਗਏ ਜਿਨ੍ਹਾਂ ਨੇ ਜੇ.ਬੀ.ਟੀ. ਦੀ ਟ੍ਰੇਨਿੰਗ ਵੀ ਨਹੀਂ ਸੀ ਕੀਤੀ ਹੋਈ। ਇਸ ਲਈ ਇਹ ਸੁਭਾਵਿਕ ਸੀ ਕਿ ਉਨ੍ਹਾਂ ਨੂੰ ਪੜ੍ਹਾਉਣ ਦੇ ਵਿਗਿਆਨਿਕ ਢੰਗਾਂ ਦਾ ਗਿਆਨ ਨਾ ਹੁੰਦਾ। ਅਜਿਹੇ ਅਧਿਆਪਕ ਆਪਣੇ ਉਰਦੂ ਦੇ ਉਸਤਾਦਾਂ ਦੀ ਨਕਲ ਕਰਦਿਆਂ ਫੱਟੀਆਂ ਉੱਤੇ ਖ਼ੁਸ਼ਖ਼ੱਤੀ ਤੇ ਇਮਲਾਅ ਲਿਖਾਉਣ ਦਾ ਜਤਨ ਕਰਦੇ ਸਨ। ਖ਼ੁਸ਼ਖ਼ੱਤੀ ਤਾਂ ਇੱਕੋ ਨਜ਼ਰ ਨਾਲ ਅੰਗੀ ਜਾ ਸਕਦੀ ਸੀ ਜਿਸ ਲਈ ਅਧਿਆਪਕ ਕੁੱਝ ਮਿੰਟਾਂ ਦਾ ਸਮਾਂ ਕੱਢ ਲੈਂਦੇ ਸਨ। ਪਰ ਇਮਲਾਅ ਨੂੰ ਦੇਖ ਕੇ ਹਰ ਗ਼ਲਤੀ ਉੱਤੇ ਨਿਸ਼ਾਨੀਆਂ ਲਾਉਣ ਦਾ ਸਮਾਂ ਹੀ ਨਹੀਂ ਸੀ ਮਿਲਦਾ। ਇਸ ਲਈ ਦੂਜੀ, ਤੀਜੀ ਜਾਂ ਚੌਥੀ ਜਮਾਤ ਦਾ ਮਨੀਟਰ ਹੀ ਇਮਲਾਅ ਲਿਖਾਉਂਦਾ ਤੇ ਗ਼ਲਤੀਆਂ ਕੱਢਦਾ। ਇਹ ਮਨੀਟਰ ਅਕਸਰ ਰੋਜ਼ ਹੀ ਜਾਂ ਦੂਜੇ-ਤੀਜੇ ਦਿਨ ਫੱਟੀਆਂ ਦੇਖਣ ਲੱਗਿਆਂ ਅਧਿਆਪਕ ਤੋਂ ਪੁੱਛ ਲੈਂਦੇ, "ਮਾਸਟਰ ਜੀ, ਟਿੱਪੀ-ਬਿੰਦੀ ਦੀ ਗ਼ਲਤੀ ਲਾਉਣੀ ਐ ਕਿ ਨਹੀਂ? ਸਿਹਾਰੀ, ਬਿਹਾਰੀ, ਔਂਕੜ, ਦੁਲੈਂਕੜੇ, ਲਾਂ-ਦੁਲਾਂ (ਆਦਿ) ਦੀ ਗ਼ਲਤੀ ਲਾਉਣੀ ਐ ਕਿ ਨਹੀਂ?" ਪਰ ਦੂਜੀਆਂ ਜਮਾਤਾਂ ਦੇ ਕਈ ਕਈ ਮਜ਼ਮੂਨ ਪੜ੍ਹਾਉਣ ਵਿਚ ਉਲਝਿਆ ਅਧਿਆਪਕ ਅਕਸਰ ਹੀ ਕੁੱਝ ਗ਼ੁੱਸੇ ਨਾਲ ਉੱਤਰ ਦਿੰਦਾ, "ਤੈਨੂੰ ਪੰਜਾਹ ਵਾਰੀ ਆਖਿਐ ਬਈ ਇਹੋ ਜੀਆਂ ਗ਼ਲਤੀਆਂ ਨਹੀਂ ਲਾਉਣੀਆਂ, ਨਹੀਂ ਲਾਉਣੀਆਂ। ਅਜੇ ਵੀ ਸਮਝ ਨ੍ਹੀਂ ਆਈ?"

ਗੱਲ ਮੁੱਕ ਜਾਂਦੀ ਤੇ ਮਨੀਟਰ ਪਹਿਲੀ ਤੇ ਦੂਜੀ ਦੇ ਵਿਦਿਆਰਥੀਆਂ ਦੀ 'ਇਮਲਾਅ' ਵਿਚ ਘੱਟ ਤੋਂ ਘੱਟ ਗ਼ਲਤੀਆਂ ਲਾਉਂਦਾ। ਇਹਦਾ ਸਿੱਧਾ ਅਸਰ ਇਹ ਹੁੰਦਾ ਸੀ ਕਿ ਲਗਪਗ ਸਾਰੇ ਵਿਦਿਆਰਥੀ ਗ਼ਲਤ ਪੰਜਾਬੀ ਲਿਖਦੇ ਤੇ, ਹੌਲੀ ਹੌਲੀ, ਉਹ ਗ਼ਲਤੀਆਂ ਪੱਕ ਜਾਂਦੀਆਂ। ਫੇਰ ਉਹ ਸਾਰੀ ਉਮਰ ਹੀ ਪੰਜਾਬੀ ਗ਼ਲਤ ਲਿਖਦੇ ਰਹਿੰਦੇ।

ਉਪਰੋਕਤ ਸਮੱਸਿਆ ਬਾਰੇ ਠੋਸ ਪ੍ਰਮਾਣ ਲਈ ਏਥੇ ਇਕ ਹੋਰ ਤਜਰਬਾ ਵੀ ਸਾਂਝਾ ਕਰਨਾ ਜ਼ਰੂਰੀ ਹੈ। ਜਦੋਂ ਮੈਂ ਪ੍ਰਾਇਮਰੀ ਸਕੂਲ ਵਿੱਚੋਂ (1962 ਵਿਚ) ਹਾਈ ਸਕੂਲ ਵਿਚ

ਗਿਆ ਤਾਂ ਦਸਵੀਂ ਜਮਾਤ ਵਿਚ, ਸ਼ੁਰੂ ਸਾਲ ਤੋਂ ਹੀ, ਤਿੰਨ ਵਿਦਿਆਰਥੀ ਚੁਣ ਲੈਂਦਾ ਰਿਹਾ। ਇਕ ਸਭ ਤੋਂ ਵੱਧ ਨੰਬਰ ਲੈਣ ਵਾਲਾ, ਦੂਜਾ ਸਭ ਤੋਂ ਘੱਟ ਨੰਬਰਾਂ ਵਾਲਾ ਤੇ ਤੀਜਾ ਦੋਹਾਂ ਦੇ ਵਿਚਕਾਰਲਾ। ਤਿੰਨਾਂ ਦੀਆਂ ਕਾਪੀਆਂ ਸਾਰਾ ਸਾਲ ਹਰ ਸ਼ਬਦ ਪੜ੍ਹ ਕੇ ਦੇਖਦਾ। ਜਿਹੜੇ ਸ਼ਬਦ ਗ਼ਲਤ ਹੁੰਦੇ ਉਨ੍ਹਾਂ ਨੂੰ ਠੀਕ ਕਰਨ ਦਾ ਢੰਗ ਇਹ ਵਰਤਦਾ ਕਿ ਗ਼ਲਤ ਸ਼ਬਦ ਦੁਆਲੇ ਚੱਕਰ ਲਾ ਕੇ ਹਾਸ਼ੀਏ ਵਿਚ ਸ਼ੁੱਧ ਸ਼ਬਦ ਵੀ ਗੋਲ ਚੱਕਰ ਵਿਚ ਲਿਖ ਦਿੰਦਾ ਤੇ ਦੋਏ ਚੱਕਰ ਲਕੀਰ ਨਾਲ ਮਿਲਾ ਦਿੰਦਾ ਤਾਂ ਜੋ ਵਿਦਿਆਰਥੀ ਦੋਹਾਂ ਸ਼ਬਦਾਂ ਦਾ ਫ਼ਰਕ ਦੇਖ ਲਏ ਤੇ ਜਾਣ ਸਕੇ ਕਿ ਉਹਨੇ ਗ਼ਲਤੀ ਕਿੱਥੇ ਕੀਤੀ ਹੈ। ਪਰ ਪਹਿਲੋ-ਪਹਿਲ ਹੈਰਾਨੀ ਵਾਲੀ ਗੱਲ ਇਹ ਸੀ ਕਿ ਤਿੰਨੇ ਵਿਦਿਆਰਥੀ ਸਾਲ ਦੇ ਅਖ਼ੀਰ ਵਿਚ ਲਗਪਗ ਉਹੋ ਗ਼ਲਤੀਆਂ ਦੁਹਰਾ ਰਹੇ ਹੁੰਦੇ ਜੋ ਸਾਲ ਦੇ ਆਰੰਭ ਵਿਚ, ਕਾਪੀਆਂ ਦੇ ਪਹਿਲੇ ਸਫ਼ਿਆਂ ਉੱਤੇ ਕੀਤੀਆਂ ਹੁੰਦੀਆਂ। ਇਹ ਕਿਉਂ ਸੀ ? ਇਸ ਬਾਰੇ ਕਈ ਸਾਲ ਇਹ ਤਜਰਬਾ ਉਸ ਸਿੱਧਾਂਤ ਉੱਤੇ ਵੀ ਕੀਤਾ ਜਿਹੜਾ ਇਕ ਮਨੋਵਿਗਿਆਨ ਦੇ ਰਿਸਾਲੇ ਵਿਚ ਪੜ੍ਹਿਆ ਸੀ (ਇਹ ਰਿਸਾਲਾ ਇੰਗਲੈਂਡ ਤੋਂ ਨਿਕਲਦਾ ਸੀ; ਉਹਦਾ ਨਾਂ, ਜੇ ਭੁੱਲਦਾ ਨਹੀਂ ਤਾਂ *ਸਾਈਕੌਲੋਜਿਸਟ* ਸੀ)। ਸਿੱਧਾਂਤ ਇਹ ਸੀ ਕਿ ਕੋਈ ਵੀ ਵਿਦਿਆਰਥੀ ਜੇ ਪੰਜ-ਸੱਤ ਸਾਲ ਕੋਈ ਸ਼ਬਦ ਗ਼ਲਤ ਲਿਖਦਾ ਤੇ ਪੜ੍ਹਦਾ ਰਹੇ ਤੇ ਉਹ ਗ਼ਲਤ ਦੀ ਥਾਂ ਸ਼ੁੱਧ ਸ਼ਬਦ ਓਦੋਂ ਹੀ ਲਿਖ ਸਕੇਗਾ, ਜਦੋਂ ਦਿਮਾਗ਼ ਵਿਚ 'ਠੁੱਕਿਆ' ਗ਼ਲਤ ਸ਼ਬਦ ਭੁਲਾ ਦੇਵੇ। ਇਸ ਸਿੱਧਾਂਤ ਦਾ ਇਕ ਮਾੜਾ ਪੱਖ ਇਹ ਸੀ ਕਿ ਸ਼ੁੱਧ ਸ਼ਬਦ ਸਿੱਖਣ ਨਾਲੋਂ ਗ਼ਲਤ ਸ਼ਬਦ ਨੂੰ ਭੁੱਲਣ ਉੱਤੇ (ਜਿਸ ਨੂੰ ਅੰਗਰੇਜ਼ੀ ਵਿਚ Unlearning ਕਹਿੰਦੇ ਹਨ) ਕਈ ਗੁਣਾ ਵੱਧ ਮਿਹਨਤ ਕਰਨੀ ਪੈਂਦੀ ਹੈ (ਤੇ ਅਕਸਰ ਸ਼ਬਦ ਬਹੁਤ ਹੱਦ ਤਕ ਭੁੱਲਣ ਦੇ ਬਾਵਜੂਦ ਵੀ, ਵਿਦਿਆਰਥੀ ਬਾਰ ਬਾਰ ਗ਼ਲਤੀ ਦੁਹਰਾ ਜਾਂਦੇ ਹਨ)। ਨੌਂ-ਦਸ ਗ਼ਲਤ ਸ਼ਬਦ ਲਿਖਦੇ-ਪੜ੍ਹਦੇ ਰਹੇ ਵਿਦਿਆਰਥੀ ਨੂੰ, ਸ਼ੁੱਧ ਸ਼ਬਦ ਸਿੱਖਣ ਵਿਚ, ਬੜੀ ਮੁਸ਼ਕਲ ਨਾਲ, ਵੀਹ ਤੋਂ ਤੀਹ ਫ਼ੀ-ਸਦੀ ਕਾਮਯਾਬੀ ਮਿਲ ਸਕਦੀ ਹੈ। ਏਨੀ ਸਫਲਤਾ ਵੀ ਸਭ ਤੋਂ ਹੋਸ਼ਿਆਰ ਵਿਦਿਆਰਥੀ ਨੂੰ ਮਿਲਦੀ ਹੈ, ਹੇਠਲੀ ਤੇ ਵਿਚਕਾਰਲੀ ਪੱਧਰ ਦੇ ਵਿਦਿਆਰਥੀਆਂ ਨੂੰ ਏਨੀ ਸਫਲਤਾ ਵੀ ਨਹੀਂ ਮਿਲਦੀ। ਇਹਦਾ ਦਿਲਚਸਪ ਪ੍ਰਮਾਣ ਇਹ ਹੈ ਕਿ ਪਿੰਡਾਂ ਤੇ ਛੋਟੇ ਕਸਬਿਆਂ ਦੇ ਕਈ ਬੰਦੇ ਸਾਰੀ ਉਮਰ ਹੀ ਕਪਾਹ ਨੂੰ 'ਪਕਾਹ' ਤੇ ਗੜਵੀ ਨੂੰ 'ਗਵੜੀ' ਬੋਲਦੇ ਮਿਲ ਜਾਣਗੇ।

ਇਸੇ ਤਜਰਬੇ (ਤੇ ਸਿੱਧਾਂਤਾਂ) ਦੇ ਆਧਾਰ ਉੱਤੇ 90 ਫ਼ੀ-ਸਦੀ ਸਹੀ ਨਤੀਜਾ ਇਹੋ ਨਿਕਲਦਾ ਹੈ ਕਿ ਜਿੰਨੀਆਂ ਮੁਸ਼ਕਲਾਂ ਪਹਿਲੀ ਸ਼੍ਰੇਣੀ ਤੋਂ ਪੰਜਾਬੀ (ਪਹਿਲੀ-ਭਾਸ਼ਾ) ਪੜ੍ਹਾਉਣ ਵਿਚ ਆਉਂਦੀਆਂ ਹਨ, ਉਸ ਤੋਂ ਘੱਟੋ-ਘੱਟ ਦਸ ਗੁਣਾ ਵਧੇਰੇ ਅੰਗਰੇਜ਼ੀ ਪੜ੍ਹਾਉਣ ਵਿਚ ਆਉਂਦੀਆਂ ਹਨ। ਸਭ ਤੋਂ ਪਹਿਲੀ ਸਮੱਸਿਆ ਇਹੋ ਹੈ ਕਿ ਜਿਹੜੇ ਬੱਚਿਆਂ ਲਈ ਪੰਜਾਬੀ ਲਿਪੀ ਦੇ ਚਾਲੀ ਅੱਖਰ ਵੀ ਸਿੱਖਣੇ ਮੁਸ਼ਕਲ ਹਨ, ਤੇ 'ਘ, ਝ, ਭ, ਢ' ਵਰਗੇ ਅੱਖਰਾਂ ਦੇ ਉੱਚਾਰਣ ਤੇ ਸ਼ਕਲਾਂ ਪਛਾਣਨ ਵਿਚ ਵੀ ਮੁਸ਼ਕਲਾਂ ਆਉਂਦੀਆਂ ਹਨ, ਉਨ੍ਹਾਂ ਲਈ ਕੱਚੀ ਪਹਿਲੀ ਜਮਾਤ ਵਿਚ ਅੰਗਰੇਜ਼ੀ ਦੇ 52 ਅੱਖਰ (26 ਛੋਟੇ ਤੇ 26 ਵੱਡੇ) ਸਿੱਖਣੇ ਸੌਖੀ ਗੱਲ ਨਹੀਂ। ਉਨ੍ਹਾਂ ਲਈ ਤਾਂ ਪਹਿਲਾਂ ਪਹਿਲਾਂ, ਪੰਜਾਬੀ ਭਾਸ਼ਾ ਵਿਚ ਰਸੇ-ਬਸੇ ਫ਼ਾਰਸੀ ਸ਼ਬਦਾਂ ਨੂੰ ਲਿਖਣ ਲਈ, ਪੈਰ ਬਿੰਦੀ ਪਾ ਕੇ ਲਿਖੇ ਪੰਜ ਅੱਖਰ ਵੀ ਬੋਲਣੇ ਮੁਸ਼ਕਲ ਹੁੰਦੇ ਹਨ। ਪ੍ਰਾਇਮਰੀ ਸਕੂਲ ਵਿਚ ਪੜ੍ਹਾਉਂਦਿਆਂ ਜਦੋਂ 'ਸ਼, ਖ਼, ਗ਼, ਜ਼ ਤੇ ਫ਼' ਵਰਗੇ ਅੱਖਰ ਬਾਰ ਬਾਰ ਠੀਕ ਬੋਲ ਕੇ ਦੱਸਦਾ ਸਾਂ ਤਾਂ ਵੀ ਵਾਹਿ ਪੰਝੀ

ਵਿਦਿਆਰਥੀਆਂ ਵਿੱਚੋਂ ਮੁਸ਼ਕਲ ਨਾਲ ਪੰਜ-ਚਾਰ ਹੀ ਕਈ ਦਿਨਾਂ ਦੀ ਸਿਰ-ਖਪਾਈ ਮਗਰੋਂ, ਇਨ੍ਹਾਂ ਅੱਖਰਾਂ ਦਾ ਸਹੀ ਉੱਚਾਰਣ ਕਰ ਸਕਦੇ ਸਨ।

ਪਹਿਲੀ ਜਮਾਤ ਤੋਂ ਅੰਗਰੇਜ਼ੀ ਪੜ੍ਹਾਉਣ ਦੀ ਸਮੱਸਿਆ ਬਾਰੇ ਇਕ ਤੱਥ ਹੋਰ ਵੀ ਸਮਝਣਾ ਜ਼ਰੂਰੀ ਹੈ। ਜਿਵੇਂ 1950-55 ਵਿਚ ਨਿਯੁਕਤ ਪ੍ਰਾਇਮਰੀ ਸਕੂਲਾਂ ਦੇ ਅਧਿਆਪਕਾਂ ਨੇ ਖ਼ੁਦ ਹੀ ਪੰਜਾਬੀ ਨਹੀਂ ਸੀ ਪੜ੍ਹੀ (ਤਾਂ ਉਹ ਵਿਦਿਆਰਥੀਆਂ ਨੂੰ ਕਿੰਜ ਸਹੀ ਪੜ੍ਹਾ ਸਕਦੇ ਸਨ ?) ਓਵੇਂ ਹੀ, ਹੁਣ ਇਹ ਮੁਸ਼ਕਲ ਪਿਛਲੇ ਤਿੰਨ ਸਾਲ ਤੋਂ ਉਨ੍ਹਾਂ ਪ੍ਰਾਇਮਰੀ ਸਕੂਲ ਦਿਆਂ ਅਧਿਆਪਕਾਂ ਨੂੰ ਆ ਰਹੀ ਹੈ। ਚਾਰ-ਪੰਜ ਸਾਲ ਪਹਿਲਾਂ ਸਿਰਫ਼ ਦੋ-ਤਿੰਨ ਹਜ਼ਾਰ ਜਾਂ ਕੁੱਝ ਵੱਧ ਬੀ.ਏ., ਬੀ.ਐਡ. ਅਧਿਆਪਕਾਂ ਦੀ ਭਰਤੀ ਪ੍ਰਾਇਮਰੀ ਸਕੂਲਾਂ ਵਿਚ ਕੀਤੀ ਗਈ ਸੀ, ਬਾਕੀ 90 ਫ਼ੀ-ਸਦੀ ਪ੍ਰਾਇਮਰੀ ਅਧਿਆਪਕਾਂ ਨੇ ਅੰਗਰੇਜ਼ੀ ਪੜ੍ਹਾਉਣ ਦੀ ਟ੍ਰੇਨਿੰਗ ਹੀ ਨਹੀਂ ਲਈ ਹੋਈ। ਅਜਿਹੇ ਅਧਿਆਪਕ ਖ਼ੁਦ ਵੀ ਅੰਗਰੇਜ਼ੀ ਦੇ ਅੱਖਰਾਂ ਤੇ ਸ਼ਬਦਾਂ ਦਾ ਸਹੀ ਉੱਚਾਰਣ ਨਹੀਂ ਕਰ ਸਕਦੇ। ਸਕੂਲਾਂ ਦੀ ਪੜ੍ਹਾਈ ਦਾ ਲੰਮੇ ਸਮੇਂ ਤੋਂ ਇਹ ਹਾਲ ਹੈ ਕਿ ਅਕਸਰ ਦਸਵੀਂ ਪਾਸ ਵਿਦਿਆਰਥੀਆਂ ਨੂੰ ਜਿਹੜੇ, ਜੇ.ਬੀ.ਟੀ ਜਾਂ ਅੱਜਕੱਲ੍ਹ ਬਾਰ੍ਹਵੀਂ ਮਗਰੋਂ ਈ. ਟੀ. ਟੀ. ਦੀ ਟ੍ਰੇਨਿੰਗ ਕਰ ਕੇ ਪ੍ਰਾਇਮਰੀ ਅਧਿਆਪਕ ਲੱਗੇ ਹੋਏ ਹਨ, ਉਨ੍ਹਾਂ ਨੂੰ ਅੰਗਰੇਜ਼ੀ ਦੇ ਬਿਸਰਾਮ-ਚਿੰਨ੍ਹਾਂ ਦਾ ਵੀ ਸਹੀ ਗਿਆਨ ਨਹੀਂ, ਵਿਆਕਰਣ ਦੇ ਬਾਕੀ ਨਿਯਮਾਂ ਦਾ ਕਿੰਨਾ-ਕੁ ਗਿਆਨ ਹੋਵੇਗਾ, ਇਹ ਅੰਦਾਜ਼ਾ ਲਾਉਣਾ ਮੁਸ਼ਕਲ ਨਹੀਂ। ਪ੍ਰਾਇਮਰੀ ਸਕੂਲਾਂ ਵਿਚ ਬਹੁਗਿਣਤੀ ਅਜਿਹੇ ਅਧਿਆਪਕਾਂ ਦੀ ਹੈ। ਨਿਸਚੇ ਹੀ ਪ੍ਰਾਇਮਰੀ ਸਕੂਲਾਂ ਦੇ ਅਧਿਆਪਕਾਂ ਨੂੰ ਇਹ ਗੱਲ ਬਹੁਤ ਬੁਰੀ ਲੱਗੇਗੀ ਕਿ ਉਨ੍ਹਾਂ ਦੀ ਯੋਗਤਾ ਉੱਤੇ ਸ਼ੱਕ ਕੀਤਾ ਜਾ ਰਿਹਾ ਹੈ। ਮੈਂ ਉਨ੍ਹਾਂ ਸਭ ਕੋਲੋਂ ਖਿਮਾ ਚਾਹਾਂਗਾ। ਉਹ ਇਸ ਤੱਥ ਨੂੰ ਨਿਜੀ ਗੱਲ ਨਾ ਸਮਝਣ, ਕਠੋਰ ਸਚਾਈ ਦੇ ਤੌਰ ਉੱਤੇ ਪਰਵਾਨ ਕਰਨ। ਉਹ ਪ੍ਰਾਇਮਰੀ ਸ਼੍ਰੇਣੀਆਂ ਨੂੰ ਸਭ ਮਜ਼ਮੂਨ ਪੜ੍ਹਾਉਣ ਦੇ ਯੋਗ ਹਨ, ਪਰ ਏਥੇ ਮਸਲਾ ਅੰਗਰੇਜ਼ੀ ਪੜ੍ਹਾਉਣ ਦਾ ਹੈ। ਆਪ ਹੀ ਸੋਚ ਕੇ ਦੇਖ ਲੈਣਾ ਕਿ ਕੀ ਉਨ੍ਹਾਂ ਨੂੰ ਪਤਾ ਹੈ ਕਿ ਸੈਮੀਕੋਲਨ ( ; ) ਵਾਕ ਵਿਚ ਕਿੱਥੇ ਵਰਤਿਆ ਜਾਂਦਾ ਹੈ (ਪੰਜ-ਸੱਤ ਫ਼ੀ-ਸਦੀ ਬਹੁਤ ਬੁੱਧੀਵਾਨ ਅਧਿਆਪਕਾਂ ਦੀ ਮਿਸਾਲ ਏਥੇ ਨਹੀਂ ਦਿੱਤੀ ਗਈ, ਮਿਸਾਲ ਆਮ ਅਧਿਆਪਕਾਂ ਦੀ ਹੈ)।

ਦੂਜੀ ਸਮੱਸਿਆ ਇਹ ਹੈ ਕਿ ਪੰਜਾਬੀ ਤੇ ਹਿੰਦੀ ਵਾਂਗ, ਅੰਗਰੇਜ਼ੀ, ਧੁਨੀ ਅਨੁਸਾਰ ਲਿਖੀ ਜਾਣ ਵਾਲੀ ਭਾਸ਼ਾ ਨਹੀਂ ਹੈ। ਅਨੇਕ ਸ਼ਬਦ ਅਜਿਹੇ ਹਨ ਜਿਨ੍ਹਾਂ ਦੇ ਜੋੜ ਇੱਕੋ ਜਿਹੇ ਹੁੰਦੇ ਹੋਏ ਵੀ ਉਨ੍ਹਾਂ ਦੇ ਉੱਚਾਰਣ ਵੱਖਰੇ ਹੁੰਦੇ ਹਨ। ਮਿਸਾਲ ਵਜੋਂ, ਪੁਟ (Put) ਸ਼ਬਦ ਵਿਚ, ਵਿਚਕਾਰਲੇ ਅੱਖਰ ਯੂ (U) ਦੀ ਧੁਨੀ/ਉ/ਹੈ।। ਪਰ ਬਟ (But) ਸ਼ਬਦ ਦੇ ਯੂ (U) ਦੀ ਧੁਨੀ/ਅ/ਵਾਲੀ ਹੈ। ਅੰਗਰੇਜ਼ੀ ਦਾ ਜੀ (G) ਅੱਖਰ ਕਿਧਰੇ 'ਗੱਗੇ' ਦੀ ਧੁਨੀ ਨਾਲ ਉਚਾਰਿਆ ਜਾਂਦਾ ਹੈ ਤੇ ਕਿਧਰੇ ਜੱਜੇ ਦੀ ਧੁਨੀ ਨਾਲ ਅਤੇ ਕਈ ਥਾਂ ਬੋਲਿਆ ਹੀ ਨਹੀਂ ਜਾਂਦਾ, ਜਿਵੇਂ assign (ਅਸਾਈਨ) ਵਿਚ। ਘੱਟੋ-ਘੱਟ ਆਮ ਵਰਤੋਂ ਦੇ ਸੈਂਕੜੇ ਅੰਗਰੇਜ਼ੀ ਸ਼ਬਦ ਅਜਿਹੇ ਹਨ ਜਿਨ੍ਹਾਂ ਵਿਚ ਕੋਈ ਨਾ ਕੋਈ ਅੱਖਰ ਸੁੰਨ (Silent) ਹੁੰਦਾ ਹੈ। ਸਪਸ਼ਟ ਹੈ ਕਿ ਅੰਗਰੇਜ਼ੀ ਦੇ ਹਰ ਸ਼ਬਦ ਦੇ ਉੱਚਾਰਣ ਲਈ, ਪੰਜਾਬੀ ਤੇ ਹਿੰਦੀ ਸ਼ਬਦਾਂ ਦੇ ਉੱਚਾਰਣ ਸਿੱਖਣ ਨਾਲੋਂ, ਕਈ ਗੁਣਾ ਵਧ ਤਰੱਦਦ ਕਰਨਾ ਪੈਂਦਾ ਹੈ। ਉਸ ਮਗਰੋਂ ਸ਼ਬਦਾਂ ਦਿਆਂ ਅਰਥਾਂ ਤੇ ਉਨ੍ਹਾਂ ਦੀ ਵਾਕਾਂ ਵਿਚ ਵਰਤੋਂ ਤਦੇ ਸੰਭਵ ਹੈ ਜੇ ਸ਼ੁੱਧ ਅੰਗਰੇਜ਼ੀ ਵਿਆਕਰਣ ਦਾ ਗਿਆਨ ਹੋਵੇ। ਇਹ ਗਿਆਨ ਤਾਂ ਅਕਸਰ ਪ੍ਰਾਇਮਰੀ

ਅਧਿਆਪਕਾਂ ਕੋਲ ਹੁੰਦਾ ਹੀ ਨਹੀਂ, ਫੇਰ ਬੱਚੇ ਕਿੱਥੋਂ ਸਿੱਖ ਸਕਦੇ ਹਨ? ਸਾਡਾ ਇਕ ਹਮਜਮਾਤੀ 'ਸਰਕੂਲੇਸ਼ਨ ਔਵ ਬਲੱਡ' (Circulation of Blood) ਨੂੰ ਹਮੇਸ਼ਾ 'ਕਿਰਕੂਲੇਸ਼ਨ ਆਫ਼ ਬਲੱਡ' ਕਹਿੰਦਾ ਸੀ। ਅਜਿਹੇ ਵਿਦਿਆਰਥੀ ਵਿਚਾਰੇ ਮੁੱਢਲੀਆਂ ਜਮਾਤਾਂ ਵਿਚ ਕੀ ਅੰਗਰੇਜ਼ੀ ਸਿੱਖਣਗੇ? ਪਰ ਉਨ੍ਹਾਂ ਦਾ ਦੋਸ਼ ਵੀ ਕੀ ਹੈ, ਜਦੋਂ ਇੱਕੋ ਸ਼ਬਦ Circulation ਵਿਚ ਪਹਿਲੀ/ਸੀ/(C) ਸੱਸੇ ਦੀ ਧੁਨੀ ਨਾਲ ਬੋਲੀ ਜਾਂਦੀ ਹੈ ਤੇ ਦੂਜੀ ਕੱਕੇ ਦੀ ਧੁਨੀ ਨਾਲ ਅਤੇ (of) ਦਾ F ਵਾਵੇ ਦੀ ਧੁਨੀ ਨਾਲ 'ਔਵ' ਬੋਲਿਆ ਜਾਂਦਾ ਹੈ।

ਪ੍ਰਮਾਣਿਤ ਸਿੱਧਾਂਤ ਇਹ ਹੈ ਕਿ ਕੋਈ ਵੀ ਦੂਜੀ ਭਾਸ਼ਾ (ਚਾਹੇ ਉਹ ਦੇਸੀ ਹੋਵੇ ਜਾਂ ਬਦੇਸੀ) ਆਪਣੀ ਮਾਤ-ਭਾਸ਼ਾ (ਪਹਿਲੀ ਭਾਸ਼ਾ) ਦੇ ਲਿਖਣ ਤੇ ਪੜ੍ਹਨ ਦੇ ਗਿਆਨ ਤੋਂ ਬਿਨਾਂ ਅੱਛੀ ਤਰ੍ਹਾਂ ਸਿੱਖੀ ਹੀ ਨਹੀਂ ਜਾ ਸਕਦੀ। 'ਚਮਤਕਾਰ' ਤੇ 'ਅਲੌਕਿਕਤਾ' ਵਰਗੇ ਭਾਵਵਾਚਕ ਸ਼ਬਦਾਂ ਦੇ ਸਹੀ ਤੇ ਬਹੁਭਾਂਤੇ ਅਰਥ ਤਾਂ ਸਾਡੇ ਵਿਦਿਆਰਥੀ ਦਸਵੀਂ ਤਕ ਵੀ ਮੁਸ਼ਕਲ ਨਾਲ ਸਿੱਖਦੇ ਹਨ। ਜਿਸ ਵਸਤੂ ਦੇ ਆਕਾਰ ਤੇ ਉਹਦੀ ਵਰਤੋਂ ਸੰਬੰਧੀ ਉਹ ਜਾਣਦੇ ਵੀ ਹੁੰਦੇ ਹਨ, ਉਹਦੇ ਲਈ ਵਰਤੇ ਜਾਂਦੇ ਸ਼ਬਦ ਦੀ ਵੀ ਵਾਕਾਂ ਵਿਚ ਸਹੀ ਤੇ ਵੱਖ ਵੱਖ ਰੂਪਾਂ ਵਿਚ ਵਰਤੋਂ ਅਕਸਰ ਨਹੀਂ ਕਰ ਸਕਦੇ। ਇਹਦੇ ਲਈ ਪੜ੍ਹਨਾ-ਲਿਖਣਾ ਅਤਿਅੰਤ ਜ਼ਰੂਰੀ ਹੁੰਦਾ ਹੈ। ਇਹ ਯਾਦ ਰੱਖਣਾ ਕਿ ਗੱਲ ਪੰਜ-ਛੇ ਸਾਲ ਦੇ ਬੱਚੇ ਦੀ ਹੋ ਰਹੀ ਹੈ ਜਿਹੜਾ ਪਹਿਲੀ ਜਮਾਤ ਵਿਚ ਦਾਖ਼ਲ ਹੁੰਦਾ ਹੈ—ਤੁਹਾਡੀ, ਮੇਰੀ ਸਮੱਸਿਆ ਦੀ ਨਹੀਂ। ਮਿਸਾਲ ਵਜੋਂ, ਜਿਸ ਪੇਂਡੂ ਬੱਚੇ ਨੇ ਕੱਪੜਿਆਂ ਦੇ ਵੱਟ ਕੱਢਣ ਵਾਲੀ ਇਸਤਰੀ ਜਾਂ ਲੋਹਾ ਕਦੇ ਦੇਖਿਆ ਨਹੀਂ, ਉਹਦੇ ਲਈ ਇਸ ਸ਼ਬਦ ਦੇ ਕੋਈ ਅਰਥ ਨਹੀਂ। ਜੇ ਉਹ ਪਹਿਲਾਂ ਇਸ ਵਸਤੂ ਦਾ ਠੋਸ ਰੂਪ ਦੇਖੇਗਾ, ਆਪਣੀ ਮਾਤ-ਭਾਸ਼ਾ ਵਿਚ ਇਸ ਦਾ ਨਾਂ ਸਿੱਖੇਗਾ। ਉਹਨੂੰ ਪਤਾ ਲੱਗੇਗਾ ਕਿ ਇਹ ਵਸਤੂ ਕਿੰਜ ਵਰਤੀ ਜਾਂਦੀ ਹੈ ਤੇ ਕਿਸ ਕੰਮ ਆਉਂਦੀ ਹੈ। ਫੇਰ ਉਹ ਆਪ ਇਸ ਸ਼ਬਦ ਦੀ ਵਰਤੋਂ ਸਹੀ ਅਰਥਾਂ ਵਿਚ ਕਰ ਸਕੇਗਾ ਤੇ ਉਸ ਤੋਂ ਮਗਰੋਂ ਹੀ ਅੰਗਰੇਜ਼ੀ ਸ਼ਬਦ iron ਨੂੰ ਸਮਝ ਸਕੇਗਾ, ਨਹੀਂ ਤਾਂ ਕੁੱਝ ਵੀ ਨਹੀਂ ਸਮਝ ਸਕੇਗਾ। ਇਹ ਸਮਝਣਾ ਬਹੁਤ ਮਹੱਤਵਪੂਰਨ ਹੈ ਕਿ ਭਾਸ਼ਾ ਦੇ ਹਰ ਸ਼ਬਦ ਦੀ ਸਹੀ ਵਾਕ ਵਿਚ ਤੇ ਸਹੀ ਅਰਥਾਂ ਵਿਚ ਵਰਤੋਂ ਤੋਂ ਬਿਨਾਂ ਭਾਸ਼ਾ, ਗਿਆਨ ਦਾ ਸਹੀ ਮਾਧਿਅਮ ਨਹੀਂ ਬਣ ਸਕਦੀ ਤੇ ਅਧੂਰਾ ਗਿਆਨ ਹਾਨੀਕਾਰਕ ਹੀ ਨਹੀਂ ਹੁੰਦਾ, ਕਈ ਹਾਲਤਾਂ ਵਿਚ ਖ਼ਤਰਨਾਕ ਵੀ ਹੁੰਦਾ ਹੈ; ਜਿਵੇਂ ਕਿਸੇ ਡਾਕਟਰ ਜਾਂ ਇੰਜੀਨੀਅਰ ਦਾ ਅਧੂਰਾ ਗਿਆਨ ਸਮਾਜ ਲਈ ਹਮੇਸ਼ਾ ਖ਼ਤਰਨਾਕ ਹੀ ਹੋਵੇਗਾ।

ਇਕ ਹੋਰ ਮਿਸਾਲ ਨਾਲ ਇਹ ਸਮੱਸਿਆ ਹੋਰ ਵੀ ਸੌਖੀ ਤਰ੍ਹਾਂ ਸਮਝੀ ਜਾ ਸਕਦੀ ਹੈ। ਅਧਿਆਪਕ ਜਦੋਂ ਕੋਈ ਵੀ ਅੰਗਰੇਜ਼ੀ ਸ਼ਬਦ ਪੜ੍ਹਾਏਗਾ ਤਾਂ ਉਹਦੇ ਕੋਲ ਉਸ ਸ਼ਬਦ ਦੇ ਅਰਥ ਸਮਝਾਉਣ ਦਾ ਸਿਰਫ਼ ਇੱਕੋ ਤਰੀਕਾ ਹੋਏਗਾ। ਜਿਵੇਂ, ਜੇ ਉਹ ਅੰਗਰੇਜ਼ੀ ਸ਼ਬਦ 'ਹੈਂਡ' (Hand) ਪੜ੍ਹਾਏਗਾ ਤਾਂ ਜਦੋਂ ਤਕ ਇਹ ਨਹੀਂ ਦੱਸਦਾ ਕਿ 'ਹੈਂਡ' ਅੰਗਰੇਜ਼ੀ ਭਾਸ਼ਾ ਵਿਚ ਹੱਥ ਨੂੰ ਕਹਿੰਦੇ ਹਨ, ਤਾਂ ਵਿਦਿਆਰਥੀ ਕੋਲ ਹੋਰ ਕਿਹੜਾ 'ਜਾਦੂ' ਹੈ ਕਿ ਉਹ ਇਸ ਅੰਗਰੇਜ਼ੀ ਸ਼ਬਦ ਦੇ ਅਰਥ ਜਾਣ ਤੇ ਸਮਝ ਲਵੇ? ਏਥੇ ਇਕ ਨਹੀਂ ਬੀਸੀਆਂ ਮਿਸਾਲਾਂ ਦੇ ਕੇ ਸਿੱਧ ਕੀਤਾ ਜਾ ਸਕਦਾ ਹੈ ਕਿ ਜਿਹੜਾ ਵਿਦਿਆਰਥੀ ਪਹਿਲਾਂ ਆਪਣੀ ਮਾਤ-ਭਾਸ਼ਾ ਦਾ ਗਿਆਨ ਤੇ ਸ਼ਬਦਾਂ ਦੀ ਸਹੀ ਵਰਤੋਂ ਨਹੀਂ ਸਿੱਖੇਗਾ, ਭਾਵ ਪੜ੍ਹਨਾ-ਲਿਖਣਾ ਨਹੀਂ ਸਿੱਖੇਗਾ, ਓਦੋਂ ਤਕ ਕੋਈ ਵੀ ਹੋਰ ਭਾਸ਼ਾ ਉਹ ਸਹੀ ਸਹੀ ਨਹੀਂ ਸਿੱਖ ਸਕੇਗਾ।

ਤੇ ਆਖ਼ਰੀ ਗੱਲ ਇਹ ਕਿ ਜੇ ਅਸੀਂ ਆਪਣੇ ਜ਼ਮਾਨੇ ਵਿਚ, ਵਿਦਿਆਰਥੀ ਨੂੰ ਛੋਟੇ ਛੋਟੇ ਵਾਕਾਂ ਤਕ ਸਹੀ ਪੰਜਾਬੀ ਇਕ ਸਾਲ ਵਿਚ ਨਹੀਂ ਸੀ ਸਿਖਾ ਸਕਦੇ (ਪਿੱਛੇ ਫੱਟੀਆਂ ਲਿਖਾਉਣ ਦੀ ਮਿਸਾਲ ਆ ਚੁੱਕੀ ਹੈ, ਜਿਸ ਵਿਚ 95 ਫ਼ੀ-ਸਦੀ ਪ੍ਰਾਇਮਰੀ ਅਧਿਆਪਕ ਗ਼ਲਤ ਪੰਜਾਬੀ ਪੜ੍ਹਾਉਂਦੇ ਸਨ, ਤੇ ਕਿਤਨੇ ਅੱਜ ਵੀ ਗ਼ਲਤ ਹੀ ਪੜ੍ਹਾ ਰਹੇ ਹਨ) ਤਾਂ ਹੁਣ ਡੋਬੇ-ਸੋਕੇ ਰਹਿ ਕੇ ਦਸਵੀਂ ਤਕ ਅਧੂਰੀ ਅੰਗਰੇਜ਼ੀ ਪੜ੍ਹੇ ਅਧਿਆਪਕ, ਸਹੀ ਅੰਗਰੇਜ਼ੀ ਕਿਵੇਂ ਪੜ੍ਹਾ ਦੇਣਗੇ ? ਇਹ ਕਠੋਰ ਯਥਾਰਥ ਹੈ ਕੋਈ ਕਲਪਨਾ ਨਹੀਂ।

ਏਨਾ ਕੁੱਝ ਲਿਖ ਕੇ ਵੀ ਜਦੋਂ ਅਸੀਂ ਆਪਣੀ ਸਰਕਾਰ ਨੂੰ ਇਹ ਨਹੀਂ ਸਮਝਾ ਸਕਦੇ ਕਿ ਪਹਿਲੀ ਜਮਾਤ ਤੋਂ ਅੰਗਰੇਜ਼ੀ ਚਾਲੂ ਕਰ ਕੇ ਤੁਸੀਂ ਛੋਟੇ ਬੱਚਿਆਂ ਦੀਆਂ ਜ਼ਿੰਦਗੀਆਂ ਬਰਬਾਦ ਕਰ ਰਹੇ ਹੋ, ਤਾਂ ਇਹਨੂੰ ਸਾਡੀ ਤੇ ਹਰ ਸਾਲ ਵੀਹ ਲੱਖ ਤੋਂ ਉੱਤੇ ਪ੍ਰਾਇਮਰੀ ਸਕੂਲਾਂ ਵਿਚ ਦਾਖ਼ਲ ਹੁੰਦੇ ਬੱਚਿਆਂ ਦੀ ਬਦਨਸੀਬੀ ਨਹੀਂ ਤਾਂ ਹੋਰ ਕੀ ਕਹਾਂਗੇ ? ਆਪਣੀ ਨਿਰੀ ਜ਼ਿੱਦ ਉੱਤੇ ਅੜੇ ਸਾਡੇ ਵਿਦਿਆ-ਮੰਤਰੀ, ਘੋਰ ਮੰਦੀ ਦਸ਼ਾ ਦਾ ਪਤਾ ਹੋਣ ਦੇ ਬਾਵਜੂਦ, ਨਿੱਤ ਬਿਆਨ ਦੇਈ ਜਾਂਦੇ ਹਨ ਕਿ ਅੰਗਰੇਜ਼ੀ ਦੀ ਪੜ੍ਹਾਈ ਸ਼ੁਰੂ ਹੋਣ ਮਗਰੋਂ ਪ੍ਰਾਇਮਰੀ ਵਿਦਿਆ ਦਾ ਪੱਧਰ 'ਉੱਚਾ' ਹੋਇਆ ਹੈ। ਜਾਪਦਾ ਹੈ, ਹੁਣ ਜਦੋਂ ਤੀਜੀ ਜਮਾਤ ਵਿਚ ਪਹੁੰਚ ਕੇ ਬਹੁਤੇ ਬੱਚਿਆਂ ਨੂੰ ਅੰਗਰੇਜ਼ੀ ਦੇ 52 ਅੱਖਰ ਵੀ ਪੂਰੇ ਲਿਖਣੇ ਨਹੀਂ ਆਉਂਦੇ, ਉਹ ਅਜੇ ਵੀ ਸਾਧਾਰਨ ਪੇਂਡੂ ਲੋਕਾਂ ਨੂੰ ਇਸ ਖ਼ੁਸ਼ਫ਼ਹਿਮੀ ਵਿਚ ਭਰਮਾਈ ਰੱਖਣਾ ਚਾਹੁੰਦੇ ਹਨ ਕਿ ਉਨ੍ਹਾਂ ਦੇ ਬੱਚੇ ਵੀ ਹੁਣ 'ਪਬਲਿਕ ਸਕੂਲਾਂ' ਵਰਗੇ ਸਰਕਾਰੀ ਪ੍ਰਾਇਮਰੀ ਸਕੂਲਾਂ ਵਿਚ ਅੰਗਰੇਜ਼ੀ ਪੜ੍ਹ ਰਹੇ ਹਨ, ਜਦੋਂ ਕਿ ਤਿੰਨ ਸਾਲ ਤੋਂ ਅਨੇਕ ਰਪੋਟਾਂ ਅਖ਼ਬਾਰਾਂ ਵਿਚ ਛਪ ਚੁੱਕੀਆਂ ਹਨ ਕਿ ਅੰਗਰੇਜ਼ੀ ਪਹਿਲੀ ਤੋਂ ਲਾਗੂ ਕਰਨ ਦੀ ਜ਼ਿੱਦ ਨੇ, ਬੱਚਿਆਂ ਨੂੰ ਪੰਜਾਬੀ ਤੇ ਹੋਰ ਮਜ਼ਮੂਨਾਂ ਵਿਚ ਵੀ ਬਹੁਤ ਕਮਜ਼ੋਰ ਕਰ ਦਿੱਤਾ ਹੈ; ਅੰਗਰੇਜ਼ੀ ਦਾ ਜੋ ਹਾਲ ਹੈ ਉਹ ਹੁਣ ਦੱਸਣ ਦੀ ਲੋੜ ਨਹੀਂ ਰਹੀ।

ਉੱਤੇ ਦਿੱਤੀਆਂ ਦਲੀਲਾਂ ਦੇ ਬਾਵਜੂਦ ਵੀ ਜੋ ਤਜਰਬਿਆਂ ਤੇ ਆਮ ਕਰਕੇ ਪ੍ਰਮਾਣਿਤ-ਸਿੱਧਾਂਤਾਂ ਉੱਤੇ ਆਧਾਰਿਤ ਹਨ, ਜੇ ਸਾਡੇ ਵਿਦਿਆ-ਮੰਤਰੀ, ਪੰਜਾਬ ਸਰਕਾਰ ਅਤੇ ਉਹਨਾਂ ਦੀ ਹਾਂ-ਵਿਚ-ਹਾਂ ਮਿਲਾਉਣ ਵਾਲੇ 'ਵਿਦਿਆ-ਸ਼ਾਸਤਰੀ', ਅਜੇ ਵੀ ਹਰ ਸਾਲ ਪੰਜਾਬ ਦੇ ਵੀਹ-ਪੰਝੀ ਲੱਖ ਬੱਚਿਆਂ ਦੀ ਜ਼ਿੰਦਗੀ ਨਾਲ ਖਿਲਵਾੜ ਕਰਨ ਦੀ ਜ਼ਿੱਦ ਪੁਗਾਉਂਦੇ ਰਹੇ ਤਾਂ ਅਸੀਂ ਤਾਂ 'ਖ਼ਬਰਦਾਰ' ਕਹਿਣੋਂ ਕਦੇ ਹਟਣਾ ਨਹੀਂ, ਪਰ ਪ੍ਰਾਇਮਰੀ ਸਕੂਲਾਂ ਦੇ ਬੱਚੇ ਉਨ੍ਹਾਂ ਨੂੰ ਇੱਕੀਵੀਂ ਸਦੀ ਵਿਚ, ਜਵਾਨ ਹੋਣ ਮਗਰੋਂ, ਕਦੇ ਵੀ ਮਾਫ਼ ਨਹੀਂ ਕਰਨਗੇ, ਕਿਉਂਕਿ ਇਸ ਗ਼ਲਤ ਫ਼ੈਸਲੇ ਦੀ ਸਜ਼ਾ ਸਭ ਤੋਂ ਵੱਧ ਉਨ੍ਹਾਂ ਵਿਦਿਆਰਥੀਆਂ ਨੇ ਹੀ ਭੁਗਤਣੀ ਹੈ।

ਅਖ਼ੀਰ ਵਿਚ ਇਹ ਤੱਥ ਵੀ ਜਾਣ ਲਓ ਕਿ ਚੰਡੀਗੜ੍ਹ ਦੇ 'ਸ਼ਾਨਦਾਰ ਪਬਲਿਕ ਸਕੂਲਾਂ' ਵਿਚ 'ਅੰਗਰੇਜ਼ੀ' ਪੜ੍ਹਦੇ 20 ਫ਼ੀਸਦੀ ਬੱਚੇ ਮਾਨਸਿਕ ਬੀਮਾਰੀਆਂ ਦਾ ਸ਼ਿਕਾਰ ਹੋ ਚੁੱਕੇ ਹਨ। ਇਹ ਪੀ.ਜੀ.ਆਈ. ਦੇ ਮਾਨਸਿਕ ਰੋਗਾਂ ਦੇ ਵਿਭਾਗ ਦੀ ਪਿੱਛੇ ਜਿਹੇ ਛਪੀ ਰਪੋਟ ਵਿਚ ਦੱਸਿਆ ਗਿਆ ਹੈ। ਏਨਾ ਹੀ ਸ਼ੁਕਰ ਹੈ ਕਿ ਪੰਜਾਬ ਦੇ ਸਿੱਧੇ-ਸਾਦੇ ਕਿਰਸਾਣਾਂ ਤੇ ਆਮ ਲੋਕਾਂ ਨੇ, ਚੰਡੀਗੜ੍ਹ ਦੇ 'ਪੜ੍ਹੇ-ਲਿਖੇ' ਮਾਪਿਆਂ ਵਾਂਗ, ਆਪਣੇ ਬੱਚਿਆਂ ਨੂੰ ਗਧੇ-ਦਾ-ਲੱਦ-ਬਸਤੇ ਚੁਕਵਾ ਕੇ, ਹਰੇਕ ਬੱਚੇ ਤੋਂ ਇਹ ਆਸ ਨਹੀਂ ਲਾਈ ਹੋਈ ਕਿ ਉਹ ਆਈ.ਏ.ਐਸ., ਪੀ.ਸੀ.ਐਸ. ਅਫ਼ਸਰ, ਇੰਜੀਨੀਅਰ ਜਾਂ ਡਾਕਟਰ ਹੀ ਬਣੇਗਾ। ਆਮ ਆਦਮੀ (ਕਿਰਸਾਣ) ਸਿਰਫ਼ ਇਹ ਚਾਹੁੰਦਾ ਹੈ ਕਿ ਪੜ੍ਹ-ਲਿਖ ਕੇ ਪੁੱਤਰ,

ਧੀ ਆਪਣੇ ਪੈਰਾਂ ਉੱਤੇ ਖੜ੍ਹੋ ਸਕੇ। ਜੇ ਅੰਗਰੇਜ਼ੀ ਪੜ੍ਹ ਕੇ ਚੰਗੀ ਨੌਕਰੀ ਮਿਲ ਜਾਏ ਤਾਂ ਰੱਬ ਦੀ ਕਿਰਪਾ। ਕਿਰਸਾਣਾਂ ਤੇ ਆਮ ਲੋਕਾਂ ਦੀ ਨਿਰੱਖਰਤਾ ਤੇ ਸਾਦ-ਮੁਰਾਦੀ ਜ਼ਿੰਦਗੀ ਕਰਕੇ ਹੀ ਪਿੰਡਾਂ ਦੇ ਬੱਚੇ ਮਾਨਸਿਕ ਰੋਗੀ ਹੋਣੋਂ ਬਚੇ ਹੋਏ ਹਨ ਨਹੀਂ ਤਾਂ ਰੱਬ ਜਾਣੇ, ਚੰਡੀਗੜ੍ਹ ਵਾਲਿਆਂ ਵਾਂਗ, ਮਾਪਿਆਂ ਤੇ ਬੱਚਿਆਂ ਦਾ ਕੀ ਹਾਲ ਹੁੰਦਾ ?

ਅਜੇ ਸਮਾਂ ਹੈ ਕਿ ਸਾਰੇ ਸੰਬੰਧਿਤ ਲੋਕ ਸੰਭਲ ਜਾਣ, ਨਹੀਂ ਤਾਂ ਵੇਲਾ ਬੀਤਣ ਮਗਰੋਂ ਉਨ੍ਹਾਂ ਦੀ ਜ਼ਿੱਦ ਦੀ ਸਜ਼ਾ ਪੂਰੀ ਇਕ ਪੀੜ੍ਹੀ ਨੂੰ ਭੁਗਤਣੀ ਪਏਗੀ ਤੇ ਇਹ ਬਹੁਤ ਮੰਦਭਾਗੀ ਦਸ਼ਾ ਹੋਏਗੀ। ਸਾਡੀ, ਭਾਰਤੀਆਂ ਦੀ ਅਧੋਗਤੀ ਬਾਰੇ, ਫ਼ਰਾਂਸ ਵਿਚ ਕਈ ਸਾਲ ਰਹਿ ਕੇ ਆਇਆ ਇਕ ਲੇਖਕ ਦੱਸ ਰਿਹਾ ਸੀ ਕਿ ਫ਼ਰਾਂਸੀਸੀ ਲੋਕ ਸਾਨੂੰ ਨਫ਼ਰਤ ਨਾਲ ਪੁੱਛਦੇ ਸਨ, "ਤੁਸੀਂ ਦੋ ਢਾਈ ਸਦੀਆਂ ਅੰਗਰੇਜ਼ਾਂ ਦੇ ਗ਼ੁਲਾਮ ਰਹਿ ਕੇ ਵੀ ਅੰਗਰੇਜ਼ੀ ਦੇ ਮਰੇ ਹੋਏ ਸੱਪ ਨੂੰ ਗਲ ਵਿਚ ਪਾਈ ਫਿਰਦੇ ਹੋ, ਤੁਸੀਂ ਕਿਹੋ ਜਿਹੇ ਲੋਕ ਹੋ ? ਗ਼ੁਲਾਮ ਬਣਾਉਣ ਵਾਲਿਆਂ ਨਾਲ ਤੁਹਾਨੂੰ ਏਨੀ ਵੀ ਨਫ਼ਰਤ ਨਹੀਂ ਹੋਈ ਕਿ ਤੁਸੀਂ ਉਨ੍ਹਾਂ ਦੀ ਭਾਸ਼ਾ ਕੂੜੇਦਾਨ ਵਿਚ ਵਗਾਹ ਮਾਰਦੇ !"

# ਪੰਜਾਬੀ ਜਾਂ ਅੰਗਰੇਜ਼ੀ/ਪੰਜਾਬੀ ਤੇ ਅੰਗਰੇਜ਼ੀ

[ਡਾ. ਹਰਜੀਤ ਸਿੰਘ ਗਿੱਲ]

ਸਾਡੇ ਸਾਹਮਣੇ ਸਵਾਲ ਪੰਜਾਬੀ ਜਾਂ ਅੰਗਰੇਜ਼ੀ ਦਾ ਨਹੀਂ, ਪੰਜਾਬੀ ਤੇ ਅੰਗਰੇਜ਼ੀ ਦਾ ਹੈ। ਜੇ ਚੰਗੀ ਤਰ੍ਹਾਂ ਘੋਖਿਆ ਜਾਵੇ ਤਾਂ ਸਵਾਲ ਕਿਸੇ ਵੀ ਬੋਲੀ ਦਾ ਨਹੀਂ। ਸਾਰੀ ਸਮੱਸਿਆ ਇਹ ਹੈ ਕਿ ਸਾਡੇ ਬੱਚਿਆਂ ਦੀ ਸੁਰਤ ਤੇ ਇਨ੍ਹਾਂ ਦੇ ਗਿਆਨ ਵਿਚ ਕਿਸ ਤਰ੍ਹਾਂ ਵਾਧਾ ਕੀਤਾ ਜਾ ਸਕਦਾ ਹੈ; ਸੁਰਤ ਤੇ ਗਿਆਨ ਨੂੰ ਕਿਸ ਤਰ੍ਹਾਂ ਸਿੱਧੇ ਰਾਹ ਪਾਇਆ ਜਾ ਸਕਦਾ ਹੈ ਅਤੇ ਕਿਸ ਤਰ੍ਹਾਂ ਇਕ ਪੰਜਾਬੀ ਬੱਚਾ ਬੁੱਧੀਵਾਨ ਮਨੁੱਖ ਬਣ ਸਕਦਾ ਹੈ।

ਸਕੂਲੇ ਜਾਣ ਤੋਂ ਪਹਿਲਾਂ ਹੀ ਹਰ ਬੱਚੇ ਨੂੰ ਆਪਣੀ ਬੋਲੀ ਆਉਂਦੀ ਹੈ। ਮਨੋਵਿਗਿਆਨੀਆਂ ਅਨੁਸਾਰ ਜਦੋਂ ਬੱਚਾ ਹਾਲੀ ਛੇ ਮਹੀਨਿਆਂ ਦਾ ਹੀ ਹੁੰਦਾ ਹੈ, ਉਹ ਆਪਣੀ ਮਾਂ ਦੀ ਬੋਲੀ ਨੂੰ ਸੁਣਦਾ ਹੈ ਤੇ ਸਮਝਦਾ ਹੈ। ਹੌਲੀ ਹੌਲੀ ਇਕ ਵਰ੍ਹੇ ਵਿਚ ਉਹ ਆਪ ਵੀ ਇਸ ਮਾਧਿਅਮ ਨੂੰ ਥੋੜਾ ਬਹੁਤ ਵਰਤਣਾ ਸ਼ੁਰੂ ਕਰ ਦੇਂਦਾ ਹੈ। ਜਦੋਂ ਬੱਚਾ ਪੰਜ ਸਾਲ ਦੀ ਉਮਰ ਵਿਚ ਸਕੂਲੇ ਜਾਂਦਾ ਹੈ ਤਾਂ ਘੱਟੋ-ਘੱਟ ਸਾਢੇ ਚਾਰ ਸਾਲ ਉਸ ਨੇ ਆਪਣੀ ਬੋਲੀ ਰਾਹੀਂ ਆਪਣੇ ਆਲੇ-ਦੁਆਲੇ ਨਾਲ ਸਾਂਝ ਪੈਦਾ ਕਰ ਲਈ ਹੁੰਦੀ ਹੈ। ਉਹ ਇਕ ਮਾਨਸਿਕ ਸੰਸਾਰ ਦੀ ਸਿਰਜਣਾ ਵਿਚ ਲੱਗ ਜਾਂਦਾ ਹੈ। ਸਕੂਲੇ ਜਾ ਕੇ ਕੇਵਲ ਲਿਪੀ ਸਿੱਖਣ ਦੀ ਲੋੜ ਹੁੰਦੀ ਹੈ, ਫੇਰ ਬਹੁਤ ਜਲਦੀ ਉਸ ਦੀ ਬੋਲੀ ਦੀ ਸੂਝ ਤਿੱਖੀ ਹੋ ਜਾਂਦੀ ਹੈ ਤੇ ਜੇ ਪਹਿਲੇ ਪੰਜ-ਛੇ ਸਾਲ ਉਹ ਏਸੇ ਬੋਲੀ ਵਿਚ, ਜਿਸ ਵਿਚ ਉਸ ਨੇ ਆਪਣੀ ਮਾਂ ਦਾ ਦੁੱਧ ਪੀਤਾ ਹੁੰਦਾ ਹੈ, ਜਿਸ ਵਿਚ ਉਸ ਨੇ ਹੱਸਣਾ ਤੇ ਰੋਣਾ ਤੇ ਰੁੱਸਣਾ ਸਿੱਖਿਆ ਹੁੰਦਾ ਹੈ, ਉਸ ਨੂੰ ਵਿਦਿਆ ਪ੍ਰਾਪਤ ਹੋ ਜਾਵੇ ਤਾਂ ਉਹ ਪਹਿਲੇ ਦਸਾਂ ਸਾਲਾਂ ਵਿਚ ਹੀ ਬੁੱਧੀ ਦੇ ਇਕ ਖ਼ਾਸ ਪੜਾ ਉੱਤੇ ਪਹੁੰਚ ਜਾਂਦਾ ਹੈ। ਉਸ ਨੂੰ ਆਪਣੇ ਆਪ ਦੀ, ਆਪਣੇ ਨਿਜੀ ਤੇ ਸਮੂਹਿਕ ਸੰਸਾਰ ਦੀ ਸੋਝੀ ਆ ਜਾਂਦੀ ਹੈ। ਉਹ ਇਸ ਬੁੱਧੀ ਤੇ ਸੋਚ ਦੇ ਤਿੱਖੇ ਤੇ ਤੀਬਰ ਸੰਸਾਰ ਵਿਚ ਵਿਚਰਨ ਲੱਗ ਪੈਂਦਾ ਹੈ।

ਯੂਰਪ ਦੇ ਸਾਰੇ ਦੇਸਾਂ ਵਿਚ ਪਹਿਲੇ ਪੰਜ ਸਾਲ (ਦਸ ਸਾਲ ਦੀ ਉਮਰ ਤਕ) ਬੱਚੇ ਦੀ ਮਾਂ ਦੀ, ਘਰ ਦੀ, ਦੇਸ ਦੀ ਬੋਲੀ ਵਿਚ ਹੀ ਵਿਦਿਆ ਦਿੱਤੀ ਜਾਂਦੀ ਹੈ। ਉਸ ਪਿੱਛੋਂ ਪੰਜਵੀਂ, ਛੇਵੀਂ ਜਮਾਤ ਵਿਚ ਦੂਸਰੀ ਬੋਲੀ ਸ਼ੁਰੂ ਕੀਤੀ ਜਾਂਦੀ ਹੈ। ਦਸ ਸਾਲ ਦੀ ਉਮਰ ਤਕ, ਪੰਜ ਸਾਲ ਦੀ ਸਕੂਲ ਦੀ ਪੜ੍ਹਾਈ ਨਾਲ, ਹਰ ਬੱਚਾ ਆਪਣੇ ਜੀਵਨ-ਸੰਸਾਰ, ਆਪਣੇ ਬੁੱਧੀ-ਸੰਸਾਰ ਨੂੰ ਚੰਗੀ ਤਰ੍ਹਾਂ ਜਾਣ ਲੈਂਦਾ ਹੈ। ਇਸ ਪਿੱਛੋਂ ਉਹ ਦੂਸਰੀ ਬੋਲੀ ਨੂੰ, ਜਿਹੜੀ ਆਪਣੇ ਨਾਲ ਇਕ ਦੂਸਰਾ ਸੰਸਾਰ ਵੀ ਲੈ ਕੇ ਆਉਂਦੀ ਹੈ, ਆਸਾਨੀ ਨਾਲ ਸਮਝਣ ਦੇ, ਸਿੱਖਣ ਦੇ ਸਮਰੱਥ ਹੋ ਜਾਂਦਾ ਹੈ।

ਦੋਵੇਂ ਬੋਲੀਆਂ, ਇਕ ਆਪਣੀ ਤੇ ਇਕ ਦੂਜੀ, ਇੱਕੋ ਵਕਤ ਸ਼ੁਰੂ ਕਰਨ ਨਾਲ

ਬੱਚਾ ਭੰਬਲ-ਭੂਸੇ ਵਿਚ ਫਸ ਜਾਂਦਾ ਹੈ, ਉਸ ਨੂੰ ਨਾ ਤਾਂ ਆਪਣੀ ਬੋਲੀ ਦਾ ਸੰਸਾਰ ਹੀ ਸਮਝ ਆਉਂਦਾ ਹੈ ਤੇ ਨਾ ਹੀ ਦੂਸਰੀ ਬੋਲੀ ਦਾ। ਜਦੋਂ ਪੰਜਾਬੀ ਬੱਚਾ ਅੰਗਰੇਜ਼ੀ ਸ਼ੁਰੂ ਕਰਦਾ ਹੈ ਤਾਂ ਲਿਪੀ ਦੇ ਨਾਲ ਨਾਲ ਬੋਲੀ ਵੀ ਬਦੇਸ਼ੀ ਹੁੰਦੀ ਹੈ। ਏ ਐਪਲ, ਬੀ ਬੈਟ, ਨਵੀਆਂ ਗੱਲਾਂ ਹੁੰਦੀਆਂ ਹਨ। ਵੈਸੇ ਤਾਂ ਸਾਡੇ ਮੂਰਖ ਲੇਖਕ ਪੰਜਾਬੀ ਦੇ ਕਾਇਦੇ ਵੀ ਅੰਗਰੇਜ਼ੀ ਵਾਂਗ ਹੀ ਬਣਾਉਂਦੇ ਹਨ। ਅ ਅੰਬ, ੳ ਊਠ, ਆਮ ਵੇਖਣ ਵਿਚ ਆਉਂਦੇ ਹਨ। ਪੰਜਾਬੀ ਦਾ ਕਾਇਦਾ ਜੇ ਪੰਜਾਬੀ ਬੱਚੇ ਵਾਸਤੇ ਹੈ ਤਾਂ ਉਸ ਨੂੰ ਬੋਲੀ ਤਾਂ ਅੱਗੇ ਹੀ ਆਉਂਦੀ ਹੈ। ਉਹ ਸਾਢੇ ਚਾਰ ਸਾਲ ਏਸੇ ਬੋਲੀ ਰਾਹੀਂ ਖਾਂਦਾ, ਪੀਂਦਾ, ਖੇਡਦਾ, ਹੱਸਦਾ, ਰੁੱਸਦਾ ਰਿਹਾ ਹੈ। ਉਸ ਨੂੰ ਲਿੱਪੀ ਕੁੱਝ ਦਿਨਾਂ ਵਿਚ ਹੀ ਸਿਖਾਈ ਜਾ ਸਕਦੀ ਹੈ। ਫੇਰ ਉਹ ਜਲਦੀ ਜਲਦੀ ਇਕ ਦੋ ਸਾਲਾਂ ਵਿਚ ਹੀ ਪੰਜਾਬੀ ਦੇ ਲੇਖਕਾਂ ਦੀਆਂ ਲਿਖਤਾਂ ਪੜ੍ਹ ਸਕਦਾ ਹੈ। ਕੋਈ ਵੀ ਪੰਜਾਬੀ ਬੱਚਾ, ਕਿੰਨਾ ਵੀ ਜ਼ਹੀਨ ਕਿਉਂ ਨਾ ਹੋਵੇ, ਅੰਗਰੇਜ਼ੀ ਵਿਚ ਏਨੀ ਤਰੱਕੀ ਨਹੀਂ ਕਰ ਸਕਦਾ।

ਜੇ ਅੰਗਰੇਜ਼ੀ (ਦੂਸਰੀ ਬੋਲੀ), ਪੰਜ ਵਰ੍ਹੇ ਸਕੂਲੇ ਜਾਣ ਪਿੱਛੋਂ ਤੇ ਦਸ ਵਰ੍ਹੇ ਪੰਜਾਬੀ ਬੋਲਣ-ਵਰਤਣ ਪਿੱਛੋਂ ਸ਼ੁਰੂ ਹੋਵੇ ਤਾਂ ਸਾਡਾ ਬੱਚਾ ਬਹੁਤ ਜਲਦੀ ਅੰਗਰੇਜ਼ੀ ਬੋਲੀ ਸਿੱਖ ਸਕਦਾ ਹੈ। ਦਸ ਵਰ੍ਹੇ ਦੀ ਉਮਰ ਤਕ ਉਸ ਦੀ ਸੂਝ-ਬੂਝ ਏਨੀ ਤਿੱਖੀ ਹੋ ਜਾਂਦੀ ਹੈ ਕਿ ਉਹ ਆਸਾਨੀ ਨਾਲ ਨਵੀਆਂ, ਓਪਰੀਆਂ ਗੱਲਾਂ ਨੂੰ ਗ੍ਰਹਿਣ ਕਰਨ ਦੇ ਸਮਰੱਥ ਹੋ ਜਾਂਦਾ ਹੈ।

ਵਿਦਿਅਕ ਢਾਚੇ ਨੂੰ ਸੁਧਾਰਨ ਲਈ ਕੇਵਲ ਦੂਜੀ ਬੋਲੀ ਦੀ ਹੀ ਲੋੜ ਨਹੀਂ, ਸਗੋਂ ਜਿਵੇਂ ਬਾਹਰਲੇ ਦੇਸਾਂ ਵਿਚ ਹੁੰਦਾ ਹੈ, ਦੋ ਤਿੰਨ ਸਾਲ ਪਿੱਛੋਂ ਤੀਸਰੀ ਬੋਲੀ ਦੀ ਵੀ ਲੋੜ ਹੈ। ਸਾਨੂੰ ਪੰਜਾਬੀਆਂ ਨੂੰ ਇਸ ਮੌਲਿਕ ਸੰਸਾਰ ਵਿਚ ਵਿਚਰਨ ਲਈ ਕੇਵਲ ਪੰਜਾਬੀ ਤੇ ਅੰਗਰੇਜ਼ੀ ਦੀ ਹੀ ਲੋੜ ਨਹੀਂ, ਸਗੋਂ ਘੱਟ ਤੋਂ ਘੱਟ, ਇਕ ਹੋਰ ਬੋਲੀ ਪੜ੍ਹਨ-ਲਿਖਣ ਦੀ ਵੀ ਲੋੜ ਹੈ। ਸਕੂਲਾਂ ਵਿਚ ਅੱਠਵੀਂ-ਨਾਵੀਂ ਜਮਾਤ ਵਿਚ ਫ਼ਰੈਂਚ, ਜਰਮਨ ਜਾਂ ਸਪੈਨਿਸ਼, ਜਿਹੜੀਆਂ ਸੰਸਾਰ ਦੀਆਂ ਬਹੁਤ ਮਹੱਤਵਪੂਰਨ ਬੋਲੀਆਂ ਹਨ, ਸਿੱਖਣੀਆਂ ਚਾਹੀਦੀਆਂ ਹਨ। ਹਰ ਪੰਜਾਬੀ ਬੱਚਾ ਇਨ੍ਹਾਂ ਵਿੱਚੋਂ ਇਕ ਬੋਲੀ ਜ਼ਰੂਰ ਜਾਣਦਾ ਹੋਵੇ ਤਾਂ ਹੀ ਉਹ ਕੋਈ ਤਰੱਕੀ ਕਰ ਸਕਦਾ ਹੈ। ਕੇਵਲ ਅੰਗਰੇਜ਼ੀ ਨਾਲ ਅਸੀਂ ਵਿਦਿਆ ਦੇ ਸੰਸਾਰ ਵਿਚ ਬਹੁਤ ਦੂਰ ਨਹੀਂ ਜਾ ਸਕਦੇ। ਪਿਛਲੇ ਪੰਜਾਹ ਸਾਲਾਂ ਵਿਚ ਜਿੰਨਾ ਕੰਮ ਫ਼ਲਸਫ਼ੇ ਵਿਚ, ਸਾਹਿੱਤਿਕ ਆਲੋਚਨਾ ਵਿਚ ਤੇ ਇਤਿਹਾਸਿਕ ਵਿਧੀ ਵਿਚ ਫ਼ਰਾਂਸੀਸੀ ਵਿਚ ਹੋਇਆ ਹੈ, ਹੋਰ ਕਿਸੇ ਬੋਲੀ ਵਿਚ ਨਹੀਂ ਹੋਇਆ। ਸਾਡੇ ਪੰਜਾਬੀ ਤੇ ਹੋਰ ਭਾਰਤੀ ਵਿਦਵਾਨ ਉਹ ਸਾਰੀਆਂ ਲਿਖਤਾਂ ਅੰਗਰੇਜ਼ੀ ਤਰਜਮਿਆਂ ਰਾਹੀਂ ਪੜ੍ਹਦੇ ਹਨ। ਏਸੇ ਕਰਕੇ ਉਨ੍ਹਾਂ ਦੀ ਸੂਝ ਬਹੁਤ ਅਧੂਰੀ ਹੁੰਦੀ ਹੈ। ਅਨੁਵਾਦ ਕਿੰਨਾ ਵੀ ਚੰਗਾ ਕਿਉਂ ਨਾ ਹੋਵੇ, ਹੁੰਦਾ ਉਹ ਅਨੁਵਾਦ ਹੀ ਹੈ। ਉਸ ਵਿਚ ਪਹਿਲੀ ਬੋਲੀ ਦੀ ਤੀਬਰ ਸੂਝ-ਬੂਝ ਕਦੀ ਵੀ ਨਹੀਂ ਆ ਸਕਦੀ। ਕੇਵਲ ਅੰਗਰੇਜ਼ੀ ਆਉਣੀ ਕੋਈ ਬਹੁਤ ਵਡਿਆਈ ਵਾਲੀ ਗੱਲ ਨਹੀਂ, ਸਗੋਂ ਉਸ ਨਾਲ ਅਸੀਂ ਆਪਣੇ ਆਪ ਵਿਚ ਇਕ ਛੋਟੇ ਜਿਹੇ ਘੇਰੇ ਵਿਚ ਫਸ ਜਾਂਦੇ ਹਾਂ। ਪੰਜਾਬੀ ਛੱਡ ਕੇ ਅੰਗਰੇਜ਼ੀ ਪੜ੍ਹੀ ਤੇ ਫਿਰ ਵੀ ਅਨਪੜ੍ਹ ਦੇ ਅਨਪੜ੍ਹ ਹੀ ਰਹੇ। 'ਨਾ ਘਰ ਦੇ ਰਹੇ ਨਾ ਘਾਟ ਦੇ।' ਪਹਿਲੋਂ ਬੱਚਾ ਆਪਣਾ ਆਪ ਪਛਾਣੇ, ਆਪਣੀ ਬੋਲੀ ਰਾਹੀਂ, ਫੇਰ ਉਹ ਆਪਣੇ ਬੁੱਧੀ-ਸੰਸਾਰ ਦੇ ਘੇਰੇ ਨੂੰ ਵਧਾਏ। ਇਹ ਵਿਧੀ ਹੀ ਮਨ, ਤਨ ਤੇ ਸੁਰਤ ਨੂੰ ਸਿੱਧੇ ਰਸਤੇ ਉੱਤੇ ਪਾ ਸਕਦੀ ਹੈ, ਬੱਚੇ ਦੀ ਇਸ ਸੰਸਾਰ-ਯਾਤਰਾ ਵਿਚ ਸਹਾਈ ਹੋ ਸਕਦੀ ਹੈ।

# ਮਾਤ-ਭਾਸ਼ਾ

## [ਡਾ. ਪ੍ਰੇਮ ਸਿੰਘ]

ਜਿਹੜੀ ਭਾਸ਼ਾ ਬੱਚਾ ਪੰਜ ਸਾਲ ਦੀ ਉਮਰ ਵਿਚ ਬੋਲ ਸਕਦਾ ਹੈ, ਉਹ ਉਸ ਦੀ ਮਾਤਰੀ-ਭਾਸ਼ਾ ਹੁੰਦੀ ਹੈ। ਇਸ ਭਾਸ਼ਾ ਦੇ ਵਿਆਕਰਣਿਕ ਨਿਯਮ ਉਸ ਨੂੰ ਸਹਿਜ-ਸੁਭਾ ਹੀ ਆਉਂਦੇ ਹੁੰਦੇ ਹਨ। ਅੱਠ-ਦਸ ਸਾਲ ਦੀ ਉਮਰ ਤਕ ਇਸ ਭਾਸ਼ਾ ਦਾ ਕੋਈ ਨਿਯਮ ਅਜਿਹਾ ਨਹੀਂ ਰਹਿ ਜਾਂਦਾ, ਜੋ ਇਸ ਭਾਸ਼ਾ ਦੇ ਬੋਲਣ ਵਾਲੇ ਬੱਚੇ ਨੂੰ ਨਾ ਆਉਂਦਾ ਹੋਵੇ। ਜਦੋਂ ਉਹ ਪੰਜ-ਛੇ ਸਾਲ ਦੀ ਉਮਰ ਵਿਚ ਸਕੂਲ ਜਾਂਦਾ ਹੈ ਤਾਂ ਉਸ ਦਾ ਆਪਣੀ ਭਾਸ਼ਾ ਦੇ ਨਿਯਮਾਂ ਬਾਰੇ ਗਿਆਨ ਕੁੱਝ ਕੱਚਾ ਹੁੰਦਾ ਹੈ ਤੇ ਅੱਠ-ਦਸ ਸਾਲ ਦੀ ਉਮਰ ਤਕ ਪਹੁੰਚਦਿਆਂ ਉਹ ਪੱਕਾ ਹੋ ਜਾਂਦਾ ਹੈ। ਫ਼ਰਜ਼ ਕਰੋ, ਕਿਸੇ ਪੰਜਾਬੀ ਪਰਿਵਾਰ ਵਿਚ ਇਕ ਬੱਚਾ ਪੈਰਿਸ ਵਿਚ ਪੈਦਾ ਹੋਇਆ ਤੇ ਚਾਰ ਪੰਜ ਸਾਲ ਤਕ ਉਹ ਪੈਰਿਸ ਵਿਚ ਪਲਿਆ ਤੇ ਸ਼ੁੱਧ ਪੈਰਿਸੀ ਫ਼ਰੈਂਚ ਬੋਲਦਾ ਰਿਹਾ। ਕਿਸੇ ਕਾਰਨ ਉਸ ਦੇ ਮਾਤਾ-ਪਿਤਾ ਪੰਜਾਂ ਸਾਲਾਂ ਬਾਅਦ ਉਸ ਨੂੰ ਅੰਮ੍ਰਿਤਸਰ ਲੈ ਆਉਂਦੇ ਹਨ। ਇੱਥੇ ਆ ਕੇ ਉਹ ਪੰਜਾਬੀ ਸਿੱਖਦਾ ਹੈ। ਕਿਉਂਕਿ ਉਸ ਦੇ ਇਰਦ-ਗਿਰਦ ਤੇ ਉਸ ਦੇ ਘਰ ਵਿਚ ਪੰਜਾਬੀ ਬੋਲੀ ਜਾਂਦੀ ਹੈ, ਉਹ ਥੋੜੇ ਜਿਹੇ ਸਮੇਂ ਵਿਚ ਹੀ ਪੰਜਾਬੀ ਸਿੱਖ ਲੈਂਦਾ ਹੈ ਤੇ ਫ਼ਰੈਂਚ ਭੁੱਲ ਜਾਂਦਾ ਹੈ। ਓਦੋਂ ਪੰਜਾਬੀ ਉਸ ਦੀ ਮਾਤ-ਭਾਸ਼ਾ ਬਣ ਜਾਂਦੀ ਹੈ।

ਕਈ ਥਾਵਾਂ ਤੇ ਦੇਸਾਂ ਵਿਚ ਇਹ ਵੀ ਵੇਖਿਆ ਗਿਆ ਹੈ ਕਿ ਘਰ ਵਿਚ ਬੋਲੀ ਜਾਂਦੀ ਭਾਸ਼ਾ ਇਕ ਹੈ ਤੇ ਸਕੂਲ ਵਿਚ ਬੋਲੀ ਜਾਂਦੀ ਕੋਈ ਹੋਰ ਹੈ। ਇਹ ਵੀ ਸੰਭਵ ਹੈ ਕਿ ਸਕੂਲ ਵਿਚ ਵੀ ਦੋ ਵੱਖ ਵੱਖ ਭਾਸ਼ਾਵਾਂ ਬੋਲੀਆਂ ਜਾਂਦੀਆਂ ਹੋਣ। ਅਸੀਂ ਅਮਰੀਕਾ ਦੀ ਮਿਸਾਲ ਲੈਂਦੇ ਹਾਂ। ਅਮਰੀਕਾ ਦੇ ਪ੍ਰਧਾਨ ਬੁਸ਼, ਟੈਕਸਾ ਵਿਚ ਜੰਮੇ-ਪਲੇ ਤੇ ਓਥੇ ਹੀ ਉਨ੍ਹਾਂ ਦੀ ਬੁਨਿਆਦੀ ਸਿੱਖਿਆ ਹੋਈ। ਸੋ ਉਹ ਦੋ ਭਾਸ਼ਾਵਾਂ ਬੋਲਦੇ ਹਨ : ਅੰਗਰੇਜ਼ੀ ਤੇ ਸਪੈਨਿਸ਼। ਕਿਉਂ ? ਇਸ ਲਈ ਕਿ ਟੈਕਸਾ ਵਿਚ ਸਪੈਨਿਸ਼ ਬੋਲਣ ਵਾਲਿਆਂ ਦੀ ਗਿਣਤੀ ਕੋਈ 20% ਹੈ ਤੇ ਅੰਗਰੇਜ਼ੀ ਦੇ ਨਾਲ ਸਪੈਨਿਸ਼ ਵੀ ਬੋਲੀ ਜਾਂਦੀ ਹੈ ਤੇ ਸਕੂਲਾਂ ਵਿਚ ਪੜ੍ਹਾਈ ਵੀ ਜਾਂਦੀ ਹੈ। ਇਸ ਤਰ੍ਹਾਂ ਟੈਕਸਾ ਦੇ ਬਹੁਤ ਸਾਰੇ ਵਾਸੀ ਅੰਗਰੇਜ਼ੀ ਤੇ ਸਪੈਨਿਸ਼ ਦੋਵੇਂ ਭਾਸ਼ਾਵਾਂ ਬੋਲਦੇ ਹਨ। ਇੱਥੇ ਬਹੁਤ ਸਾਰੇ ਸਕੂਲਾਂ ਵਿਚ ਸਪੈਨਿਸ਼ ਤੇ ਅੰਗਰੇਜ਼ੀ ਪਹਿਲੀ ਜਮਾਤ ਤੋਂ ਹੀ ਪੜ੍ਹਾਈ ਜਾਂਦੀ ਹੈ ਤੇ ਬੱਚੇ ਬੜੀ ਆਸਾਨੀ ਨਾਲ ਦੋਵੇਂ ਭਾਸ਼ਾਵਾਂ ਬੋਲਣੀਆਂ ਸਿੱਖ ਜਾਂਦੇ ਹਨ। ਇਸ ਦਾ ਮੁਖ ਕਾਰਨ ਇਹ ਹੈ ਕਿ ਆਲੇ-ਦੁਆਲੇ, ਦਫ਼ਤਰਾਂ ਵਿਚ, ਫ਼ੈਕਟਰੀਆਂ ਵਿਚ, ਬਜ਼ਾਰਾਂ ਵਿਚ, ਆਮ ਲੋਕ ਅੰਗਰੇਜ਼ੀ ਵੀ ਬੋਲਦੇ ਹਨ ਤੇ ਸਪੈਨਿਸ਼ ਵੀ। ਇਹ ਗੱਲ ਧਿਆਨ ਦੇਣ ਵਾਲੀ ਹੈ ਕਿ ਦੋਵੇਂ ਭਾਸ਼ਾਵਾਂ, ਘਰ ਵਿਚ, ਆਲੇ-ਦੁਆਲੇ ਵਿਚ ਤੇ ਦਫ਼ਤਰਾਂ, ਆਦਿ ਵਿਚ ਬੋਲੀਆਂ ਜਾਂਦੀਆਂ ਹਨ।

ਇਸ ਲਈ ਸਪੈਨਿਸ਼ ਤੇ ਅੰਗਰੇਜ਼ੀ ਦੋਵੇਂ ਬੋਲੀਆਂ ਸਿੱਖਣ ਵਿਚ ਕੋਈ ਸਮੱਸਿਆ ਖੜੀ ਨਹੀਂ ਹੁੰਦੀ। ਇਕ ਹੋਰ ਗੱਲ ਵੀ ਹੈ ਕਿ ਸਪੈਨਿਸ਼ ਤੇ ਅੰਗਰੇਜ਼ੀ, ਸਟਰਕਚਰਲ ਤੌਰ ਉੱਤੇ, ਇਕ ਦੂਜੀ ਦੇ ਕਾਫ਼ੀ ਨੇੜੇ ਹਨ। ਦੋਹਾਂ ਜ਼ਬਾਨਾਂ ਦਿਆਂ ਵਾਕਾਂ ਵਿਚ ਪਹਿਲੇ ਕਰਤਾ ਆਉਂਦਾ ਹੈ, ਫੇਰ ਕਿਰਿਆ ਤੇ ਬਾਅਦ ਵਿਚ ਕਰਮ (ਜੇ ਕੋਈ ਕਰਮ ਹੋਵੇ ਤਾਂ)। ਉਦਾਹਰਣ ਲਈ John loves Mary ਵਿਚ John ਕਰਤਾ ਹੈ, loves ਕਿਰਿਆ ਹੈ ਤੇ Mary ਕਰਮ ਹੈ। ਸਪੈਨਿਸ਼ ਵਿਚ ਵੀ ਇਸੇ ਤਰ੍ਹਾਂ ਹੁੰਦਾ ਹੈ। ਹੁਣ ਲਵੋ, ਇਕ ਹੋਰ ਮਿਸਾਲ। ਅੰਗਰੇਜ਼ੀ ਦਾ ਵਾਕ ਹੈ: The Man, who works there, is my friend. ਇਸ ਵਾਕ ਨੂੰ ਅਸੀਂ ਪੰਜਾਬੀ ਵਿਚ ਤਿੰਨ ਤਰੀਕਿਆਂ ਨਾਲ ਕਹਿ ਸਕਦੇ ਹਾਂ:

1. ਉਹ ਆਦਮੀ, ਜਿਹੜਾ ਓਥੇ ਕੰਮ ਕਰਦਾ ਹੈ, ਮੇਰਾ ਦੋਸਤ ਹੈ।
2. ਉਹ ਆਦਮੀ ਮੇਰਾ ਦੋਸਤ ਹੈ, ਜਿਹੜਾ ਓਥੇ ਕੰਮ ਕਰਦਾ ਹੈ।
3. ਜਿਹੜਾ ਆਦਮੀ ਓਥੇ ਕੰਮ ਕਰਦਾ ਹੈ, ਮੇਰਾ ਦੋਸਤ ਹੈ।

ਕੀ ਅਸੀਂ ਅੰਗਰੇਜ਼ੀ ਵਿਚ, ਪੰਜਾਬੀ ਦੀ ਵਾਕ-ਬਣਤਰ ਅਨੁਸਾਰ, ਕਹਿ ਸਕਦੇ ਹਾਂ Who the Man works there is my friend ? The man my friend is who works there ? ਅੰਗਰੇਜ਼ੀ ਭਾਸ਼ਾ ਲਈ ਇਹ ਦੋਵੇਂ ਵਾਕ ਗ਼ਲਤ ਹਨ। ਸਪੈਨਿਸ਼ ਵਿਚ ਅਸੀਂ ਅੰਗਰੇਜ਼ੀ ਦੀ ਤਰ੍ਹਾਂ ਹੀ ਵਾਕ ਬਣਾ ਸਕਦੇ ਹਾਂ। ਉਹ, ਪੰਜਾਬੀ ਵਾਂਗ, ਫ਼ਰਕ ਵਾਲਾ ਨਹੀਂ ਹੁੰਦਾ। ਹੁਣ ਜੇ ਫ਼ਰੀਦਕੋਟ ਜਾਂ ਬਰਨਾਲੇ ਜਾਂ ਪਟਿਆਲੇ ਵਿਚ ਪੰਜਾਬੀ ਬੋਲਣ ਵਾਲਾ ਬੱਚਾ, ਆਪਣੇ ਅਧਿਆਪਕ ਨੂੰ ਪੁੱਛੇ ਕਿ ਇਹ ਕਿਉਂ ਨਹੀਂ ਹੋ ਸਕਦਾ ਤਾਂ ਅਧਿਆਪਕ ਉਸ ਨੂੰ ਕੀ ਕਹੇਗਾ ? ਜਾਓ ਪਰਕਾਸ਼ ਸਿੰਘ ਬਾਦਲ ਜਾਂ ਤੋਤਾ ਸਿੰਘ ਹੁਰਾਂ ਨੂੰ ਪੁੱਛੋ, ਜਿਨ੍ਹਾਂ ਨੇ ਅੰਗਰੇਜ਼ੀ ਪੜ੍ਹਾਉਣ ਦੀ ਬਲਾ ਸਾਡੇ ਗਲ ਪਾਈ ਹੈ ? ਜਾਂ ਉਹ ਅਧਿਆਪਕ ਉਸ ਬੱਚੇ ਨੂੰ ਇਕ ਥੱਪੜ ਮਾਰ ਕੇ ਬਿਠਾ ਦੇਵੇਗਾ ? ਇੱਕੋ ਥਾਂ ਕਈ ਭਾਸ਼ਾਵਾਂ ਨਾਲ ਨਾਲ ਬੋਲਣ ਵਾਲੇ ਇਲਾਕੇ ਯੂਰਪ ਵਿਚ ਬਹੁਤ ਹਨ, ਜਿਵੇਂ ਹਾਲੈਂਡ ਤੇ ਬੈਲਜੀਅਮ ਦੀਆਂ ਸਰਹੱਦਾਂ ਉੱਤੇ ਜਾਂ ਬੈਲਜੀਅਮ ਦੇ ਵਿਚ ਹੀ, ਜਿੱਥੇ ਦੋ ਤਿੰਨ ਭਾਸ਼ਾਵਾਂ ਬੋਲੀਆਂ ਜਾਂਦੀਆਂ ਹਨ ਤੇ ਲੋਕ ਇਹ ਦੋਵੇਂ ਜਾਂ ਤਿੰਨੇ ਭਾਸ਼ਾਵਾਂ ਸਿੱਖਦੇ ਹਨ। ਪਰ ਇਨ੍ਹਾਂ ਇਲਾਕਿਆਂ ਵਿਚ ਪੜ੍ਹਾਈ ਦਾ ਮਾਧਿਅਮ ਮਾਤ-ਭਾਸ਼ਾ ਰਹਿੰਦਾ ਹੈ, ਕੋਈ ਹੋਰ ਭਾਸ਼ਾ ਨਹੀਂ। ਉੱਨੀਵੀਂ ਸਦੀ ਵਿਚ ਯੂਰਪ ਦੇ ਬਹੁਤ ਸਾਰੇ ਦੇਸਾਂ ਵਿਚ ਦੂਜੀ ਜਾਂ ਤੀਜੀ ਜਮਾਤ ਤੋਂ ਗ੍ਰੀਕ, ਲੈਟਿਨ, ਜਰਮਨ ਤੇ ਫ਼ਰੈਂਚ ਭਾਸ਼ਾਵਾਂ ਪੜ੍ਹਾਈਆਂ ਜਾਂਦੀਆਂ ਸਨ ਪਰ ਪੜ੍ਹਾਈ ਦਾ ਮਾਧਿਅਮ ਮਾਤ-ਭਾਸ਼ਾ ਹੀ ਰਹਿੰਦਾ ਸੀ ਤੇ ਹੈ।

ਅਫ਼ਰੀਕਾ ਦੀ ਤਾਂ ਗੱਲ ਹੀ ਹੋਰ ਹੈ। ਸਵਾਹਿਲੀ, ਅਫ਼ਰੀਕਾ ਦੇ ਬਹੁਤ ਸਾਰੇ ਇਲਾਕਿਆਂ ਵਿਚ ਬੋਲੀ ਤੇ ਸਮਝੀ ਜਾਂਦੀ ਹੈ। ਪੂਰਬੀ ਅਫ਼ਰੀਕਾ ਵਿਚ ਮੁੱਢਲੀ ਪੜ੍ਹਾਈ ਸਵਾਹਿਲੀ ਵਿਚ ਹੁੰਦੀ ਹੈ ਤੇ ਉਹ ਲੋਕ ਜਿਹੜੇ ਸਵਾਹਿਲੀ ਨਹੀਂ ਬੋਲਦੇ, ਉਹ ਵੀ ਮਜਬੂਰਨ ਸਵਾਹਿਲੀ ਵਿਚ ਮੁੱਢਲੀ ਪੜ੍ਹਾਈ ਸ਼ੁਰੂ ਕਰਦੇ ਹਨ ਪਰ ਅੰਗਰੇਜ਼ੀ ਛੇਵੀਂ ਤੋਂ ਸ਼ੁਰੂ ਹੁੰਦੀ ਹੈ ਤੇ ਇਹ ਮੁਖ ਭਾਸ਼ਾ ਬਣ ਕੇ ਉੱਚ ਵਿਦਿਆ ਦਾ ਮਾਧਿਅਮ ਵੀ ਬਣ ਜਾਂਦੀ ਹੈ।

ਹੁਣ ਅਸੀਂ ਭਾਰਤ ਵੱਲ ਵੇਖ ਸਕਦੇ ਹਾਂ। ਮਰਾਠੀ ਤੇ ਕੱਨੜ ਦੋਵੇਂ ਭਾਸ਼ਾਵਾਂ ਮਹਾਰਾਸ਼ਟਰ ਤੇ ਕਰਨਾਟਕ ਦੀਆਂ ਹੱਦਾਂ ਉੱਤੇ ਬੋਲੀਆਂ ਜਾਂਦੀਆਂ ਹਨ ਪਰ ਸਿੱਖਿਆ ਦਾ ਕੰਮ ਸਿਰਫ਼ ਇਕ ਭਾਸ਼ਾ, ਕੱਨੜ ਵਿਚ ਜਾਂ ਮਰਾਠੀ ਵਿਚ ਹੀ ਹੁੰਦਾ ਹੈ।

ਭਾਰਤ ਵਿਚ ਤਾਂ ਇਸ ਦੀ ਬਹੁਤ ਪੁਰਾਣੀ ਪਰੰਪਰਾ ਹੈ। ਪਾਣਿਨੀ ਨੇ ਆਪਣੀ ਵਿਆਕਰਣ *ਅਸ਼ਟਾਧਿਆਈ* ਵਿਚ ਵੇਦਿਕ ਸੰਸਕ੍ਰਿਤ ਬਾਰੇ ਬਹੁਤ ਵਾਰੀ ਜ਼ਿਕਰ ਕੀਤਾ ਹੈ, ਜਿਵੇਂ ਇਕ ਸੂਤਰ ਹੈ "ਬਹੁਲਮ ਛੰਦਸਿ"—'ਵੇਦਾਂ ਵਿਚ ਇਹ ਨਿਯਮ ਬਹੁਤ ਤਰ੍ਹਾਂ ਨਾਲ ਲੱਗਦਾ ਹੈ'। ਇਸ ਦਾ ਜ਼ਿਕਰ 19 ਵਾਰੀ *ਅਸ਼ਟਾਧਿਆਈ* ਵਿਚ ਆਉਂਦਾ ਹੈ, ਹਾਲਾਂਕਿ ਪਾਣਿਨੀ ਜੀ ਆਪਣੀ ਵਿਆਕਰਣ ਕਲਾਸੀਕਲ ਸੰਸਕ੍ਰਿਤ ਦੀ ਲਿਖ ਰਹੇ ਸਨ। ਉਹ ਕਹਿੰਦੇ ਹਨ, "ਲੇਟਆਰਥੇ ਲੋਟ ਛੰਦਸਿ" : 'ਵੇਦ ਵਿਚ 'ਲੇਟ' ਦੀ ਥਾਂ 'ਲੋਟ' ਆਉਂਦਾ ਹੈ'। 'ਲੇਟ' ਦਾ ਅਰਥ ਹੈ ਪ੍ਰਾਰਥਨਾ (subjunctive) ਤੇ 'ਲੋਟ' ਦਾ ਅਰਥ ਹੈ 'ਹੁਕਮ', 'ਆਗਿਆ' (Imperative), ਅਰਥਾਤ 'ਤੁਸੀਂ ਜਾ ਸਕਦੇ ਹੋ' ਦੀ ਥਾਂ 'ਤੁਸੀਂ ਜਾਓ' ਦਾ ਪ੍ਰਯੋਗ ਹੁੰਦਾ ਹੈ। ਅਸਲ ਵਿਚ ਮੁਆਮਲਾ ਕੁੱਝ ਜ਼ਿਆਦਾ ਉਲਝਿਆ ਹੋਇਆ ਹੈ ਤੇ ਮੈਂ ਇਸ ਨੂੰ ਇਕ ਬਹੁਤ ਹੀ ਸਾਦਾ ਤਰੀਕੇ ਨਾਲ ਪੇਸ਼ ਕਰਨ ਦੀ ਕੋਸ਼ਿਸ਼ ਕਰ ਰਿਹਾ ਹਾਂ। ਪ੍ਰਸ਼ਨ ਇਹ ਹੈ ਕਿ ਪਾਣਿਨੀ ਨੂੰ ਇਹ ਕਿਉਂ ਕਰਨਾ ਪੈ ਰਿਹਾ ਹੈ ? ਇਸ ਲਈ ਕਿ ਉਸ ਵੇਲੇ ਦੀ ਉੱਚ ਵਰਗ ਦੀ ਭਾਸ਼ਾ ਤਾਂ ਸ਼ਾਇਦ ਸੰਸਕ੍ਰਿਤ ਸੀ ਪਰ ਵੇਦਿਕ ਭਾਸ਼ਾ ਦਾ ਪ੍ਰਯੋਗ ਵੀ ਹੁੰਦਾ ਸੀ।

ਇਸੇ ਤਰ੍ਹਾਂ, ਸੰਸਕ੍ਰਿਤ ਤੇ ਪ੍ਰਾਕ੍ਰਿਤ ਨਾਲੋ-ਨਾਲ ਵਰਤੀਆਂ ਜਾਂਦੀਆਂ ਰਹੀਆਂ ਹਨ। ਸੰਸਕ੍ਰਿਤ ਦੇ ਨਾਟਕਾਂ ਵਿਚ ਉੱਚ ਵਰਗ ਦੇ ਲੋਕ ਸੰਸਕ੍ਰਿਤ ਬੋਲਦੇ ਸਨ ਤੇ ਨਿਚਲੇ ਵਰਗ ਦੇ ਲੋਕ ਪ੍ਰਾਕ੍ਰਿਤ ਤੇ ਉਹ ਵੀ ਮਹਾਰਾਸ਼ਟਰੀ ਪ੍ਰਾਕ੍ਰਿਤ। ਪਰ ਲੋਕਾਂ ਦੀ ਬੋਲ-ਚਾਲ ਦੀ ਭਾਸ਼ਾ ਕੀ ਸੀ ? ਲੋਕਾਂ ਦੀ ਬੋਲ-ਚਾਲ ਦੀ ਭਾਸ਼ਾ ਪ੍ਰਾਕ੍ਰਿਤ ਸੀ ਤੇ ਸੰਸਕ੍ਰਿਤ ਸਿੱਖੀ ਜਾਂਦੀ ਸੀ। ਇਸ ਨਿਚਲੇ ਵਰਗ ਵਿਚ ਇਸਤਰੀਆਂ ਵੀ ਸ਼ਾਮਿਲ ਸਨ। ਸ਼ਕੁੰਤਲਾ ਨਾਟਕ ਵਿਚ, ਸ਼ਕੁੰਤਲਾ, ਰਾਜਾ ਦੁਸ਼ਯੰਤ ਨਾਲ ਪ੍ਰਾਕ੍ਰਿਤ ਵਿਚ ਬੋਲਦੀ ਹੈ, ਸੰਸਕ੍ਰਿਤ ਵਿਚ ਨਹੀਂ। ਕਿਉਂ ? ਇਸ ਲਈ ਕਿ ਉਸ ਦੀ ਮਾਤ-ਭਾਸ਼ਾ ਪ੍ਰਾਕ੍ਰਿਤ ਸੀ, ਸੰਸਕ੍ਰਿਤ ਨਹੀਂ ਸੀ।

ਕੁੱਝ ਇਹੋ ਜਿਹੀ ਹਾਲਤ ਅੱਜ ਸਾਡੇ ਦੇਸ ਵਿਚ ਹੈ। ਪੰਜਾਬ ਦੀ ਮਿਸਾਲ ਲੈ ਲਈਏ। ਆਮ ਲੋਕਾਂ ਦੀ ਭਾਸ਼ਾ ਪੰਜਾਬੀ ਹੈ, ਪਰ ਅੰਗਰੇਜ਼ੀ ਵੀ ਬੋਲੀ ਜਾਂਦੀ ਹੈ ਤੇ ਇਹ ਭਾਸ਼ਾ ਅੰਗਰੇਜ਼ੀ ਸਾਡੀ ਮਾਤ-ਭਾਸ਼ਾ ਨਹੀਂ, ਸਗੋਂ ਅਸੀਂ ਇਹ ਪੜ੍ਹਨ-ਪੜ੍ਹਾਉਣ ਲਈ ਸਿੱਖਦੇ ਹਾਂ। ਕਈ ਲੋਕ ਇਹ ਕਹਿੰਦੇ ਹਨ ਕਿ ਅੰਗਰੇਜ਼ੀ ਉਨ੍ਹਾਂ ਦੀ ਮਾਤ-ਭਾਸ਼ਾ ਹੈ। ਪਰ ਇਹ ਕੇਵਲ "ਕੂੜੁ ਬੋਲਿ ਮੁਰਦਾਰੁ ਖਾਇ... ॥ (ਵਾਰ ਮਾਝ ਮ: ੧) ਵਾਲੀ ਗੱਲ ਹੈ। ਕਈ ਲੋਕ ਇਹ ਵੀ ਕਹਿੰਦੇ ਹਨ ਕਿ ਉਨ੍ਹਾਂ ਦੀ ਮਾਤ-ਬੋਲੀ 'ਸੰਸਕ੍ਰਿਤ' ਹੈ। ਇਸ ਤਰ੍ਹਾਂ ਕਹਿਣਾ ਵੀ ਬਹੁਤ ਗ਼ਲਤ ਗੱਲ ਹੈ।

ਅਸੀਂ ਵਾਪਸ ਮਾਤ-ਭਾਸ਼ਾ ਵੱਲ ਆਉਂਦੇ ਹਾਂ। ਵਿਦਵਾਨ ਲੋਕਾਂ ਤੇ ਭਾਸ਼ਾ-ਸ਼ਾਸਤਰੀਆਂ ਦਾ ਵਿਚਾਰ ਹੈ ਕਿ ਬਹੁ-ਭਾਸ਼ੀ ਇਲਾਕਿਆਂ ਵਿਚ, ਖ਼ਾਸ ਤੌਰ ਉੱਤੇ ਭਾਰਤ ਵਿਚ, ਵਿਦਿਆ ਦਾ ਮਾਧਿਅਮ, ਵਿਸ਼ੇਸ਼ ਤੌਰ ਉੱਤੇ ਉੱਚ ਵਿਦਿਆ ਦਾ ਮਾਧਿਅਮ, ਮਾਤ-ਭਾਸ਼ਾ ਨਹੀਂ ਸੀ। ਭਾਰਤ ਵਿਚ ਇਤਿਹਾਸਿਕ ਤੌਰ ਉੱਤੇ ਇਹ ਗੱਲ ਹੋਰ ਵੀ ਮਹੱਤਵਪੂਰਨ ਹੈ। ਸਾਡੇ ਸਾਰੇ ਇਤਿਹਾਸ ਵਿਚ ਵਿਦਿਆ ਤੇ ਸਿੱਖਿਆ ਪ੍ਰਦਾਨ ਕਰਨ ਦਾ ਮਾਧਿਅਮ ਸੰਸਕ੍ਰਿਤ ਸੀ; ਇਸ ਕਰਕੇ ਸਾਡਾ ਵਿਗਿਆਨ ਤੇ ਹੋਰ ਵਿਸ਼ਿਆਂ ਦਾ ਅਧਿਐਨ ਸੀਮਿਤ ਰਿਹਾ ਹੈ। ਮੱਧ ਕਾਲ ਦੇ ਭਾਰਤ ਵਿਚ ਸਾਡਾ ਧਿਆਨ ਸਾਡੀਆਂ ਅਜੋਕੀਆਂ ਭਾਸ਼ਾਵਾਂ ਵੱਲ ਗਿਆ ਤਾਂ ਇਹ ਭਾਸ਼ਾਵਾਂ ਵੀ ਵਿਕਸਿਤ ਹੋਣ ਲੱਗੀਆਂ। ਅਸਲ ਵਿਚ, ਸੰਸਕ੍ਰਿਤ ਪੰਜਵੀਂ-ਛੇਵੀਂ ਸਦੀ ਈਸਾ-ਪੂਰਬ ਤੋਂ ਹੀ ਲੋਕਾਂ ਦੀ ਮਾਤ-ਭਾਸ਼ਾ ਨਹੀਂ ਸੀ ਰਹੀ। ਭਗਵਾਨ

ਬੁੱਧ ਨੇ ਪਾਲੀ ਵਰਤੀ; ਭਗਵਾਨ ਮਹਾਵੀਰ ਨੇ ਵੀ ਪ੍ਰਾਕ੍ਰਿਤ ਵਰਤੀ ਤੇ ਤੀਜੀ ਸਦੀ ਈਸਾ-ਪੂਰਬ ਮਹਾਰਾਜ ਅਸ਼ੋਕ ਨੇ ਆਪਣੇ ਸ਼ਿਲਾਲੇਖ ਪ੍ਰਾਕ੍ਰਿਤਾਂ ਵਿਚ ਲਿਖਵਾਏ। ਜੇ ਸੰਸਕ੍ਰਿਤ ਲੋਕਾਂ ਦੀ ਬੋਲੀ ਹੁੰਦੀ ਤਾਂ ਭਗਵਾਨ ਬੁੱਧ, ਭਗਵਾਨ ਮਹਾਵੀਰ ਤੇ ਮਹਾਰਾਜਾ ਅਸ਼ੋਕ ਸੰਸਕ੍ਰਿਤ ਦਾ ਪ੍ਰਯੋਗ ਕਰਦੇ।

ਸਿੱਖਿਆ ਦੇ ਮਾਧਿਅਮ ਦਾ ਇਤਿਹਾਸ ਪੰਜਾਬ ਵਿਚ ਬਹੁਤ ਹੀ ਦੁਖਦਾਈ ਹੈ। ਜਦੋਂ ਅੰਗਰੇਜ਼ਾਂ ਨੇ ਪੰਜਾਬ ਉੱਤੇ ਆਪਣਾ ਰਾਜ ਸਥਾਪਿਤ ਕਰ ਲਿਆ ਤਾਂ ਮੁੱਢਲੀ ਸਿੱਖਿਆ ਦਾ ਮਾਧਿਅਮ ਉਰਦੂ ਭਾਸ਼ਾ ਬਣੀ। ਪੰਜਾਬ ਵਿਚ ਉਰਦੂ ਭਾਸ਼ਾ ਨਹੀਂ ਬੋਲੀ ਜਾਂਦੀ ਸੀ। ਬੰਗਾਲ ਵਿਚ ਬੰਗਾਲੀ ਸੀ ਤਾਂ ਪੰਜਾਬ ਵਿਚ ਪੰਜਾਬੀ ਨੂੰ ਉਹ ਸਥਾਨ ਕਿਉਂ ਨਹੀਂ ਦਿੱਤਾ ਗਿਆ ? ਇਹ ਇਕ ਅੰਗਰੇਜ਼ਾਂ ਦੀ ਚਾਲ ਸੀ। ਇਸ ਸਿੱਖਿਆ-ਨੀਤੀ ਨਾਲ ਉਨ੍ਹਾਂ ਨੇ ਹਿੰਦੂਆਂ, ਸਿੱਖਾਂ ਤੇ ਮੁਸਲਮਾਨਾਂ ਵਿਚ ਫੁੱਟ ਪਾ ਦਿੱਤੀ। ਵੀਹਵੀਂ ਸਦੀ ਵਿਚ ਕੋਈ ਵੀ ਮੁਸਲਮਾਨ ਪੰਜਾਬੀ ਦਾ ਵੱਡਾ ਲੇਖਕ ਨਹੀਂ ਬਣਿਆ। ਇਸ ਸਿੱਖਿਆ-ਨੀਤੀ ਨਾਲ ਅੰਗਰੇਜ਼ਾਂ ਨੇ ਭਾਰਤ ਦੀ ਵੰਡ ਦੀ ਨੀਂਹ ਵੀ ਰੱਖ ਦਿੱਤੀ। ਅੰਗਰੇਜ਼ਾਂ ਦਾ ਕਹਿਣਾ ਸੀ ਕਿ ਉਰਦੂ ਕਿਉਂਕਿ ਇਕ ਵਿਕਸਿਤ ਜ਼ਬਾਨ ਸੀ, ਇਸ ਲਈ ਉਸ ਨੂੰ ਸਿੱਖਿਆ ਦੇ ਮਾਧਿਅਮ ਵਜੋਂ ਅਪਣਾਇਆ ਗਿਆ, ਪਰ ਸਬਟੈਕਸਟ ਇਹ ਸੀ ਕਿ ਕਿਵੇਂ ਪੰਜਾਬ ਦੇ ਹਿੰਦੂਆਂ, ਸਿੱਖਾਂ ਤੇ ਮੁਸਲਮਾਨਾਂ ਨੂੰ ਇਕ ਦੂਜੇ ਦਾ ਵਿਰੋਧੀ ਤੇ ਦੁਸ਼ਮਨ ਬਣਾਇਆ ਜਾਏ। ਉਹ ਸਫਲ ਹੋਏ ਤੇ ਪੰਜਾਬੀ ਦਾ ਨੁਕਸਾਨ ਹੋਇਆ। ਕੋਈ ਇਨ੍ਹਾਂ ਅੰਗਰੇਜ਼ਾਂ ਨੂੰ ਪੁੱਛੇ ਕਿ ਮੁੱਢਲੀ ਵਿਦਿਆ ਵਿਚ ਅਸੀਂ ਕੋਈ ਅਰਸਤੂ ਦਾ ਦਰਸ਼ਨ ਪੜ੍ਹਾਉਂਦੇ ਹਾਂ ਕਿ ਇਕ ਵਿਕਸਿਤ ਜ਼ਬਾਨ ਦੀ ਲੋੜ ਸੀ ? ਜੇ ਇਕ ਵਿਕਸਿਤ ਭਾਸ਼ਾ ਦੀ ਲੋੜ ਸੀ ਤਾਂ ਅੰਗਰੇਜ਼ੀ ਕਿਉਂ ਨਹੀਂ ਲਾਗੂ ਕਰ ਦਿੱਤੀ ? ਉਰਦੂ ਨਾਲੋਂ ਅੰਗਰੇਜ਼ੀ ਜ਼ਿਆਦਾ ਵਿਕਸਿਤ ਸੀ !

ਮਾਤ-ਭਾਸ਼ਾ ਵਿਚ ਮੁੱਢਲੀ ਸਿੱਖਿਆ ਦਾ ਇਤਿਹਾਸ ਬਹੁਤ ਪੁਰਾਣਾ ਹੈ। ਪਲੈਟੋ ਨੇ ਆਪਣੀ *Republic* ਵਿਚ ਇਹ ਗੱਲ ਛੇੜੀ, ਰੂਸੋ ਨੇ *Candide* ਵਿਚ ਤੇ ਵੀਹਵੀਂ ਸਦੀ ਵਿਚ ਡੀਵੀ (Dewy), ਵਿਲੀਅਮ ਜੇਮਜ਼, ਬਲੂਮਫ਼ੀਲਡ ਤੇ ਚੌਮਸਕੀ ਨੇ। ਮਾਤ-ਭਾਸ਼ਾ ਬੱਚੇ ਲਈ ਬਾਹਰਲੀ ਦੁਨੀਆ ਨਾਲ ਰਿਸ਼ਤੇ ਕਾਇਮ ਕਰਨ ਦਾ ਇਕ ਸਾਧਨ ਹੈ। ਟੈਗੋਰ ਦੀ ਇਕ ਕਵਿਤਾ ਹੈ 'ਕਰਣ-ਕੁੰਤੀ ਸੰਵਾਦ'। ਕੁੰਤੀ ਕਰਣ ਨੂੰ ਸੰਬੋਧਿਤ ਕਰਦੀ ਹੈ :

*ਵਤਸ, ਤੋਰ ਜੀਵਨੇਰ ਪ੍ਰਥਮ ਪ੍ਰਭਾਤੇ*
*ਪਰਿਚਯ ਕਰਾਯੇ ਛਿ ਤੋਰੇ ਵਿਸ਼ਵ-ਸਾਂਥੇ*

"ਹੇ ਪੁੱਤਰ, ਤੇਰੇ ਜੀਵਨ ਦੀ ਪਹਿਲੀ ਪ੍ਰਭਾਤ ਵੇਲੇ, ਮੈਂ ਤੇਰਾ ਸੰਸਾਰ ਨਾਲ ਪਰਚਾ ਕਰਵਾਇਆ ਸੀ।"

ਮਾਤ-ਭਾਸ਼ਾ ਸਾਨੂੰ ਸੰਸਾਰ ਨਾਲ ਮਿਲਾਉਂਦੀ ਹੈ, ਸੰਸਾਰ ਨਾਲ ਸਾਡੀ ਪਛਾਣ ਕਰਵਾਉਂਦੀ ਹੈ। ਇਉਂ ਜਾਪਦਾ ਹੈ ਕਿ ਹਰ ਮਾਤ-ਭਾਸ਼ਾ ਉਪਰੋਕਤ ਸਤਰਾਂ ਰਾਹੀਂ ਹਰ ਬੱਚੇ ਨੂੰ ਸੰਬੋਧਿਤ ਹੈ। ਮਾਤ-ਭਾਸ਼ਾ ਨਾਲ ਸਾਡੀ ਗਿਆਨ-ਪ੍ਰਾਪਤ ਕਰਨ ਦੀ ਨੀਂਹ ਬੱਝਦੀ ਹੈ; ਮਾਤ-ਭਾਸ਼ਾ ਨਾਲ ਅਸੀਂ ਸਮਾਜਿਕ ਵਰਗਾਂ (Social categories) ਨੂੰ ਸਮਝਦੇ ਹਾਂ। ਜਿਨ੍ਹਾਂ ਬੱਚਿਆਂ ਨੇ ਮਾਤ-ਭਾਸ਼ਾ ਨਾਲ ਮੁੱਢਲੀ ਉਮਰ ਵਿਚ ਇਕ ਚੰਗਾ ਉਸਾਰੂ ਰਿਸ਼ਤਾ ਕਾਇਮ ਕੀਤਾ ਹੋਵੇ, ਉਹ ਜੀਵਨ ਵਿਚ ਸਫਲ ਹੁੰਦੇ ਹਨ। ਜਿਹੜੇ ਬੱਚੇ ਕਿਸੇ ਦੂਜੀ

ਭਾਸ਼ਾ ਨਾਲ ਪਲਦੇ ਹਨ, ਉਨ੍ਹਾਂ ਵਿਚ, ਆਮ ਤੌਰ ਉੱਤੇ, ਬੌਧਿਕ ਤੇ ਭਾਸ਼ਾਈ ਘਾਟਾਂ ਰਹਿ ਜਾਂਦੀਆਂ ਹਨ।

ਸਾਡਾ ਇਕ ਬੁਨਿਆਦੀ ਤੇ ਵਿਧਾਨਿਕ ਹੱਕ ਹੈ ਕਿ ਬੱਚਿਆਂ ਦੀ ਮੁੱਢਲੀ ਸਿੱਖਿਆ ਮਾਤ-ਭਾਸ਼ਾ ਪੰਜਾਬੀ ਵਿਚ ਹੋਵੇ। ਇਹ ਨਾ ਕੇਵਲ ਵਿਧਾਨਿਕ ਹੱਕ ਹੈ ਸਗੋਂ ਇਕ ਮਨੋਵਿਗਿਆਨਿਕ ਤੇ ਵਿਗਿਆਨਿਕ ਲੋੜ ਵੀ ਹੈ। ਜੇ ਅੰਗਰੇਜ਼ੀ ਪੜ੍ਹਾਉਣੀ ਇਤਨੀ ਹੀ ਜ਼ਰੂਰੀ ਹੈ ਤਾਂ ਪ੍ਰੌਢ ਸਿੱਖਿਆ ਵਿਚ, ਪੰਜਾਬੀ ਦੀ ਥਾਂ ਉੱਤੇ ਪੰਜਾਬ ਵਿਚ ਅੰਗਰੇਜ਼ੀ ਹੀ ਕਿਉਂ ਨਹੀਂ ਪੜ੍ਹਾ ਦਿੱਤੀ ਜਾਂਦੀ ? ਅੱਜ ਦੇ ਵਾਤਾਵਰਨ ਵਿਚ ਮਾਤ-ਭਾਸ਼ਾ ਵਿਚ ਮੁੱਢਲੀ ਸਿੱਖਿਆ ਮਨੁੱਖੀ ਹੱਕਾਂ ਦਾ ਹਿੱਸਾ ਹੈ ਤੇ UN ਦੇ ਕਈ ਮਤੇ ਇਸ ਬਾਰੇ ਮੌਜੂਦ ਹਨ।

ਅੰਗਰੇਜ਼ੀ ਦੀ ਪੜ੍ਹਾਈ, ਆਮ ਤੌਰ ਉੱਤੇ, ਛੇਵੀਂ ਜਮਾਤ ਤੋਂ ਸ਼ੁਰੂ ਹੁੰਦੀ ਹੈ ਤੇ ਅਸੀਂ ਉਮੀਦ ਕਰਦੇ ਹਾਂ ਕਿ ਬੱਚਿਆਂ ਨੂੰ ਅੰਗਰੇਜ਼ੀ ਦੇ ਮੁੱਢਲੇ ਨਿਯਮ ਤਾਂ ਆਉਂਦੇ ਹੀ ਹੋਣਗੇ। ਹੇਠ ਲਿਖੇ ਦੋ ਵਾਕ ਵੇਖੋ :

1. Your letter received me—ਆਪ ਜੀ ਦਾ ਪੱਤਰ ਮਿਲਿਆ
2. Active ਤੋਂ Passive ਬਣਾਓ :
   Active : John ate fish.
   Passive : John was eaten by fish.

(ਇਹ ਦੋਵੇਂ ਵਾਕ B.A. Pass course English ਦੇ ਦਿੱਲੀ ਯੂਨੀਵਰਸਿਟੀ ਦੇ ਵਿਦਿਆਰਥੀਆਂ ਦੇ ਹਨ)

ਹੁਣ ਅਸੀਂ ਪਹਿਲੀ ਜਮਾਤ ਤੋਂ ਅੰਗਰੇਜ਼ੀ ਪੜ੍ਹਾਈਏ ਤਾਂ ਜੋ ਇਹੋ ਜਿਹੀ ਵਧੀਆ ਅੰਗਰੇਜ਼ੀ ਲਿਖਣ ਵਿਚ ਸਾਡੇ ਬੱਚੇ ਪ੍ਰਬੀਨ ਹੋ ਜਾਣ!

ਪ੍ਰੋ. ਪ੍ਰੀਤਮ ਸਿੰਘ ਹੋਰੀਂ ਅਧਿਆਪਕਾਂ ਦੇ ਅਧਿਆਪਕ ਹਨ; ਮੈਂ ਉਨ੍ਹਾਂ ਦਾ ਵਿਦਿਆਰਥੀ ਤਾਂ ਨਹੀਂ ਰਿਹਾ ਪਰ ਉਨ੍ਹਾਂ ਕੋਲੋਂ ਬਹੁਤ ਕੁੱਝ ਸਿੱਖਿਆ ਹੈ। ਇਸ ਪੁਸਤਕ ਬਾਰੇ ਮੈਨੂੰ ਉਨ੍ਹਾਂ ਨੇ ਕੁੱਝ ਲਿਖਣ ਲਈ ਆਖਿਆ, ਮੈਂ ਉਨ੍ਹਾਂ ਦਾ ਧੰਨਵਾਦੀ ਹਾਂ। ਇਹ ਆਖ ਕੇ ਉਨ੍ਹਾਂ ਮੈਨੂੰ ਨਿਵਾਜਿਆ ਹੈ, ਮੇਰੇ ਲਈ ਉਹ Platonic ideal ਰਹੇ ਹਨ। ਪ੍ਰੋ. ਪ੍ਰੀਤਮ ਸਿੰਘ ਵਿਚ ਇਤਨੀ ਹਿੰਮਤ ਹੈ ਕਿ ਖਰੀ ਖਰੀ ਸੁਣਾਉਣ ਤੋਂ ਘਬਰਾਉਂਦੇ ਨਹੀਂ ਤੇ ਘਬਰਾਉਣ ਵੀ ਕਿਉਂ ? ਉਨ੍ਹਾਂ ਕੋਲ ਤਾਂ ਗੁਰੂ ਨਾਨਕ ਦੀ ਬਾਣੀ ਹੈ :

**ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ ॥** *(ਤਿਲੰਗ ਮ: ੧)*

# ਪੰਜਾਬ ਦੇ ਸਰਕਾਰੀ ਸਕੂਲਾਂ ਵਿਚ ਪਹਿਲੀ ਜਮਾਤ ਤੋਂ ਅੰਗਰੇਜ਼ੀ ਦੀ ਪੜ੍ਹਾਈ— ਇਕ ਭਾਸ਼ਾ-ਵਿਗਿਆਨਿਕ ਦ੍ਰਿਸ਼ਟੀਕੋਣ

[ਡਾ. ਮੁਖ਼ਤਿਆਰ ਸਿੰਘ ਗਿੱਲ]

ਪੰਜਾਬੀ ਭਾਸ਼ਾ, ਸਾਹਿੱਤ ਤੇ ਸਭਿਆਚਾਰ ਦੇ ਵਿਕਾਸ ਤੇ ਪੰਜਾਬੀ ਸੂਬੇ ਦੀ ਕਾਇਮੀ ਲਈ ਮੋਰਚੇ ਲੱਗੇ, ਪੰਜਾਬੀ ਪਿਆਰੇ ਜੇਲ੍ਹਾਂ ਵਿਚ ਗਏ ਤੇ ਪੁਲਿਸ ਤੋਂ ਡਾਂਗਾਂ ਖਾਧੀਆਂ। ਅਖ਼ੀਰ ਵਿਚ ਵਿਸ਼ਾਲ ਪੰਜਾਬ ਦੇ ਨਾਲੋਂ ਹਰਿਆਣਾ, ਹਿਮਾਚਲ, ਯੂ.ਟੀ. ਚੰਡੀਗੜ੍ਹ ਦੀਆਂ ਵੱਡੀਆਂ ਕਾਤਰਾਂ ਲੁਹਾ ਕੇ, ਪੰਜਾਬੀ ਸੂਬਾ ਬਣ ਗਿਆ। ਸੌੜੀ ਸਿਆਸੀ ਦ੍ਰਿਸ਼ਟੀ ਰਾਹੀਂ, ਸਿਆਸੀ ਤਾਕਤ ਹਾਸਲ ਕਰਨ ਦਾ ਜਤਨ ਤਾਂ ਕਿਸੇ ਹੱਦ ਤਕ ਪੂਰਾ ਹੋ ਗਿਆ ਹੋਵੇਗਾ ਪਰ ਪੰਜਾਬੀ ਭਾਸ਼ਾ, ਪੰਜਾਬੀ ਸਾਹਿੱਤ ਅਤੇ ਪੰਜਾਬੀ ਸਭਿਆਚਾਰ ਦਾ ਵਿਕਾਸ ਆਸ ਦੇ ਉਲਟ, ਖੜੋਤਾ ਹੀ ਨਹੀਂ, ਸਗੋਂ ਉਲਟੇ ਰਾਹੇ ਪੈ ਗਿਆ। ਪੰਜਾਬੀ ਵਿਚ ਛਪਦੀਆਂ ਪੁਸਤਕਾਂ ਦੀ ਗਿਣਤੀ ਹਜ਼ਾਰਾਂ ਤੋਂ ਸੈਂਕੜਿਆਂ ਉੱਤੇ ਆ ਗਈ ਹੈ। ਪੰਜਾਬੀ ਦੀ ਪੜ੍ਹਾਈ ਦਾ ਭੂਗੋਲਿਕ ਖੇਤਰ ਸੀਮਿਤ ਹੋ ਗਿਆ ਹੈ। ਕਾਗ਼ਜ਼ੀ ਸਰਕਾਰੀ ਸਰਪ੍ਰਸਤੀ ਦੇ ਬਾਵਜੂਦ, ਹਰ ਪੱਧਰ 'ਤੇ ਪੰਜਾਬੀ ਭਾਸ਼ਾ ਦਾ ਵਿਕਾਸ ਨਾਂ-ਮਾਤਰ ਹੀ ਰਹਿ ਗਿਆ ਹੈ। ਰਹਿੰਦੀ ਕਸਰ ਵਰਤਮਾਨ ਸਰਕਾਰ ਨੇ ਪੂਰੀ ਕਰ ਦਿੱਤੀ ਹੈ। ਪੰਜਾਬ ਦੇ ਸਰਕਾਰੀ ਸਕੂਲਾਂ ਵਿਚ ਪਹਿਲੀ ਜਮਾਤ ਤੋਂ ਅੰਗਰੇਜ਼ੀ ਭਾਸ਼ਾ ਪੜ੍ਹਾਉਣੀ ਸ਼ੁਰੂ ਕਰ ਦਿੱਤੀ ਹੈ। ਅੰਨ੍ਹੀ ਦੇ ਸਿਵਿਆਂ ਦੇ ਰਾਹ ਪੈਣ ਨਾਲੋਂ ਭੈੜੀ ਸਥਿਤੀ ਪੈਦਾ ਕਰ ਦਿੱਤੀ ਗਈ ਹੈ। ਇਸ ਪੱਖੋਂ ਸਚੇਤ ਵਿਦਵਾਨਾਂ ਨੇ ਅਖ਼ਬਾਰਾਂ ਰਾਹੀਂ, ਕਾਨਫ਼ਰੰਸਾਂ ਰਾਹੀਂ, ਸਰਕਾਰ ਨੂੰ ਇਸ ਨੀਤੀ ਦੇ ਨੁਕਸਾਨ ਤੋਂ ਜਾਣੂੰ ਕਰਵਾਉਣ ਦੀਆਂ ਕੋਸ਼ਿਸ਼ਾਂ ਕੀਤੀਆਂ ਹਨ। ਸੁਪ੍ਰਸਿੱਧ ਵਿਦਵਾਨ ਪ੍ਰੋ. ਪ੍ਰੀਤਮ ਸਿੰਘ, ਪਟਿਆਲਾ, ਵਿਸਥਾਰਪੂਰਵਕ ਲੇਖਾਂ ਰਾਹੀਂ, ਪਹਿਲੀ ਜਮਾਤ ਤੋਂ ਪੜ੍ਹਾਈ ਜਾਣ ਵਾਲੀ ਅੰਗਰੇਜ਼ੀ ਦੇ ਮਾਰੂ ਪ੍ਰਭਾਵਾਂ ਤੋਂ ਸਚੇਤ ਕਰਾਉਂਦੇ ਆ ਰਹੇ ਹਨ। ਪ੍ਰੋ. ਪ੍ਰੀਤਮ ਸਿੰਘ ਅਨੇਕ ਦਲੀਲਾਂ ਦੇਣ ਦੇ ਨਾਲ ਨਾਲ, ਭਾਸ਼ਾਵਾਂ ਦੀ ਖੋਜ ਲਈ ਸਥਾਪਿਤ ਕੇਂਦਰਾਂ ਦੇ ਵਿਚਾਰ ਵੀ ਪੇਸ਼ ਕਰ ਚੁੱਕੇ ਹਨ। ਭਾਰਤ ਦੇ ਉੱਘੇ ਭਾਸ਼ਾ-ਵਿਗਿਆਨੀਆਂ ਵੱਲੋਂ ਪੇਸ਼ ਕੀਤੇ ਗਏ ਦ੍ਰਿਸ਼ਟੀਕੋਣ ਦੀ ਵੀ ਗੱਲ ਕਰ ਚੁੱਕੇ ਹਨ ਪਰ ਅੰਗਰੇਜ਼ੀ ਪੜ੍ਹਾਉਣ ਲਈ ਪੰਜਾਬ ਸਰਕਾਰ ਦੀ ਗ਼ੈਰ-ਭਾਸ਼ਾ-ਵਿਗਿਆਨਿਕ ਦ੍ਰਿਸ਼ਟੀ ਤੋਂ ਉਲੀਕੀ ਗਈ ਨੀਤੀ ਅਤੇ ਵਿਸ਼ੇਸ਼ ਕਰ ਕੇ ਉਸ ਦੀ ਬੇਲੋੜੀ ਜ਼ਿੱਦ ਨੇ, ਪੰਜਾਬੀ ਦੇ ਵਿਕਾਸ ਨੂੰ ਤਾਂ ਰੋਕਿਆ ਹੀ ਹੈ, ਇਸ ਦੇ ਨਾਲ ਨਾਲ ਪਹਿਲੀ ਜਮਾਤ ਤੋਂ ਅੰਗਰੇਜ਼ੀ ਸ਼ੁਰੂ ਕਰਾ ਕੇ, ਪੰਜਾਬ ਦੇ ਸਰਕਾਰੀ ਸਕੂਲਾਂ ਵਿਚ ਪੜ੍ਹਦੇ ਬੱਚਿਆਂ ਦੇ ਬੌਧਿਕ ਵਿਕਾਸ ਨੂੰ ਵੀ ਬੰਨ੍ਹ ਮਾਰ ਦਿੱਤਾ ਹੈ।

ਦ੍ਰਿਸ਼ਟੀ ਤੋਂ ਕੀਤੇ ਗਏ ਇਸ ਫ਼ੈਸਲੇ ਨਾਲ ਛੋਟੇ ਬੱਚਿਆਂ ਦਾ ਮਾਨਸਿਕ ਵਿਕਾਸ ਹੀ ਨਹੀਂ ਰੁਕੇਗਾ, ਸਗੋਂ ਛੋਟੀ ਉਮਰ ਤੋਂ ਸ਼ੁਰੂ ਕੀਤੀ ਗਈ ਅੰਗਰੇਜ਼ੀ ਦੀ ਪੜ੍ਹਾਈ, ਪੰਜਾਬੀ ਸਿੱਖਣ ਦੇ ਰਾਹ ਵਿਚ ਵੀ ਬਹੁਤ ਵੱਡਾ ਰੋੜਾ ਬਣ ਜਾਵੇਗੀ ਅਤੇ ਇਹ ਰੁਕਾਵਟ ਬੰਨ੍ਹ ਦਾ ਰੂਪ ਧਾਰ ਲਵੇਗੀ, ਜਿਸ ਨੂੰ ਪਾਰ ਕਰਨਾ ਅਸੰਭਵ ਹੋ ਜਾਵੇਗਾ।

ਇਸ ਵਿਚ ਸੰਦੇਹ ਨਹੀਂ ਕਿ ਅੰਗਰੇਜ਼ੀ ਭਾਸ਼ਾ ਦੀ ਪੜ੍ਹਾਈ ਉਚੇਰੀ ਸਿੱਖਿਆ ਲਈ ਲਾਭਦਾਇਕ ਹੀ ਨਹੀਂ, ਬਲਕਿ ਅਵੱਸ਼ਕ ਬਣ ਗਈ ਹੈ, ਕਿਉਂਕਿ ਭਾਰਤੀ ਖ਼ਿੱਤੇ ਵਿਚ ਗਿਆਨ-ਵਿਗਿਆਨ ਦਾ ਪ੍ਰਵੇਸ਼ ਮੁਖ ਤੌਰ ਉੱਤੇ, ਅੰਗਰੇਜ਼ੀ ਰਾਹੀਂ ਹੋ ਰਿਹਾ ਹੈ। ਸੋ ਜਿਸ ਨੇ ਉਚੇਰਾ ਗਿਆਨ ਪ੍ਰਾਪਤ ਕਰਨਾ ਹੈ ਉਸ ਦੀ ਲੋੜ ਅਨੁਸਾਰ, ਸਮੇਂ ਸਮੇਂ, ਅੰਗਰੇਜ਼ੀ ਭਾਸ਼ਾ ਸਿਖਾਈ ਜਾ ਸਕਦੀ ਹੈ ਪਰ ਜਿਨ੍ਹਾਂ ਵਿਚਾਰਿਆਂ ਨੇ ਕਾਲਜ ਜਾਂ ਯੂਨੀਵਰਸਿਟੀ ਤਕ ਅੱਪੜਨਾ ਹੀ ਨਹੀਂ, ਉਨ੍ਹਾਂ ਦੇ ਗਲ ਵਿਚ ਇਹ ਪੱਥਰ ਲਟਕਾਉਣ ਦੀ ਕੀ ਲੋੜ ਹੈ ?

ਭਾਸ਼ਾ ਵਿਗਿਆਨ ਦਾ ਵਿਦਿਆਰਥੀ ਹੋਣ ਦੇ ਨਾਤੇ ਮੈਂ ਇਸ ਮਸਲੇ ਬਾਰੇ ਕੁੱਝ ਕੁ ਗੰਭੀਰ ਸਮੱਸਿਆਵਾਂ ਪਾਠਕਾਂ ਅਤੇ ਪੰਜਾਬ ਸਰਕਾਰ ਦੇ ਧਿਆਨ ਵਿਚ ਲਿਆਉਣੀਆਂ ਚਾਹੁੰਦਾ ਹਾਂ ਜਿਨ੍ਹਾਂ ਉੱਤੇ ਅਕਾਦਮਿਕ ਦ੍ਰਿਸ਼ਟੀ ਤੋਂ ਗ਼ੌਰ ਕਰਨਾ ਜ਼ਰੂਰੀ ਹੈ। ਪ੍ਰਾਇਮਰੀ ਪੱਧਰ ਦੇ ਅਧਿਆਪਕਾਂ ਦੀ ਸਿਖਲਾਈ ਸਮੇਂ, ਮੇਰੇ ਗਿਆਨ ਅਨੁਸਾਰ, ਇਹ ਸਿੱਖਿਆ ਨਹੀਂ ਦਿੱਤੀ ਜਾਂਦੀ ਕਿ ਪਹਿਲੀ ਭਾਸ਼ਾ, ਦੂਸਰੀ ਭਾਸ਼ਾ ਅਤੇ ਵਿਸ਼ੇਸ਼ ਕਰਕੇ ਬਦੇਸੀ ਭਾਸ਼ਾ ਪੜ੍ਹਾਉਣ ਦੀਆਂ ਕੀ ਕੀ ਵਿਧੀਆਂ ਹਨ। ਇਨ੍ਹਾਂ ਵੱਖੋ-ਵੱਖਰੀਆਂ ਸਥਿਤੀਆਂ ਦੀਆਂ ਭਾਸ਼ਾਵਾਂ ਪੜ੍ਹਾਉਂਦਿਆਂ ਕਿਹੜੀਆਂ ਕਿਹੜੀਆਂ ਗੱਲਾਂ ਦਾ ਧਿਆਨ ਰੱਖਿਆ ਜਾਣਾ ਜ਼ਰੂਰੀ ਹੁੰਦਾ ਹੈ; ਕਿਹੜੀ ਭਾਸ਼ਾ ਸਿੱਖਦਿਆਂ, ਬੱਚੇ ਕਿਹੜੀਆਂ ਗ਼ਲਤੀਆਂ ਕਰਦੇ ਹਨ; ਇਨ੍ਹਾਂ ਗ਼ਲਤੀਆਂ ਦਾ ਵਿਸ਼ਲੇਸ਼ਣ ਕਿਵੇਂ ਕਰਨਾ ਹੈ ਤੇ ਇਨ੍ਹਾਂ ਦਾ ਸੁਧਾਰ ਕਿਵੇਂ ਕਰਨਾ ਹੈ, ਆਦਿ, ਆਦਿ। ਜੇ ਪ੍ਰਾਇਮਰੀ ਪੱਧਰ ਦੀ ਪੜ੍ਹਾਈ ਲਈ ਤਿਆਰ ਕੀਤੇ ਗਏ ਅਧਿਆਪਕਾਂ ਨੂੰ ਹੀ ਵੱਖੋ-ਵੱਖਰੀਆਂ ਭਾਸ਼ਾ-ਸਥਿਤੀਆਂ ਬਾਰੇ ਗਿਆਨ ਨਹੀਂ, ਫੇਰ ਉਹ ਪਹਿਲੀ ਜਮਾਤ ਤੋਂ ਅੰਗਰੇਜ਼ੀ (ਬਦੇਸੀ ਭਾਸ਼ਾ) ਪੜ੍ਹਾਉਂਦਿਆਂ, ਅੰਗਰੇਜ਼ੀ ਦੇ ਉਚਾਰਣ ਬਾਰੇ ਬੱਚਿਆਂ ਨੂੰ ਕੀ ਪੜ੍ਹਾਉਣਗੇ ?

ਇਸ ਮਸਲੇ ਨੂੰ ਹੋਰ ਸਪਸ਼ਟ ਕਰਨ ਲਈ ਭਾਸ਼ਾ ਤੇ ਲਿਪੀ ਬਾਰੇ ਗੱਲ ਕਰਨੀ ਜ਼ਰੂਰੀ ਬਣਦੀ ਹੈ। ਪੰਜਾਬੀ, ਭਾਰਤ ਵਿਚ, ਗੁਰਮੁਖੀ ਲਿਪੀ ਵਿਚ ਲਿਖੀ ਜਾਂਦੀ ਹੈ। ਪੰਜਾਬ ਦੇ ਪਿੰਡਾਂ ਵਿਚ ਜੰਮਿਆ-ਪਲਿਆ ਬੱਚਾ, ਸਕੂਲ ਜਾਣ ਤਕ, ਪੰਜਾਬੀ ਭਾਸ਼ਾ ਜਾਣਦਾ ਹੁੰਦਾ ਹੈ ਅਤੇ ਉਸ ਨੇ ਸਕੂਲ ਦਾਖ਼ਲ ਹੋ ਕੇ ਗੁਰਮੁਖੀ ਲਿਖਣੀ-ਪੜ੍ਹਨੀ ਸਿੱਖਣੀ ਹੁੰਦੀ ਹੈ। ਧੁਨੀਆਤਮਕ ਤੇ ਵਾਕਾਤਮਕ ਦ੍ਰਿਸ਼ਟੀਆਂ ਤੋਂ ਇਹ ਬੱਚੇ ਪੰਜਾਬੀ ਦੀ ਭਾਸ਼ਾਈ ਜੁਗਤ ਅਨੁਸਾਰ ਠੀਕ ਪੰਜਾਬੀ ਬੋਲਦੇ ਹਨ। ਹਰ ਇਕ ਸ਼ਬਦ ਦੇ ਅਰਥ ਤੇ ਉਸ ਦੀ ਵਿਆਕਰਣ ਤੋਂ ਅਚੇਤ ਤੌਰ ਉੱਤੇ ਜਾਣੂ ਹੁੰਦੇ ਹਨ। ਭਾਵੇਂ ਇਨ੍ਹਾਂ ਸੰਕਲਪਾਂ ਬਾਰੇ ਸਿਧਾਂਤਕ ਪੱਖੋਂ ਉਨ੍ਹਾਂ ਨੂੰ ਕੋਈ ਗਿਆਨ ਨਹੀਂ ਹੁੰਦਾ ਪਰ ਅੰਗਰੇਜ਼ੀ ਇਕ ਬਦੇਸੀ ਭਾਸ਼ਾ ਹੈ, ਇਸ ਨੂੰ ਪੜ੍ਹਾਉਣ ਲਈ ਵਰਤੀ ਜਾਂਦੀ ਰੋਮਨ ਲਿਪੀ ਵੀ ਓਪਰੀ ਹੈ। ਅੰਗਰੇਜ਼ੀ ਭਾਸ਼ਾ ਦਾ ਹਰ ਇਕ ਸ਼ਬਦ ਅਤੇ ਉਸ ਦੇ ਨਾਲ ਜੁੜਿਆ ਅਰਥ, ਪੰਜਾਬੀ ਤੋਂ ਭਿੰਨ ਹੀ ਨਹੀਂ ਸਗੋਂ ਨਵੇਕਲਾ ਹੈ। ਅੰਗਰੇਜ਼ੀ ਲਈ ਵਰਤੀ ਜਾਂਦੀ ਰੋਮਨ ਲਿਪੀ ਦੀ ਲਿਖਤ ਦੀ ਵੀ ਆਪਣੀ ਨਵੇਕਲੀ ਜੁਗਤ ਹੈ ਜੋ ਗੁਰਮੁਖੀ ਨਾਲੋਂ ਭਿੰਨ ਹੈ। ਭਾਸ਼ਾਈ ਪੱਖੋਂ ਸਿਖਲਾਈ ਰਹਿਤ ਬਹੁਤੇ ਅਧਿਆਪਕ ਰੋਮਨ ਅੱਖਰਾਂ (letters) ਅਤੇ ਅੰਗਰੇਜ਼ੀ ਭਾਸ਼ਾ

ਦੀਆਂ ਧੁਨੀਆਂ (sounds) ਤੋਂ ਅਨਜਾਣ ਹੀ ਨਹੀਂ, ਸਗੋਂ ਕੋਰੇ ਹਨ। ਮਿਸਾਲ ਵਜੋਂ, ਪੰਜਾਬੀ ਵਿਚਲੀਆਂ ਮੌਖਿਕ ਮੂਰਧਨੀ ਧੁਨੀਆਂ ਟ/ਠ/ਡ/ਲਿਪੀ-ਚਿੰਨ੍ਹਾਂ ਦੇ ਮੁਕਾਬਲੇ, ਅੰਗਰੇਜ਼ੀ ਲਈ ਵਰਤੀਂਦੀ ਲਿਪੀ ਰੋਮਨ ਵਿਚ /t /ਤੇ /d/ ਦੋ ਹੀ ਅੱਖਰ ਹਨ। ਉੱਚਾਰਣ-ਵਿਧੀ ਅਤੇ ਉੱਚਾਰਣ-ਸਥਾਨ ਦੇ ਪੱਖੋਂ ਅੰਗਰੇਜ਼ੀ ਤੇ ਪੰਜਾਬੀ ਦੀਆਂ ਉਕਤ ਧੁਨੀਆਂ ਬਿਲਕੁਲ ਭਿੰਨ ਭਿੰਨ ਹਨ। ਭਾਵ ਇਹ ਕਿ ਪੰਜਾਬੀ ਦੀਆਂ ਟ/ਠ/ਡ/ਉਲਟਜੀਭੀ (ਮੂਰਧਨੀ) ਹਨ, ਜੋ ਜੀਭ ਦੀ ਨੋਕ ਦੇ ਹੇਠਲੇ ਹਿੱਸੇ ਨੂੰ ਉਲਟਾ ਕਰ ਕੇ, ਸਖ਼ਤ ਤਾਲੂ ਤੋਂ ਰੋਕ ਕੇ ਅਤੇ ਝਟਕੇ ਨਾਲ ਛੱਡ ਕੇ ਪੈਦਾ ਕੀਤੀਆਂ ਜਾਂਦੀਆਂ ਹਨ ਪਰ ਅੰਗਰੇਜ਼ੀ ਦੀਆਂ ਧੁਨੀਆਂ /t/d/ਦੰਤੀ ਹਨ ਜੋ ਕਿ ਜੀਭ ਦੇ ਉੱਪਰਲੇ ਹਿੱਸੇ ਦੇ, ਨੋਕ ਤੋਂ ਪਿਛਲੇ ਹਿੱਸੇ ਨੂੰ ਉਤਲੇ ਦੰਦਾਂ ਨਾਲ ਲਗਾ ਕੇ ਪੈਦਾ ਕੀਤੀਆਂ ਜਾਂਦੀਆਂ ਹਨ। ਸੋ, ਸਰਸਰੀ ਨਜ਼ਰੇ, ਪੰਜਾਬੀ ਦੇ /ਟ/ਡ/ਅਤੇ ਅੰਗਰੇਜ਼ੀ /t/d/ ਸਮਾਨ ਜਾਪਦੇ ਹਨ ਪਰ ਉੱਚਾਰਣ-ਸਥਾਨ ਤੇ ਉੱਚਾਰਣ-ਵਿਧੀ ਦੇ ਪੱਖੋਂ, ਅੰਗਰੇਜ਼ੀ ਤੇ ਪੰਜਾਬੀ ਧੁਨੀਆਂ ਬਿਲਕੁਲ ਭਿੰਨ ਹਨ। ਪ੍ਰਾਇਮਰੀ ਸਕੂਲਾਂ ਵਿਚ ਪੜ੍ਹਾ ਰਹੇ ਅਧਿਆਪਕ ਮੇਰੀ ਜਾਚੇ, ਇਨ੍ਹਾਂ ਬਾਰੀਕੀਆਂ ਤੋਂ ਅਨਜਾਣ ਹਨ। ਉਹ ਰੋਮਨ ਲਿਪੀ ਲਿਖਣੀ ਤਾਂ ਸਿਖਾ ਸਕਦੇ ਹਨ ਪਰ ਇਸ ਦਾ ਉੱਚਾਰਣ ਨਹੀਂ ਸਿਖਾ ਸਕਦੇ। ਇਸੇ ਤਰ੍ਹਾਂ top ਸ਼ਬਦ ਵਿਚ /t/(ਟੀ) ਦਾ ਉੱਚਾਰਣ ਗੁਰਮੁਖੀ ਦੇ ਠੱਠੇ ਵਾਲੀ ਮਹਾਪ੍ਰਾਣ ਧੁਨੀ ਜਿਹਾ ਹੁੰਦਾ ਹੈ ਪਰ pot ਵਿਚ /t/ (ਟੀ) ਦਾ ਉੱਚਾਰਣ ਪੰਜਾਬੀ ਟ ਦੀ ਤਰ੍ਹਾਂ ਅਲਪਪ੍ਰਾਣ ਹੁੰਦਾ ਹੈ। ਸੋ ਅੰਗਰੇਜ਼ੀ /t/ (ਟੀ) ਦਾ ਉੱਚਾਰਣ top ਅਤੇ pot ਦੋਵੇਂ ਸ਼ਬਦਾਂ ਵਿਚ ਭਿੰਨ ਭਿੰਨ ਹੈ।

ਪੰਜਾਬੀ ਲਿਖਣ ਲਈ ਗੁਰਮੁਖੀ ਦੇ ਦਸ ਸ੍ਵਰਾਂ ਨੂੰ ਅੰਕਿਤ ਕਰਨ ਲਈ ਤਿੰਨ ਅੱਖਰ (ੳ, ਅ, ੲ) ਹਨ ਪਰ ਦਸ ਦੇ ਦਸ ਸ੍ਵਰਾਂ ਨੂੰ ਅੰਕਿਤ ਕਰਨ ਲਈ ਇਨ੍ਹਾਂ ਤਿੰਨ ਅੱਖਰਾਂ ਦੇ ਉੱਤੇ, ਹੇਠਾਂ, ਅੱਗੇ, ਪਿੱਛੇ ਲਗਾਂ-ਮਾਤਰਾਂ ਲਗਾ ਕੇ ਪੰਜਾਬੀ ਦਾ ਉੱਚਾਰਣ ਅੰਕਿਤ ਕੀਤਾ ਜਾਂਦਾ ਹੈ। ਇਸ ਦੇ ਮੁਕਾਬਲੇ ਅੰਗਰੇਜ਼ੀ ਦੇ ਤਕਰੀਬਨ ਦਸ (ਸਪਸ਼ਟ) ਸ੍ਵਰਾਂ ਲਈ ਰੋਮਨ ਲਿਪੀ ਵਿਚ ਪੰਜ (a, e, i, o, u) ਅੱਖਰ ਹਨ। ਵੱਖੋ-ਵੱਖਰੀਆਂ ਸਥਿਤੀਆਂ ਵਿਚ ਇਨ੍ਹਾਂ ਅੱਖਰਾਂ ਨੂੰ ਵੱਖੋ-ਵੱਖਰੀਆਂ ਵਿਧੀਆਂ ਨਾਲ, ਵੱਖੋ-ਵੱਖਰੇ ਉੱਚਾਰਣਾਂ ਲਈ ਵਰਤਿਆ ਜਾਂਦਾ ਹੈ। ਅੰਗਰੇਜ਼ੀ ਭਾਸ਼ਾ ਦੇ ਸ੍ਵਰਾਂ ਲਈ ਵਰਤੇ ਜਾਂਦੇ ਇਹ ਪੰਜ ਅੱਖਰ ਪੰਜਾਬੀ ਬੱਚੇ ਘੋਟਾ ਲਾ ਕੇ ਹੀ ਸਿੱਖਦੇ ਹਨ ਪਰ ਇਨ੍ਹਾਂ ਦਾ ਸਹੀ ਉੱਚਾਰਣ ਨਹੀਂ ਕਰ ਸਕਦੇ। ਇਸੇ ਤਰ੍ਹਾਂ ਪੰਜਾਬੀ ਦੇ ਦਸ ਦੇ ਦਸ ਸ੍ਵਰ, ਮੌਖਿਕ ਵੀ ਤੇ ਨਾਸਿਕੀ ਵੀ, ਉਚਾਰੇ ਜਾ ਸਕਦੇ ਹਨ ਅਤੇ ਇਹ ਨਾਸਿਕਤਾ ਪੰਜਾਬੀ ਵਿਚ ਅਰਥਪੂਰਨ ਹੁੰਦੀ ਹੈ ਪਰ ਅੰਗਰੇਜ਼ੀ ਉੱਚਾਰਣ ਵਿਚ ਸ੍ਵਰਾਂ ਦੀ ਨਾਸਿਕਤਾ ਬਿਲਕੁਲ ਹੀ ਨਹੀਂ ਹੈ। ਇਨ੍ਹਾਂ ਦੀ ਥਾਂ ਉਸੇ ਸਥਾਨ ਦਾ ਨਾਸਿਕੀ ਵਿਅੰਜਨ (homo-organic nasal) ਉਚਾਰਿਆ ਜਾਂਦਾ ਹੈ। ਜਿਵੇਂ camp, tent, ਸ਼ਬਦਾਂ ਵਿਚ। ਪਰ ਗੁਰਮੁਖੀ ਵਿਚ ਨਾਸਿਕਤਾ ਬਿੰਦੀ ਅਤੇ ਟਿੱਪੀ ਰਾਹੀਂ ਅੰਕਿਤ ਕੀਤੀ ਜਾਂਦੀ ਹੈ।

ਉਕਤ ਕੁੱਝ ਕੁ ਉਦਾਹਰਣਾਂ ਤੋਂ ਸਾਡਾ ਮੰਤਵ ਸਿਰਫ਼ ਅੰਗਰੇਜ਼ੀ/ਪੰਜਾਬੀ ਦੋ ਵੱਖੋ-ਵੱਖਰੇ ਖ਼ਿੱਤਿਆਂ ਦੀਆਂ ਭਾਸ਼ਾਵਾਂ ਦੀਆਂ ਧੁਨੀਆਂ ਅਤੇ ਅੱਖਰਾਂ ਬਾਰੇ ਪੇਸ਼ ਆਉਂਦੀਆਂ ਮੁਸ਼ਕਲਾਂ ਬਾਰੇ ਸੰਕੇਤ ਕਰਨਾ ਹੀ ਹੈ। ਪਹਿਲੀ ਜਮਾਤ ਵਿਚ ਪੜ੍ਹਦਾ ਬੱਚਾ ਇਨ੍ਹਾਂ ਸਥਿਤੀਆਂ ਨੂੰ ਨਾ ਹੀ ਸਮਝ ਸਕਦਾ ਹੈ ਅਤੇ ਨਾ ਹੀ ਸਿੱਖ ਸਕਦਾ ਹੈ। ਹਾਂ, ਉੱਪਰਲੀਆਂ ਜਮਾਤਾਂ ਵਿਚ ਪਹੁੰਚ ਕੇ ਬੱਚੇ ਅੰਗਰੇਜ਼ੀ (ਬਦੇਸੀ) ਭਾਸ਼ਾ ਦੀਆਂ ਧੁਨੀਆਂ ਅਤੇ ਰੋਮਨ

ਲਿਪੀ ਦੇ ਅੱਖਰਾਂ ਤੇ ਉਨ੍ਹਾਂ ਦੇ ਉੱਚਾਰਣ ਅਤੇ ਲਿਖਤ ਦੀਆਂ ਬਾਰੀਕੀਆਂ ਨੂੰ ਸੌਖਾ ਸਮਝ ਸਕਦੇ ਹਨ।

ਇਸ ਬਾਰੇ ਦੋ ਰਾਵਾਂ ਨਹੀਂ ਕਿ ਪਹਿਲੀ ਭਾਸ਼ਾ, ਦੂਜੀ ਭਾਸ਼ਾ ਤੇ ਬਦੇਸੀ ਭਾਸ਼ਾ ਨੂੰ ਵੱਖੋ-ਵੱਖਰੀਆਂ ਭਾਸ਼ਾਈ ਤੇ ਭੂਗੋਲਿਕ ਸਥਿਤੀਆਂ ਵਿਚ ਪੜ੍ਹਾਉਣ ਦੀਆਂ ਵਿਧੀਆਂ, ਵੱਖ ਵੱਖ ਹਨ ਪਰ ਅਸੀਂ ਪਹਿਲੀ ਭਾਸ਼ਾ, ਅਰਥਾਤ ਪੰਜਾਬੀ ਨੂੰ ਗੁਰਮੁਖੀ ਲਿਪੀ ਰਾਹੀਂ ਪੜ੍ਹਾਉਣ ਦੀ ਵਿਧੀ ਨਾਲ ਹੀ ਅੰਗਰੇਜ਼ੀ ਨੂੰ ਰੋਮਨ ਲਿਪੀ ਵਿਚ ਪਹਿਲੀ ਜਮਾਤ ਤੋਂ ਪੜ੍ਹਾਉਣ ਦੀ ਅਸਫਲ ਕੋਸ਼ਿਸ਼ ਕਰ ਰਹੇ ਹਾਂ। ਇਹ, ਸਿੱਖਿਆ ਨਾਲ, ਭਾਸ਼ਾ ਨਾਲ, ਪੜ੍ਹ ਰਹੇ ਮਾਸੂਮ ਬੱਚਿਆਂ ਨਾਲ, ਬਹੁਤ ਵੱਡਾ ਧੱਕਾ ਹੈ। ਇਸ ਨਾਲ ਅਸੀਂ ਸਰਕਾਰੀ ਸਕੂਲਾਂ ਵਿਚ ਪੜ੍ਹਦੇ ਬੱਚਿਆਂ ਦੇ ਬੌਧਿਕ ਅਤੇ ਮਾਨਸਿਕ ਵਿਕਾਸ ਵਿਚ ਬੇਲੋੜੀਆਂ ਮੁਸ਼ਕਲਾਂ ਅਤੇ ਰੁਕਾਵਟਾਂ ਪਾ ਰਹੇ ਹਾਂ। ਪਹਿਲੀ ਭਾਸ਼ਾ, ਦੂਜੀ ਭਾਸ਼ਾ ਤੇ ਬਦੇਸੀ ਭਾਸ਼ਾ ਪੜ੍ਹਾਉਣ ਲਈ ਵੱਖੋ-ਵੱਖਰੀਆਂ ਭੂਗੋਲਿਕ, ਸਮਾਜਿਕ ਤੇ ਭਾਸ਼ਾਈ ਸਥਿਤੀਆਂ ਵਿਚ, ਵੱਖੋ-ਵੱਖਰੀ ਪਾਠ-ਸਾਮੱਗਰੀ ਦੀ ਲੋੜ ਹੁੰਦੀ ਹੈ। ਮਿਸਾਲ ਵਜੋਂ, ਪੰਜਾਬ ਵਿਚ, ਖ਼ਾਸ ਕਰ ਕੇ ਪੰਜਾਬ ਦੇ ਸਰਕਾਰੀ ਸਕੂਲਾਂ ਵਿਚ ਪੰਜਾਬੀ, ਪਹਿਲੀ ਭਾਸ਼ਾ ਵਜੋਂ ਪੜ੍ਹਾਈ ਜਾਂਦੀ ਹੈ। ਇਸ ਸਥਿਤੀ ਵਿਚ ਹਰ ਇਕ ਪੰਜਾਬੀ ਬੱਚੇ ਨੂੰ ਸਕੂਲ ਵਿਚ ਦਾਖ਼ਲ ਹੋਣ ਤੋਂ ਪਹਿਲਾਂ, ਪਹਿਲੀ ਭਾਸ਼ਾ ਪੰਜਾਬੀ ਆਉਂਦੀ ਹੈ ਤੇ ਸਕੂਲ ਵਿਚ ਦਾਖ਼ਲ ਹੋ ਕੇ ਉਸ ਨੇ ਗੁਰਮੁਖੀ ਲਿਪੀ ਸਿੱਖ ਕੇ ਗੁਰਮੁਖੀ ਵਿਚ ਲਿਖਣਾ ਤੇ ਪੜ੍ਹਨਾ ਹੀ ਸਿੱਖਣਾ ਹੁੰਦਾ ਹੈ। ਦੂਜੀ ਭਾਸ਼ਾ ਵਜੋਂ ਪੰਜਾਬ ਵਿਚ, ਆਮ ਤੌਰ ਉੱਤੇ, ਹਿੰਦੀ ਪੜ੍ਹਾਈ ਜਾਂਦੀ ਹੈ। ਪੰਜਾਬੀ ਬੱਚਾ ਜਿਸ ਨੇ ਪਹਿਲਾਂ ਗੁਰਮੁਖੀ ਲਿਖਣੀ-ਪੜ੍ਹਨੀ ਸਿੱਖ ਲਈ ਹੈ ਉਸ ਨੂੰ ਦੇਵਨਾਗਰੀ ਲਿਪੀ ਰਾਹੀਂ ਹਿੰਦੀ ਲਿਖਣੀ-ਪੜ੍ਹਨੀ ਸਿਖਾਉਣੀ ਹੁੰਦੀ ਹੈ। ਇਸ ਸਥਿਤੀ ਵਿਚ ਪੰਜਾਬੀ ਬੱਚੇ ਨੂੰ ਪਹਿਲੀ ਭਾਸ਼ਾ ਨਾਲੋਂ ਵੱਖਰੀਆਂ ਮੁਸ਼ਕਲਾਂ ਪੇਸ਼ ਆਉਂਦੀਆਂ ਹਨ। ਮਿਸਾਲ ਵਜੋਂ, ਦੇਵਨਾਗਰੀ ਅਤੇ ਗੁਰਮੁਖੀ ਲਿਪੀਆਂ ਵਿਚ ਸਪਰਸ਼ ਵਿਅੰਜਨਾਂ (ਮੌਖਿਕ) ਦੀ ਗਿਣਤੀ ਸਮਾਨ ਹੈ ਭਾਵ ਪੰਜ ਉੱਚਾਰਣ ਸਥਾਨਾਂ ਤੋਂ ਉਚਾਰੇ ਜਾਂਦੇ ਵੀਹ ਵਿਅੰਜਨਾਂ (ਮੌਖਿਕ) ਲਈ ਅੱਖਰਾਂ ਦੀ ਗਿਣਤੀ ਸਮਾਨ ਹੈ। ਪਰ ਪੰਜਾਬੀ ਵਿਚ ਹਰ ਇਕ ਉੱਚਾਰਣ ਸਥਾਨ ਤੋਂ ਤਿੰਨ ਤਿੰਨ ਵਿਅੰਜਨ ਹੀ ਉਚਾਰੇ ਜਾਂਦੇ ਹਨ ਪਰ ਲਿਖੇ ਦੇਵਨਾਗਰੀ ਵਾਂਗ ਚਾਰ ਚਾਰ ਹੀ ਜਾਂਦੇ ਹਨ। ਜਿਵੇਂ ਕ/ਖ/ਗ/ਘ, क/ख/ग/घ/ ਆਦਿ, ਆਦਿ। ਪੰਜਾਬੀ-ਭਾਸ਼ੀ ਬੱਚਾ 'ਘੋੜਾ' ਸ਼ਬਦ ਵਿਚ /ਘ/ ਦਾ ਉੱਚਾਰਣ ਅਘੋਸ਼ ਅਲਪਪ੍ਰਾਣ/ਕ/ਕਰਦਾ ਹੈ ਪਰ ਹਿੰਦੀ-ਭਾਸ਼ੀ घ ਦਾ ਉੱਚਾਰਣ ਸਘੋਸ਼ ਮਹਾਪ੍ਰਾਣ /घ/ਕਰਦਾ ਹੈ। ਬੱਚੇ ਤਾਂ ਕੀ, ਬਹੁਤੇ ਅਧਿਆਪਕ ਵੀ ਇਸ ਤੱਥ ਤੋਂ ਅਨਜਾਣ ਹਨ। ਇਹੋ ਹੀ ਸਥਿਤੀ/ਝ/ਢ/ਧ/ਭ/ਅੱਖਰਾਂ ਦੇ ਉੱਚਾਰਣ ਦੀ ਹੈ ਪਰ ਹਿੰਦੀ ਪੜ੍ਹਦਿਆਂ, ਪੰਜਾਬੀ ਬੱਚਾ, झ/ढ/ध,/भ/ਨੂੰ, ਦੇਵਨਾਗਰੀ ਦੇ ਅੱਖਰਾਂ ਦੇ ਸਮਾਨ ਸਮਝ ਬੈਠਦਾ ਹੈ। ਸੋ ਪੰਜਾਬੀ ਬੱਚੇ ਨੂੰ ਹਿੰਦੀ, ਦੂਜੀ ਭਾਸ਼ਾ ਵਜੋਂ ਪੜ੍ਹਦਿਆਂ, ਦੇਵਨਾਗਰੀ ਤੇ ਗੁਰਮੁਖੀ ਅੱਖਰ ਤਾਂ ਲਿਖਣੇ ਆ ਜਾਂਦੇ ਹਨ, ਪਰ ਪੜ੍ਹਨ ਲੱਗਿਆਂ ਪੰਜਾਬੀ ਬੱਚਾ ਹਿੰਦੀ ਦੇ ਸਘੋਸ਼ ਮਹਾਪ੍ਰਾਣ ਵਿਅੰਜਨਾਂ ਨੂੰ ਪੰਜਾਬੀ ਅਨੁਸਾਰ ਹੀ ਉਚਾਰਦਾ ਰਹਿੰਦਾ ਹੈ। ਇਸ ਦੇ ਉਲਟ ਅੰਗਰੇਜ਼ੀ ਮਾਧਿਅਮ ਵਾਲੇ ਸਕੂਲਾਂ ਵਿਚ ਪੜ੍ਹ ਰਹੇ ਪੰਜਾਬੀ ਬੱਚਿਆਂ ਨੂੰ ਸਭ ਤੋਂ ਪਹਿਲਾਂ ਅੰਗਰੇਜ਼ੀ ਸਿਖਾਈ ਜਾਂਦੀ ਹੈ, ਫੇਰ ਦੂਜੀ ਭਾਸ਼ਾ ਵਜੋਂ ਹਿੰਦੀ ਤੇ ਤੀਜੀ ਭਾਸ਼ਾ ਵਜੋਂ ਪੰਜਾਬੀ ਸਿਖਾਈ ਜਾਂਦੀ ਹੈ। ਇਹ ਬੱਚੇ ਦੇਵਨਾਗਰੀ ਅਤੇ ਹਿੰਦੀ ਪਹਿਲਾਂ ਸਿੱਖੀ ਹੋਣ ਕਰਕੇ ਪੰਜਾਬੀ ਅੱਖਰਾਂ/ਘ/ਝ/ਢ/ਧ/ਭ/ ਨੂੰ ਹਿੰਦੀ ਅਨੁਸਾਰ ਸਘੋਸ਼

ਮਹਾਪ੍ਰਾਣ ਉਚਾਰਦੇ ਹਨ ਅਤੇ ਪੰਜਾਬੀ ਲਿਖਦਿਆਂ ਤੇ ਪੜ੍ਹਦਿਆਂ ਗ਼ਲਤੀਆਂ ਕਰਦੇ ਹਨ, ਜਿਵੇਂ ਕਿ ਪੰਜਾਬੀ ਵਿਚ ਸ਼ਬਦ ਦੀ ਸ਼ੁਰੂ ਦੀ ਸਥਿਤੀ ਵਿਚ ਘ/ਝ/ਧ/ਢ/ਭ ਦਾ ਉੱਚਾਰਣ, 'ਘਰ', 'ਝਾੜੇ', 'ਢੋਲ', 'ਧੋਬੀ', 'ਭਾਈ', ਸ਼ਬਦਾਂ ਵਿਚ ਕ੍ਰਮਵਾਰ, ਕ/ਚ/ਟ/ਤ/ਪ ਹੁੰਦਾ ਹੈ ਅਤੇ ਇਸ ਦੇ ਨਾਲ ਨਾਲ ਸ਼ਬਦ ਵਿਚ ਬਲ ਦੀ ਸਥਿਤੀ ਅਨੁਸਾਰ, ਪਹਿਲੇ ਜਾਂ ਦੂਜੇ ਸੂਰ ਨੂੰ ਨੀਵੀਂ ਸੁਰ ਸਹਿਤ ਉਚਾਰਿਆ ਜਾਂਦਾ ਹੈ। ਪਰ ਜਦੋਂ ਇਹ ਪੰਜੇ ਅੱਖਰ/ਘ/ਝ/ਢ/ਧ/ਭ/ ਸ਼ਬਦ ਦੀ ਅਖ਼ੀਰਲੀ ਸਥਿਤੀ ਵਿਚ ਹੁੰਦੇ ਹਨ ਤਾਂ ਇਨ੍ਹਾਂ ਦਾ ਉੱਚਾਰਣ 'ਸਿੰਘ', 'ਸੂਝ', 'ਕਾਢ', 'ਸਾਧ', 'ਲਾਭ' ਸ਼ਬਦਾਂ ਵਿਚ, ਕ੍ਰਮਵਾਰ, /ਗ/ਜ/ਡ/ਦ/ਬ/ਹੁੰਦਾ ਹੈ ਅਤੇ ਇਨ੍ਹਾਂ ਤੋਂ ਪਹਿਲਾਂ ਸੂਰ ਉੱਚੀ ਸੁਰ ਨਾਲ ਉਚਾਰਿਆ ਜਾਂਦਾ ਹੈ ਪਰ ਬਲ ਦੀ ਸਥਿਤੀ ਦੇ ਬਦਲਣ ਨਾਲ 'ਸੰਘੇੜਾ', 'ਸੁਝਾਈ', 'ਕਢਾਈ', 'ਸੁਧਾਈ', 'ਲਭਾਇਆ' ਸ਼ਬਦਾਂ ਵਿਚ ਉੱਚਾਰਣ, ਕ੍ਰਮਵਾਰ, ਗ/ਜ/ਡ/ਦ/ਬ ਹੀ ਹੁੰਦਾ ਹੈ ਪਰ ਪਹਿਲੀ ਸਥਿਤੀ ਦੇ ਉਲਟ ਉੱਚੀ ਸੁਰ ਦੀ ਥਾਂ ਨੀਵੀਂ ਸੁਰ, ਬਲ ਦੀ ਸਥਿਤੀ ਅਨੁਸਾਰ, ਇਨ੍ਹਾਂ ਤੋਂ ਪਿਛਲੇ ਸੂਰ ਉੱਤੇ ਚਲੀ ਜਾਂਦੀ ਹੈ। ਉਹ ਵਿਦਿਆਰਥੀ ਜਿਸ ਨੇ ਪਹਿਲਾਂ ਦੇਵਨਾਗਰੀ ਰਾਹੀਂ ਹਿੰਦੀ ਪੜ੍ਹੀ ਹੋਈ ਹੁੰਦੀ ਹੈ, ਗੁਰਮੁਖੀ ਦੇ ਅੱਖਰਾਂ ਘ, ਝ, ਢ, ਧ, ਭ ਦਾ ਉੱਚਾਰਣ ਹਿੰਦੀ ਅਨੁਸਾਰ, ਸ਼ਬਦ ਦੀਆਂ ਸਾਰੀਆਂ ਹੀ ਸਥਿਤੀਆਂ ਵਿਚ ਇੱਕੋ ਜਿਹਾ, ਅਰਥਾਤ /घ/झ/फ/ध/भ/ਸਘੋਸ਼ ਮਹਾਪ੍ਰਾਣ ਕਰਦਾ ਹੈ। ਇਵੇਂ ਹੀ/ਹ/ (ਹੱਹਾ) ਵਾਲੇ ਸ਼ਬਦਾਂ ਵਿਚ ਸਿਹਾਰੀ ( ਿ ) ਅਤੇ ਔਂਕੜ ( ੁ ) ਦਾ ਉੱਚਾਰਣ ਗੁਰਮੁਖੀ ਲਿਪੀ ਦੇ ਸੰਜਮ ਅਨੁਸਾਰ, 'ਹਿਰਨ' (ਇ) 'ਸ਼ਹਿਰ' (ਐ) ਅਤੇ 'ਸਿਹਰਾ' (ਏ) ਸ਼ਬਦਾਂ ਵਿਚ ਭਿੰਨ ਭਿੰਨ ਹੈ। ਇਸੇ ਹੀ ਤਰ੍ਹਾਂ, ਔਂਕੜ ਦਾ ਉੱਚਾਰਣ 'ਹੁਣ' (ਉ), 'ਸੁਹਣਾ' (ਓ) ਅਤੇ 'ਬਹੁਤ' (ਔ) ਸ਼ਬਦਾਂ ਵਿਚ ਭਿੰਨ ਭਿੰਨ ਹੈ।

ਉਕਤ ਉਦਾਹਰਣ ਦੇਣ ਦਾ ਭਾਵ ਇਹ ਸਪਸ਼ਟ ਕਰਨਾ ਹੈ ਕਿ ਵੱਖੋ-ਵੱਖਰੀਆਂ ਲਿਪੀਆਂ ਰਾਹੀਂ ਲਿਖੀਆਂ ਜਾਂਦੀਆਂ ਵੱਖੋ-ਵੱਖਰੀਆਂ ਭਾਸ਼ਾਵਾਂ ਦੇ ਅੱਖਰਾਂ ਜਾਂ ਧੁਨੀਆਂ ਵਿਚ ਪੂਰਨ ਸਮਾਨਤਾ ਸਮਝ ਕੇ, ਸਿਖਿਆਰਥੀ ਪਹਿਲੀ ਭਾਸ਼ਾ ਦੇ ਸੰਜਮ ਅਨੁਸਾਰ ਹੀ ਦੂਜੀ ਭਾਸ਼ਾ ਬੋਲਦਾ ਹੈ ਅਤੇ ਇਹ ਮੁਸ਼ਕਲਾਂ ਤਦ ਹੀ ਹੱਲ ਹੋ ਸਕਦੀਆਂ ਹਨ ਜਦ ਸਭ ਤੋਂ ਪਹਿਲਾਂ, ਭਾਸ਼ਾਈ ਸਥਿਤੀ ਅਨੁਸਾਰ, ਪਾਠ-ਸਾਮੱਗਰੀ ਤਿਆਰ ਕੀਤੀ ਜਾਵੇ, ਪੜ੍ਹਾਉਣ ਵਾਲੇ ਅਧਿਆਪਕ ਨੂੰ ਯੋਗ ਸਿਖਲਾਈ ਦੇ ਕੇ, ਇਨ੍ਹਾਂ ਮੁਸ਼ਕਲਾਂ ਬਾਰੇ ਸਚੇਤ ਕੀਤਾ ਜਾਵੇ, ਪਰ ਸਾਡੇ ਪ੍ਰਾਇਮਰੀ ਅਧਿਆਪਕਾਂ ਦੀ ਟ੍ਰੇਨਿੰਗ ਸਮੇਂ ਭਾਸ਼ਾ-ਅਧਿਆਪਨ ਦੀਆਂ ਇਨ੍ਹਾਂ ਮੁਸ਼ਕਲਾਂ ਬਾਰੇ ਅਧਿਆਪਕਾਂ ਨੂੰ ਕੁੱਝ ਵੀ ਨਹੀਂ ਦੱਸਿਆ ਜਾਂਦਾ। ਅਧਿਆਪਕ ਗੁਰਮੁਖੀ ਤੇ ਦੇਵਨਾਗਰੀ ਦੇ ਅੱਖਰਾਂ ਅਤੇ ਪੰਜਾਬੀ ਤੇ ਹਿੰਦੀ ਦੀਆਂ ਧੁਨੀ-ਵਿਉਂਤਾਂ ਬਾਰੇ ਨਿਪੁਣ ਨਹੀਂ ਹੁੰਦੇ। ਅਧਿਆਪਕਾਂ ਨੂੰ ਧੁਨੀ-ਵਿਗਿਆਨ, ਧੁਨੀ-ਵਿਉਂਤ, ਵਾਕ-ਵਿਗਿਆਨ, ਆਦਿ ਦੇ ਮੁੱਢਲੇ ਸੰਕਲਪਾਂ ਬਾਰੇ ਹੀ ਸਪਸ਼ਟਤਾ ਨਹੀਂ ਹੁੰਦੀ, ਫੇਰ ਬੱਚਿਆਂ ਦੀਆਂ ਗ਼ਲਤੀਆਂ ਦੀ ਪਛਾਣ ਕਿਵੇਂ ਕਰ ਸਕਦੇ ਹਨ ? ਗ਼ਲਤੀਆਂ ਦੀ ਪਛਾਣ ਉਪਰੰਤ ਹੀ ਗ਼ਲਤੀਆਂ ਠੀਕ ਕੀਤੀਆਂ ਜਾ ਸਕਦੀਆਂ ਹਨ। ਜਦੋਂ ਭਾਸ਼ਾ ਪੜ੍ਹਾ ਰਹੇ ਅਧਿਆਪਕ ਨੂੰ, ਵੱਖੋ-ਵੱਖਰੀਆਂ ਭਾਸ਼ਾਵਾਂ ਪੜ੍ਹ ਰਹੇ ਬੱਚੇ ਵੱਲੋਂ ਕੀਤੀਆਂ ਜਾਂਦੀਆਂ ਗ਼ਲਤੀਆਂ ਦਾ ਕਾਰਨ ਹੀ ਨਹੀਂ ਪਤਾ, ਫੇਰ ਇਨ੍ਹਾਂ ਦੀ ਦਰੁਸਤੀ ਕਿਵੇਂ ਸੰਭਵ ਹੋ ਸਕਦੀ ਹੈ ? ਸਾਡੇ ਸਕੂਲੀ ਅਧਿਆਪਕ, ਤੁਲਨਾਤਮਕ ਵਿਧੀ ਅਪਣਾ ਕੇ ਤੇ ਘੋਟਾ ਲਵਾ ਕੇ, ਬੱਚਿਆਂ ਨੂੰ ਦੂਜੀ ਜਾਂ ਬਦੇਸੀ ਭਾਸ਼ਾ ਸਿਖਾਉਂਦੇ ਹਨ। ਸਿੱਖਿਆ-ਵਿਸ਼ੇਸ਼ੱਗਾਂ ਨੇ [illegible]

ਕਰਨ ਤੋਂ ਪਤਾ ਲੱਗਿਆ ਹੈ ਕਿ E.T.T. ਜਾਂ ਬੀ.ਐੱਡ. ਦੇ ਸਿਲੇਬਸਾਂ ਵਿਚ ਵੱਖੋ-ਵੱਖਰੀਆਂ ਸਥਿਤੀਆਂ ਵਿਚ, ਵੱਖੋ-ਵੱਖਰੀਆਂ ਭਾਸ਼ਾਵਾਂ ਪੜ੍ਹਾਉਂਦਿਆਂ ਪੇਸ਼ ਆਉਂਦੀਆਂ ਸਮੱਸਿਆਵਾਂ ਬਾਰੇ, ਜਾਣੂੰ ਨਹੀਂ ਕਰਵਾਇਆ ਜਾਂਦਾ।

ਹੁਣ ਹੋਰ ਗੱਲ ਕਰਦੇ ਹਾਂ, ਪੰਜਾਬੀ ਦੇ ਸਰਕਾਰੀ ਸਕੂਲਾਂ ਵਿਚ ਪਹਿਲੀ ਜਮਾਤ ਤੋਂ ਅੰਗਰੇਜ਼ੀ ਦੀ ਪੜ੍ਹਾਈ ਦੀ। ਅੰਗਰੇਜ਼ੀ ਬਦੇਸੀ ਭਾਸ਼ਾ ਹੈ। ਪੰਜਾਬੀ ਬੱਚਿਆਂ ਲਈ ਅੰਗਰੇਜ਼ੀ ਧੁਨੀਆਂ, ਅੰਗਰੇਜ਼ੀ ਧੁਨੀ-ਵਿਉਂਤ, ਅੰਗਰੇਜ਼ੀ ਸ਼ਬਦ ਅਤੇ ਉਨ੍ਹਾਂ ਦੇ ਅਰਥ ਓਪਰੇ ਹਨ। ਰੋਮਨ ਲਿਪੀ ਲਿਖਣੀ ਸਿੱਖਣ ਨਾਲ ਅੰਗਰੇਜ਼ੀ ਬੋਲਣੀ ਨਹੀਂ ਆ ਸਕਦੀ। ਅੰਗਰੇਜ਼ੀ ਸ਼ਬਦ ਇਕ ਵਿਸ਼ੇਸ਼ ਸਮਾਜ ਅਤੇ ਖ਼ਿੱਤੇ ਵਿਚ ਵਰਤੇ ਜਾਂਦੇ ਹਨ। ਉਸ ਵਿਸ਼ੇਸ਼ ਖ਼ਿੱਤੇ ਦੇ ਵਸਨੀਕਾਂ ਦੇ ਸਮਾਜਿਕ ਵਰਤ-ਵਿਹਾਰ ਨੇ ਅੰਗਰੇਜ਼ੀ ਸ਼ਬਦਾਂ ਨੂੰ ਅਰਥ ਦਿੱਤੇ ਹਨ। ਜ਼ਰੂਰੀ ਨਹੀਂ ਉਨ੍ਹਾਂ ਅੰਗਰੇਜ਼ੀ ਸ਼ਬਦਾਂ ਦੇ ਅਰਥਾਂ ਦੇ ਸਮਾਨੰਤਰ ਪੰਜਾਬੀ ਵਿਚ ਸ਼ਬਦ ਹੋਣ। ਇਸ ਗੱਲ ਨੂੰ ਸਪਸ਼ਟ ਕਰਨ ਲਈ ਜਗਤ-ਪ੍ਰਸਿੱਧ ਭਾਸ਼ਾ-ਵਿਗਿਆਨੀ ਫ਼ਰਦੀਨਾ ਦ' ਸੋਸਿਊਰ ਦਾ 'ਸ਼ਬਦ' ਦਾ ਸੰਕਲਪ ਪੇਸ਼ ਕਰਨਾ ਲਾਹੇਵੰਦ ਸਿੱਧ ਹੋਵੇਗਾ। ਸੋਸਿਊਰ ਨੇ 'ਸ਼ਬਦ' ਨੂੰ 'ਚਿੰਨ੍ਹ' (Sign) ਕਿਹਾ ਹੈ, ਇਸੇ ਦੇ ਦੋ ਅੰਗ ਮੰਨੇ ਹਨ Signifiant/Signifie। ਅਗਲੇ ਚਿਤਰ ਰਾਹੀਂ ਇਸ ਨੂੰ ਇਉਂ ਦਰਸਾ ਸਕਦੇ ਹਾਂ :




ਇਨ੍ਹਾਂ ਦਾ ਸੁਮੇਲ ਆਪਹੁਦਰਾ (arbitrary) ਹੁੰਦਾ ਹੈ, ਅਰਥਾਤ ਕਿਸੇ ਸ਼ਬਦ ਅਤੇ ਉਸ ਦੇ ਅਰਥ, ਹਰ ਇਕ ਭਾਸ਼ਾ-ਸਮਾਜ ਨੇ ਮਨਮਰਜ਼ੀ ਨਾਲ ਨਿਰਧਾਰਿਤ ਕੀਤੇ ਹੁੰਦੇ ਹਨ। ਇਨ੍ਹਾਂ ਪਿੱਛੇ ਕੋਈ ਸਿਧਾਂਤ ਜਾਂ ਠੋਸ ਕਾਰਨ ਨਹੀਂ ਹੁੰਦਾ। ਮਿਸਾਲ ਵਜੋਂ, ਇਕ ਜਾਨਵਰ ਦਾ ਚਿਤਰ ਜਦੋਂ ਬੱਚਾ ਦੇਖਦਾ ਹੈ ਤਾਂ ਅੰਗਰੇਜ਼ੀ-ਭਾਸ਼ੀ ਉਸ ਨੂੰ Camel ਉਚਾਰਦਾ ਹੈ। ਪੰਜਾਬੀ (ਮਝੈਲ) 'ਊਠ' ਕਹਿੰਦਾ ਹੈ ਪਰ ਪੰਜਾਬੀ ਮਲਵਈ 'ਬੋਤਾ' ਕਹਿੰਦਾ ਹੈ। ਸਮਾਜਿਕ ਰਿਸ਼ਤੇ-ਨਾਤਿਆਂ ਲਈ ਹਰ ਇਕ ਭਾਸ਼ਾ ਦੇ ਸ਼ਬਦ, ਓਥੋਂ ਦੇ ਸਮਾਜਿਕ ਸੰਬੰਧਾਂ ਦੇ ਤਾਣੇ-ਪੇਟੇ ਅਨੁਸਾਰ ਵਰਤੇ ਜਾਂਦੇ ਹਨ। ਜ਼ਰੂਰੀ ਨਹੀਂ, ਉਨ੍ਹਾਂ ਦੇ ਅਰਥ ਹਰ ਇਕ ਭਾਸ਼ਾ ਵਿਚ ਉਹੋ ਹੀ ਹੋਣ। ਅੰਗਰੇਜ਼ੀ ਸ਼ਬਦ Uncle ਦਾ ਸਮਾਨਰਥਕ ਪੰਜਾਬੀ ਵਿਚ ਨਾ ਹੀ ਕੋਈ ਸ਼ਬਦ ਹੈ ਅਤੇ ਨਾ ਹੀ ਕੋਈ ਰਿਸ਼ਤਾ ਹੈ। ਪੰਜਾਬੀ ਇਕ ਵੱਖਰਾ ਸਮਾਜ ਹੈ। ਅੰਗਰੇਜ਼ੀ ਇਕ ਵੱਖਰਾ ਸਮਾਜ ਹੈ। ਦੁਹਾਂ ਸਮਾਜਾਂ ਦੇ ਰਿਸ਼ਤਿਆਂ ਦੇ ਤਾਣੇ-ਪੇਟੇ ਭਿੰਨ ਭਿੰਨ ਹਨ। ਅੰਗਰੇਜ਼ੀ Uncle ਦੇ ਉਲਟ ਪੰਜਾਬੀ ਵਿਚ ਚਾਚਾ, ਤਾਇਆ, ਮਾਸੜ, ਫੁੱਫੜ, ਮਾਮਾ, ਆਦਿ ਸ਼ਬਦ ਹਨ। ਇਸੇ ਤਰ੍ਹਾਂ ਅੰਗਰੇਜ਼ੀ ਦੇ ਸ਼ਬਦ Aunt ਦੇ ਪੰਜਾਬੀ ਸਮਾਜ ਵਿਚ ਕੋਈ ਅਰਥ ਨਹੀਂ ਹਨ। ਇਸ ਨਾਲ ਮਿਲਦੇ ਜੁਲਦੇ ਰਿਸ਼ਤਿਆਂ ਲਈ ਪੰਜਾਬੀ ਸ਼ਬਦ ਚਾਚੀ, ਤਾਈ, ਮਾਸੀ, ਭੂਆ, ਮਾਮੀ, ਆਦਿ ਹਨ। ਹੋਰ ਸਪਸ਼ਟ ਕਰਨ ਲਈ ਭਾਰਤੀ ਪ੍ਰਸੰਗ ਵਿਚ ਦ੍ਰਾਵਿੜ ਪਰਿਵਾਰ ਦੀ ਭਾਸ਼ਾ ਤੈਲਗੂ ਵਿੱਚੋਂ ਉਦਾਹਰਣ ਲੈ ਸਕਦੇ ਹਾਂ। ਪੰਜਾਬੀ ਰਿਸ਼ਤੇ ਲਈ ਸ਼ਬਦ ਭੈਣ, ਅੰਗਰੇਜ਼ੀ ਵਿਚ Sister, ਤੈਲਗੂ ਦੇ ਸਮਾਨਰਥਕ ਸ਼ਬਦ ਨਹੀਂ ਹਨ। ਤੈਲਗੂ ਵਿਚ ਵੱਡੀ ਭੈਣ ਲਈ ਹੋਰ ਸ਼ਬਦ ਹੈ, ਛੋਟੀ ਭੈਣ ਲਈ ਹੋਰ ਹੈ। ਵੱਡੇ ਭਰਾ ਲਈ ਹੋਰ ਸ਼ਬਦ ਹੈ, ਛੋਟੇ ਭਰਾ ਲਈ ਹੋਰ ਹੈ। ਤੈਲਗੂ ਸਮਾਜ ਵਿਚ

ਛੋਟਾ ਭਰਾ ਵੱਡੀ ਭੈਣ ਦੀ ਧੀ ਨਾਲ ਵਿਆਹ ਕਰਵਾ ਸਕਦਾ ਹੈ। ਇਸ ਲਈ ਤੈਲਗੂ ਭਾਸ਼ਾ ਵਿਚ ਵੱਡੀ ਭੈਣ ਅਤੇ ਸੱਸ ਦੇ ਰਿਸ਼ਤੇ ਨੂੰ ਦਰਸਾਉਂਦਾ ਸ਼ਬਦ ਇੱਕੋ ਹੀ ਹੈ। ਇਵੇਂ ਹੀ, ਛੋਟੇ ਭਰਾ ਅਤੇ ਜੁਆਈ ਲਈ ਇੱਕੋ ਸ਼ਬਦ ਹੈ। ਮਾਮੇ ਅਤੇ ਜੀਜੇ ਲਈ ਇੱਕੋ ਸ਼ਬਦ ਹੈ, ਆਦਿ ਆਦਿ। ਸੋ ਪੰਜਾਬੀ ਵਿਦਿਆਰਥੀ ਨੂੰ ਤੈਲਗੂ ਪੜ੍ਹਾਉਂਦਿਆਂ ਇਨ੍ਹਾਂ ਸਮਾਜਿਕ ਸਥਿਤੀਆਂ ਨੂੰ ਸਮਝਣਾ ਜ਼ਰੂਰੀ ਹੈ। ਹਰ ਇਕ ਭਾਸ਼ਾ ਦੇ ਸ਼ਬਦ, ਉਨ੍ਹਾਂ ਸ਼ਬਦਾਂ ਦੇ ਅਰਥ, ਉਸ ਭਾਸ਼ਾਈ ਸਮਾਜ ਵਿਚ ਰਿਸ਼ਤੇ-ਨਾਤਿਆਂ, ਧੀ ਦੇਣ ਅਤੇ ਨੂੰਹ ਲੈਣ, ਆਦਿ ਦਾ ਤਾਣਾ-ਪੇਟਾ ਨਵੇਕਲਾ ਹੁੰਦਾ ਹੈ। ਉਨ੍ਹਾਂ ਸ਼ਬਦਾਂ ਅਤੇ ਰਿਸ਼ਤਿਆਂ ਵਿਚਲੇ ਸੰਬੰਧ ਅਤੇ ਵਿਰੋਧ, ਹਰ ਇਕ ਭਾਸ਼ਾ ਦੇ ਨਵੇਕਲੇ ਹੁੰਦੇ ਹਨ। ਸਾਡੇ ਸਕੂਲਾਂ ਵਿਚ, ਵਿਸ਼ੇਸ਼ ਕਰਕੇ ਸਰਕਾਰੀ ਸਕੂਲਾਂ ਵਿਚ ਦੂਜੀ ਜਾਂ ਬਦੇਸੀ ਭਾਸ਼ਾ ਪੜ੍ਹਾਉਣ ਲਈ ਤੁਲਨਾਤਮਕ ਵਿਧੀ ਜਾਂ ਅਨੁਵਾਦ ਵਿਧੀ ਦੀ ਵਰਤੋਂ ਕੀਤੀ ਜਾਂਦੀ ਹੈ। ਧੁਨੀਆਂ ਸਿਖਾਉਣ ਲਈ ਲਿਪੀ-ਚਿੰਨ੍ਹਾਂ ਨੂੰ ਸਮਾਨ ਮੰਨ ਕੇ, ਉਨ੍ਹਾਂ ਦਾ ਉੱਚਾਰਣ ਵੀ ਸਮਾਨ ਸਮਝਣ ਦੀ ਗ਼ਲਤੀ ਕੀਤੀ ਜਾਂਦੀ ਹੈ। ਅੰਗਰੇਜ਼ੀ ਅਤੇ ਪੰਜਾਬੀ ਲਈ, ਕ੍ਰਮਵਾਰ, ਰੋਮਨ ਅਤੇ ਗੁਰਮੁਖੀ ਲਿਪੀਆਂ ਦੀ ਵਰਤੋਂ ਕੀਤੀ ਜਾਂਦੀ ਹੈ। ਰੋਮਨ ਲਿਪੀ ਦੀ ਲਿਖਤ ਤੇ ਉਸ ਦੇ ਅੱਖਰਾਂ ਨਾਲ ਜੁੜੀਆਂ ਧੁਨੀਆਂ ਦਾ ਆਪਣਾ ਨਿਜੀ ਅਤੇ ਨਵੇਕਲਾ ਸੰਜਮ ਹੈ, ਜਿਸ ਨੂੰ ਪੰਜਾਬੀ ਬੱਚੇ ਘੋਟਾ ਲਾ ਕੇ ਸਿੱਖਦੇ ਹਨ। ਇਸੇ ਤਰ੍ਹਾਂ, ਪੰਜਾਬ ਵਿਚ ਜੰਮੇ-ਪਲੇ ਬੱਚੇ, ਗੁਰਮੁਖੀ ਲਿਪੀ ਬਾਅਦ ਵਿਚ ਸਿੱਖਦੇ ਹਨ ਪਰ ਪੰਜਾਬੀ ਧੁਨੀਆਂ ਦਾ ਉੱਚਾਰਣ ਸਹਿਜ ਸੁਭਾਅ, ਪਹਿਲਾਂ ਹੀ ਪੰਜਾਬੀ ਭਾਸ਼ਾਈ ਮਾਹੌਲ ਵਿੱਚੋਂ ਸਿੱਖੇ ਹੁੰਦੇ ਹਨ। ਰੋਮਨ ਲਿਪੀ ਲਿਖਣੀ ਸਿਖਾਉਣ ਦੇ ਬਾਵਜੂਦ, ਪੰਜਾਬੀ ਬੱਚੇ ਅੰਗਰੇਜ਼ੀ ਭਾਸ਼ਾ ਦੀਆਂ ਧੁਨੀਆਂ ਦਾ ਸਹੀ ਉੱਚਾਰਣ ਨਹੀਂ ਕਰ ਸਕਦੇ ਕਿਉਂਕਿ ਉਨ੍ਹਾਂ ਨੇ ਅੱਖਾਂ ਰਾਹੀਂ ਦੇਖ ਕੇ, ਰੋਮਨ ਲਿਪੀ ਦੇ ਚਿੰਨ੍ਹ ਲਿਖਣੇ-ਪੜ੍ਹਨੇ ਤਾਂ ਸਿੱਖ ਲਏ ਹੁੰਦੇ ਹਨ ਪਰ ਉਨ੍ਹਾਂ ਦਾ ਸਹੀ ਉੱਚਾਰਣ ਉਨ੍ਹਾਂ ਨੇ ਕੰਨਾਂ ਰਾਹੀਂ ਨਹੀਂ ਸੁਣਿਆ ਹੁੰਦਾ, ਜਿਸ ਦੇ ਫਲਸਰੂਪ ਪੰਜਾਬੀ ਬੱਚੇ ਅੰਗਰੇਜ਼ੀ ਧੁਨੀਆਂ ਨੂੰ ਪੰਜਾਬੀ ਲਹਿਜੇ ਅਨੁਸਾਰ ਹੀ ਉਚਾਰਦੇ ਹਨ। ਇਨ੍ਹਾਂ ਬੱਚਿਆਂ ਨੂੰ ਰੋਮਨ ਵਿਚ ਲਿਖੀ ਅੰਗਰੇਜ਼ੀ ਭਾਸ਼ਾ ਲਿਖਣੀ ਤਾਂ ਜ਼ਰੂਰ ਆ ਜਾਂਦੀ ਹੈ ਪਰ ਇਸ ਭਾਸ਼ਾ ਦੀਆਂ ਧੁਨੀਆਂ ਦਾ ਉੱਚਾਰਣ ਉਨ੍ਹਾਂ ਨੂੰ ਬਿਲਕੁਲ ਨਹੀਂ ਆਉਂਦਾ ਹੁੰਦਾ। ਮਿਸਾਲ ਵਜੋਂ, ਸੱਠਵਿਆਂ ਵਿਚ ਪੰਜਾਬ ਵਿੱਚੋਂ ਇੰਗਲੈਂਡ ਵਿਚ ਬਹੁਤ ਪੜ੍ਹੇ-ਲਿਖੇ ਪੰਜਾਬੀ ਪਰਵਾਸ ਕਰ ਗਏ ਸਨ। ਇਨ੍ਹਾਂ ਵਿਚ ਕਾਫ਼ੀ ਏਥੇ ਅਧਿਆਪਕ ਰਹੇ ਸਨ, ਜੋ ਪੰਜਾਬ ਦੇ ਸਕੂਲਾਂ ਵਿਚ ਅੰਗਰੇਜ਼ੀ ਪੜ੍ਹਾਉਂਦੇ ਹੁੰਦੇ ਸਨ ਪਰ ਓਥੇ ਪਹੁੰਚ ਕੇ ਜਿਨ੍ਹਾਂ ਨੂੰ ਅਧਿਆਪਨ ਦਾ ਕੰਮ ਮਿਲਿਆਂ, ਉਨ੍ਹਾਂ ਨੂੰ ਅੰਗਰੇਜ਼ੀ ਉੱਚਾਰਣ ਦੀ ਵਿਸ਼ੇਸ਼ ਸਿਖਲਾਈ ਲੈਣੀ ਪਈ। ਪੰਜਾਬ ਵਿੱਚੋਂ ਗਿਆ ਮੇਰਾ ਇਕ ਮਿੱਤਰ ਐਮ.ਏ. ਅੰਗਰੇਜ਼ੀ ਅਤੇ ਪੰਜਾਬੀ ਪਾਸ ਸੀ। ਏਥੇ ਇਕ ਕਾਲਜ ਵਿਚ ਅੰਗਰੇਜ਼ੀ ਪੜ੍ਹਾ ਚੁੱਕਾ ਸੀ। ਇਕ ਵਾਰ ਲੰਡਨ ਪਹੁੰਚ ਕੇ ਉਸ ਨੇ ਪੁਲਿਸ ਵਾਲੇ ਤੋਂ ਕਿਸੇ ਥਾਂ ਦਾ ਰਸਤਾ ਪੁੱਛਿਆ। ਪੁਲੀਸ ਵਾਲੇ ਨੂੰ ਉਸ ਦੀ ਅੰਗਰੇਜ਼ੀ ਭਾਸ਼ਾ ਸਮਝ ਨਹੀਂ ਆਈ। ਇਹ ਮਿੱਤਰ ਵਿਆਕਰਣਿਕ ਪੱਖੋਂ ਅੰਗਰੇਜ਼ੀ ਦੇ ਵਾਕ ਤਾਂ ਠੀਕ ਬੋਲ ਰਿਹਾ ਸੀ ਪਰ ਉਸ ਦਾ ਅੰਗਰੇਜ਼ੀ ਉੱਚਾਰਣ ਅਤੇ ਬਲ, ਅੰਗਰੇਜ਼ੀ ਸਿਪਾਹੀ ਲਈ ਓਪਰਾ ਸੀ। ਉਸ ਨੇ ਤਿੰਨ-ਚਾਰ ਵਾਰ ਪੁਲੀਸ ਵਾਲੇ ਨੂੰ (ਪੰਜਾਬੀ ਵਿਚ ਬੋਲੀ ਅੰਗਰੇਜ਼ੀ ਰਾਹੀਂ) ਗੱਲ ਸਮਝਾਉਣ ਦੀ ਕੋਸ਼ਿਸ਼ ਕੀਤੀ ਪਰ ਪੁਲੀਸ ਵਾਲੇ ਦੇ ਪੱਲੇ ਕੁੱਝ ਵੀ ਨਹੀਂ ਪਿਆ। ਅਖ਼ੀਰ ਵਿਚ ਪੁਲੀਸ ਵਾਲੇ ਨੇ ਉਸ ਨੂੰ ਇਸ਼ਾਰਾ ਕੀਤਾ ਕਿ ਲਿਖ ਕੇ ਦੱਸੇ, ਉਸ ਨੇ ਕਿੱਥੇ ਜਾਣਾ ਹੈ। ਅੰਗਰੇਜ਼ੀ

ਲਿਖਣੀ ਉਸ ਨੂੰ ਠੀਕ ਆਉਂਦੀ ਸੀ, ਸੋ ਮਸਲਾ ਹੱਲ ਹੋ ਗਿਆ ਅਤੇ ਪੁਲੀਸ ਵਾਲੇ ਨੇ ਕਾਗ਼ਜ਼ ਦੇ ਉੱਤੇ ਰਸਤੇ ਦਾ ਚਿਤਰ ਬਣਾ ਕੇ ਰਸਤਾ ਸਮਝਾ ਦਿੱਤਾ। ਇਹ ਉਦਾਹਰਣ ਦੇਣ ਤੋਂ ਮੇਰਾ ਭਾਵ ਇਹ ਹੈ ਕਿ ਜੇ ਅਸੀਂ ਆਪਣੀ ਦੇਸੀ ਵਿਧੀ ਰਾਹੀਂ ਅੰਗਰੇਜ਼ੀ ਭਾਸ਼ਾ ਸਿਖਾਉਣ ਦੀ ਥਾਂ ਰੋਮਨ ਲਿਪੀ ਹੀ ਲਿਖਣੀ ਸਿਖਾਉਣੀ ਹੈ ਤਾਂ ਪੰਜਾਬੀ ਬੱਚਿਆਂ ਦਾ ਭਵਿੱਖ ਕੀ ਹੋਵੇਗਾ ? ਇਸ ਬਾਰੇ ਗੰਭੀਰਤਾ ਨਾਲ ਵਿਚਾਰ ਕਰਨ ਦੀ ਲੋੜ ਹੈ।

ਅੰਗਰੇਜ਼ੀ ਧੁਨੀਆਂ ਦਾ ਉੱਚਾਰਣ, ਪੰਜਾਬੀ ਧੁਨੀਆਂ ਨਾਲੋਂ ਭਿੰਨ ਹੈ। ਅੰਗਰੇਜ਼ੀ ਧੁਨੀ-ਵਿਉਂਤ ਪੰਜਾਬੀ ਧੁਨੀ-ਵਿਉਂਤ ਨਾਲੋਂ ਭਿੰਨ ਹੈ। ਅੰਗਰੇਜ਼ੀ ਸ਼ਬਦਾਂ ਦੇ ਅਰਥ ਪੰਜਾਬੀ ਸ਼ਬਦਾਂ ਨਾਲੋਂ ਭਿੰਨ ਹਨ। ਅੰਗਰੇਜ਼ੀ ਭਾਸ਼ਾ ਦੀ ਵਿਆਕਰਣ, ਪੰਜਾਬੀ ਭਾਸ਼ਾ ਦੀ ਵਿਆਕਰਣ ਤੋਂ ਭਿੰਨ ਹੈ। ਫੇਰ ਅਸੀਂ ਛੋਟੀ ਉਮਰ ਤੋਂ ਹੀ ਬੱਚਿਆਂ ਦੇ ਸਿਰ ਅੰਗਰੇਜ਼ੀ ਦਾ ਭਾਰ ਕਿਉਂ ਪਾ ਰਹੇ ਹਾਂ ? ਇਸ ਗੱਲ ਤੋਂ ਮੁਨਕਰ ਨਹੀਂ ਹੋਇਆ ਜਾ ਸਕਦਾ ਕਿ ਅੰਗਰੇਜ਼ੀ ਵਰਤਮਾਨ ਜੁਗ ਦੀ ਮਹੱਤਵਪੂਰਨ ਭਾਸ਼ਾ ਹੈ। ਇਹ ਇਕ ਤਰ੍ਹਾਂ ਨਾਲ ਦੁਨੀਆ ਦੀ ਸੰਪਰਕ ਭਾਸ਼ਾ ਬਣ ਗਈ ਹੈ ਜਾਂ ਬਣ ਰਹੀ ਹੈ। ਪੰਜਾਬੀ ਬੱਚਿਆਂ ਨੂੰ ਅੰਗਰੇਜ਼ੀ ਪੜ੍ਹਾਉਣੀ ਚੰਗੀ ਗੱਲ ਹੈ, ਪਰ ਹਰ ਇਕ ਕੰਮ ਦੇ ਕਰਨ ਦਾ ਇਕ ਸਮਾਂ ਹੁੰਦਾ ਹੈ। ਹਰ ਇਕ ਭਾਸ਼ਾ ਸਿੱਖਣ ਦੀ ਇਕ ਉਮਰ ਹੁੰਦੀ ਹੈ। ਹਰ ਇਕ ਭਾਸ਼ਾਈ ਸਥਿਤੀ ਭਿੰਨ ਭਿੰਨ ਹੁੰਦੀ ਹੈ। ਵੱਖੋ-ਵੱਖਰੀਆਂ ਸਥਿਤੀਆਂ ਵਿਚ ਵੱਖੋ-ਵੱਖਰੀਆਂ ਭਾਸ਼ਾਵਾਂ ਪੜ੍ਹਾਉਣ ਲਈ, ਹਰ ਇਕ ਸਥਿਤੀ ਦੇ ਅਨੁਸਾਰ ਵੱਖਰੀ ਪਾਠ-ਸਾਮੱਗਰੀ ਹੁੰਦੀ ਹੈ। ਅਧਿਆਪਕਾਂ ਨੂੰ ਵਿਸ਼ੇਸ਼ ਸਿਖਲਾਈ ਦਿੱਤੀ ਜਾਂਦੀ ਹੈ। ਬਦੇਸੀ ਭਾਸ਼ਾਵਾਂ ਦਾ ਉੱਚਾਰਣ ਸਿਖਾਉਣ ਲਈ ਵਿਸ਼ੇਸ਼ ਸਾਮੱਗਰੀ ਤਿਆਰ ਕੀਤੀ ਜਾਂਦੀ ਹੈ ਤੇ ਉਚੇਚੇ ਜਤਨ ਕਰਨੇ ਪੈਂਦੇ ਹਨ।

ਮੈਂ ਪੰਜਾਬ ਸਰਕਾਰ ਦੀ ਪਹਿਲੀ ਜਮਾਤ ਤੋਂ ਅੰਗਰੇਜ਼ੀ ਪੜ੍ਹਾਉਣ ਦੀ ਨੀਤੀ ਨੂੰ ਬੇਈਮਾਨੀ—ਆਧਾਰਿਤ ਨਹੀਂ, ਅਗਿਆਨ—ਆਧਾਰਿਤ ਮੰਨਦਾ ਹਾਂ। ਸਰਕਾਰ ਨੇ ਭਾਵੁਕ ਤੌਰ ਉੱਤੇ ਫ਼ੈਸਲਾ ਕਰ ਲਿਆ ਪ੍ਰਤੀਤ ਹੁੰਦਾ ਹੈ ਪਰ ਇਸ ਦੀਆਂ ਲੋੜਾਂ ਨੂੰ ਪੂਰੀ ਗੰਭੀਰਤਾ ਨਾਲ ਨਹੀਂ ਵਿਚਾਰਿਆ ਗਿਆ ਜਾਪਦਾ। ਵਿਦਿਅਕ ਮਸਲੇ ਅਫ਼ਸਰਾਂ ਤੇ ਸਿਆਸਤਦਾਨਾਂ ਨੇ ਨਹੀਂ, ਵਿਦਵਾਨਾਂ ਨੇ ਗੰਭੀਰਤਾ-ਸਹਿਤ ਹੱਲ ਕਰਨੇ ਹੁੰਦੇ ਹਨ। ਸਰਕਾਰ ਤੇ ਇਸ ਦੇ ਅਫ਼ਸਰਾਂ ਨੇ ਤਾਂ ਵਿਦਵਾਨਾਂ ਦੇ ਫ਼ੈਸਲੇ ਲਾਗੂ ਕਰਨੇ ਹੁੰਦੇ ਹਨ। ਜਾਪਦਾ ਹੈ ਪੰਡ ਚੋਰ ਨਾਲੋਂ ਅੱਗੇ ਲੰਘ ਗਈ ਹੈ ਅਤੇ ਪੰਜਾਬ ਸਰਕਾਰ ਨੇ, ਪਹਿਲੀ ਜਮਾਤ ਤੋਂ ਅੰਗਰੇਜ਼ੀ ਪੜ੍ਹਾਉਣ ਦਾ ਫ਼ੈਸਲਾ ਭਾਸ਼ਾ ਜਾਂ ਸਿੱਖਿਆ ਮਾਹਿਰਾਂ ਦੀ ਰਾਏ ਲੈਣ ਤੋਂ ਬਿਨਾਂ ਹੀ ਕਰ ਲਿਆ ਹੈ। ਦੁਨੀਆ ਭਰ ਦੇ ਭਾਸ਼ਾ-ਵਿਗਿਆਨੀ ਇਸ ਗੱਲ ਬਾਰੇ ਇਕਮਤ ਹਨ ਕਿ ਦੂਜੀ ਭਾਸ਼ਾ ਜਾਂ ਬਦੇਸੀ ਭਾਸ਼ਾ ਛੋਟੀ ਉਮਰ ਵਿਚ ਬੱਚੇ ਲਈ ਸਿੱਖਣੀ ਔਖੀ ਹੁੰਦੀ ਹੈ ਤੇ ਸਿਖਾਉਣੀ ਉਸ ਤੋਂ ਵੀ ਔਖੀ ਹੁੰਦੀ ਹੈ। ਹਰ ਕੰਮ ਦਾ ਇਕ ਵਿਸ਼ੇਸ਼ ਸਮਾਂ ਹੁੰਦਾ ਹੈ। ਮਿਸਾਲ ਵਜੋਂ, ਕਸਰਤ ਕਰਨੀ ਸਿਹਤ ਲਈ ਬਹੁਤ ਜ਼ਰੂਰੀ ਹੈ ਪਰ ਕਿਹੜੀ ਅਤੇ ਕਿੰਨੀ ਕੁ ਕਸਰਤ ਬੱਚੇ ਨੂੰ ਕਿਸ ਕਿਸ ਉਮਰ ਤੋਂ ਕਰਾਉਣੀ ਸ਼ੁਰੂ ਕਰਨੀ ਹੈ, ਇਸ ਬਾਰੇ ਖੇਡਾਂ ਨਾਲ ਸੰਬੰਧਿਤ ਡਾਕਟਰ ਜਾਂ ਮਾਹਿਰ ਹੀ ਸਹੀ ਫ਼ੈਸਲਾ ਕਰ ਸਕਦੇ ਹਨ। ਕੀ ਪੰਜ ਸਾਲ ਦੇ ਬੱਚੇ ਲਈ ਡੰਡ-ਬੈਠਕਾਂ ਲਵਾਉਣੀਆਂ ਬੱਚੇ ਦੀ ਸਿਹਤ ਤੇ ਸਰੀਰਿਕ ਵਿਕਾਸ ਲਈ ਠੀਕ ਹਨ ?

ਇਸ ਮਸਲੇ ਬਾਰੇ ਬਹੁਤ ਵਿਦਵਾਨ ਆਪੋ-ਆਪਣੀ ਵਿਸ਼ੇਸ਼ੱਗਤਾ ਦੇ ਖੇਤਰ ਅਨੁਸਾਰ, ਆਪੋ-ਆਪਣੇ ਵਿਚਾਰ ਕਾਨਫ਼ਰੰਸਾਂ ਵਿਚ ਦੱਸ ਚੁੱਕੇ ਹਨ ਅਤੇ ਅਖ਼ਬਾਰਾਂ ਵਿਚ

ਛਾਪ ਵੀ ਚੁੱਕੇ ਹਨ। ਇਸ ਸਮੱਸਿਆ ਬਾਰੇ ਲਿਖਣ ਵਾਲੇ ਬਹੁਤੇ ਵਿਦਵਾਨ ਸਾਹਿੱਤਕਾਰ ਸਨ, ਜਦ ਕਿ ਚਾਹੀਦਾ ਸੀ ਬਹੁਤੇ ਭਾਸ਼ਾ-ਵਿਗਿਆਨੀ ਜਾਂ ਸਿੱਖਿਆ-ਸ਼ਾਸਤਰੀ ਜਾ ਮਨੋ-ਵਿਗਿਆਨੀ ਹੁੰਦੇ। ਕੁੱਝ ਕੁ ਵਿਦਵਾਨ ਉਹ ਵੀ ਹਨ ਜੋ ਭਾਸ਼ਾ-ਵਿਗਿਆਨ ਨਾਲ ਸਮੇਂ ਸਮੇਂ ਸੰਬੰਧਿਤ ਤਾਂ ਜ਼ਰੂਰ ਰਹੇ ਹਨ ਜਾਂ ਹੁਣ ਵੀ ਹਨ ਪਰ ਇਸ ਮਸਲੇ ਬਾਰੇ ਉਨ੍ਹਾਂ ਦੇ ਵਿਚਾਰਾਂ ਵਿਚ ਭਾਸ਼ਾ-ਵਿਗਿਆਨਿਕ ਵਿਧੀਆਂ ਜਾਂ ਵਿਚਾਰਾਂ ਦੀ ਥਾਂ ਕਈ ਦੁਨਿਆਵੀ ਭਾਵਨਾਵਾਂ ਭਾਰੂ ਹੋ ਗਈਆਂ ਲੱਗਦੀਆਂ ਹਨ।

ਭਾਸ਼ਾਵਾਂ ਪੜ੍ਹਾਉਣ ਲਈ ਪਾਠ-ਸਾਮੱਗਰੀ ਦੀ ਲੋੜ ਹੁੰਦੀ ਹੈ, ਪੰਜਾਬੀ ਯੂਨੀਵਰਸਿਟੀ ਵੱਲੋਂ ਪਿਛਲੇ ਸਾਲਾਂ ਵਿਚ ਅੰਗਰੇਜ਼ੀ-ਪੰਜਾਬੀ ਕੋਸ਼ (ਚੌਥਾ ਤੇ ਪੰਜਵਾਂ ਐਡੀਸ਼ਨ) ਅਤੇ ਸਕੂਲਾਂ ਤੇ ਕਾਲਜਾਂ ਦੇ ਵਿਦਿਆਰਥੀਆਂ ਦੀ ਲੋੜ ਨੂੰ ਮੁਖ ਰੱਖਦਿਆਂ 'ਸਟੂਡੈਂਟਸ ਅੰਗਰੇਜ਼ੀ-ਪੰਜਾਬੀ ਕੋਸ਼' ਛਾਪੇ ਗਏ ਹਨ। ਇਨ੍ਹਾਂ ਕੋਸ਼ਾਂ ਵਿਚ ਅੰਗਰੇਜ਼ੀ ਧੁਨੀਆਂ ਦਾ ਉੱਚਾਰਣ, ਗੁਰਮੁਖੀ ਲਿਪੀ ਨੂੰ 'ਅੰਤਰਰਾਸ਼ਟਰੀ ਧੁਨੀਆਤਮਕ ਲਿਪੀ' ਦੀ ਵਿਧੀ ਅਨੁਸਾਰ ਢਾਲ ਕੇ ਦਿੱਤਾ ਗਿਆ ਹੈ। ਕੋਸ਼ਾਂ ਦੇ ਸ਼ੁਰੂ ਤੇ ਅੰਤ ਵਿਚ ਅੰਗਰੇਜ਼ੀ ਦੀ ਭਾਸ਼ਾਈ ਜੁਗਤ, ਖ਼ਾਸ ਕਰ ਕੇ ਧੁਨੀਆਤਮਕ ਜੁਗਤ ਬਾਰੇ ਸੰਖੇਪ ਜਾਣਕਾਰੀ ਦਿੱਤੀ ਗਈ ਹੈ। ਇਸ ਦਾ ਆਧਾਰ ਲੰਡਨ ਵਿਚ ਉਚਾਰੀ ਜਾਂਦੀ, ਸਹੀ ਤੇ ਪਰਵਾਨਿਤ ਅੰਗਰੇਜ਼ੀ ਦੀ ਉੱਚਾਰਣ-ਜੁਗਤ ਹੈ। ਮੈਂ ਇਸ ਸਮੱਸਿਆ ਨੂੰ ਅਕਾਦਮਿਕ ਪੱਧਰ ਉੱਤੇ ਵਿਸ਼ੇਸ਼ੱਗਤਾ ਨਾਲ ਨਿਪਟਾਉਣ ਦਾ ਇੱਛਕ ਹਾਂ। ਮੇਰਾ ਸੁਝਾਅ ਹੈ ਕਿ ਪੰਜਾਬ ਸਰਕਾਰ ਦੇ ਸਿੱਖਿਆ ਦੇ ਵਿਦਵਾਨ ਪ੍ਰਬੰਧਕ, ਪਹਿਲੀ ਜਮਾਤ ਤੋਂ ਅੰਗਰੇਜ਼ੀ ਚਾਲੂ ਕਰਨ ਵਰਗੇ ਅਹਿਮ ਫ਼ੈਸਲੇ ਕਰਨ ਵੇਲੇ ਉਕਤ ਕੋਸ਼ਾਂ ਵਿਚ ਅੰਗਰੇਜ਼ੀ ਭਾਸ਼ਾ ਬਾਰੇ ਦਿੱਤੀ ਗਈ ਜਾਣਕਾਰੀ ਨੂੰ ਪੜ੍ਹ-ਵਿਚਾਰ ਲਿਆ ਕਰਨ। ਐਵੇਂ ਹਵਾਈ ਗੱਲਾਂ ਨੂੰ ਆਧਾਰ ਬਣਾ ਕੇ ਅਕਾਦਮਿਕ ਮਸਲੇ ਹੱਲ ਕਰਨੇ ਅਯੋਗ ਹਨ ਤੇ ਪੰਜਾਬ ਦੀ ਛੋਟੀ ਬਾਲ-ਪਨੀਰੀ ਨਾਲ ਬੜਾ ਗੰਭੀਰ ਧੱਕਾ ਹੈ।

ਅੰਗਰੇਜ਼ੀ ਭਾਸ਼ਾ ਨੂੰ ਪਹਿਲੀ ਜਮਾਤ ਤੋਂ ਪੜ੍ਹਾਉਣਾ ਸ਼ੁਰੂ ਕਰਨ ਤੋਂ ਪਹਿਲਾਂ ਕੀ ਅਸੀਂ ਵਿਚਾਰਿਆ ਹੈ ਕਿ ਸਾਡੇ ਸਰਕਾਰੀ ਸਕੂਲਾਂ ਵਿਚ ਪੜ੍ਹਾ ਰਹੇ ਅਧਿਆਪਕ, ਭਾਸ਼ਾ-ਅਧਿਆਪਨ ਦੀਆਂ ਸਥਿਤੀਆਂ ਅਤੇ ਸਮੱਸਿਆਵਾਂ ਤੋਂ ਅਸਲੋਂ ਕੋਰੇ ਹਨ ? ਕੀ ਅਸੀਂ ਵਿਚਾਰਿਆ ਹੈ ਕਿ ਛੋਟੀ ਉਮਰ ਤੋਂ ਬਦੇਸੀ ਭਾਸ਼ਾ ਸਿਖਾਉਣੀ ਸ਼ੁਰੂ ਕਰਨ ਨਾਲ ਮਾਸੂਮ ਬੱਚੇ ਦੇ ਬੌਧਿਕ ਵਿਕਾਸ ਉੱਤੇ ਕੀ ਕੀ ਮਾਰੂ ਪ੍ਰਭਾਵ ਪੈਂਦੇ ਹਨ ? ਕੀ ਸਾਡੇ ਸਰਕਾਰੀ ਸਕੂਲਾਂ ਵਿਚ ਅੰਗਰੇਜ਼ੀ ਨੂੰ ਪੜ੍ਹਾਉਣ ਲਈ ਲੋੜੀਂਦੀਆਂ ਸਹੂਲਤਾਂ ਮੌਜੂਦ ਹਨ ? ਕੀ ਅਸੀਂ ਕਦੇ ਇਹ ਵਿਚਾਰਨ ਦੀ ਖੇਚਲ ਕੀਤੀ ਹੈ ਕਿ ਦੁਨੀਆ ਦੇ ਵਿਦਿਅਕ ਪੱਖੋਂ ਵਿਕਸਿਤ ਦੇਸਾਂ ਵਿਚ ਬਦੇਸੀ ਭਾਸ਼ਾਵਾਂ, ਕਿਸ ਉਮਰ ਤੋਂ ਤੇ ਕਿਸ ਅਕਾਦਮਿਕ ਪੱਧਰ ਉੱਤੇ ਸ਼ੁਰੂ ਕੀਤੀਆਂ ਜਾਂਦੀਆਂ ਹਨ ? ਮੇਰੀ ਸਨਿੰਮਰ ਬੇਨਤੀ ਹੈ ਕਿ ਅਜੇ ਵੀ ਡੁੱਲ੍ਹੇ ਬੇਰਾਂ ਦਾ ਕੁੱਝ ਨਹੀਂ ਵਿਗੜਿਆ। ਇਸ ਮਸਲੇ ਨਾਲ ਪੰਜਾਬ ਦੀਆਂ ਅਗਲੀਆਂ ਪੁਸ਼ਤਾਂ ਦਾ ਭਵਿੱਖ ਬੱਝਿਆ ਹੋਇਆ ਹੈ। ਬਿਨਾਂ ਕਿਸੇ ਫੋਕੀ ਖ਼ੁਸ਼ਫ਼ਹਿਮੀ ਦੇ, ਸਾਨੂੰ ਭਾਸ਼ਾ-ਵਿਗਿਆਨੀਆਂ, ਸਿੱਖਿਆ-ਸ਼ਾਸਤਰੀਆਂ ਅਤੇ ਇਸ ਮਸਲੇ ਨਾਲ ਸੰਬੰਧਿਤ ਸਹੀ ਰਾਇ ਦੇਣ ਵਾਲੇ ਵਿਦਵਾਨਾਂ ਦੇ ਵਿਚਾਰ ਲੈ ਕੇ ਇਸ ਮਸਲੇ ਨੂੰ ਮੁੜ ਵਿਚਾਰ ਲੈਣਾ ਚਾਹੀਦਾ ਹੈ।

ਭਾਸ਼ਾ ਕਿਸੇ ਇਕ ਵਿਅਕਤੀ-ਵਿਸ਼ੇਸ਼ ਦੀ ਸੰਪੱਤੀ ਨਹੀਂ ਹੁੰਦੀ ਅਤੇ ਨਾ ਹੀ ਕਿਸੇ ਸਰਕਾਰ ਦੀ। ਇਸ ਲਈ ਅੰਗਰੇਜ਼ੀ ਭਾਸ਼ਾ ਦੀ ਪੜ੍ਹਾਈ ਸੰਬੰਧੀ ਇੰਨਾ ਵੱਡਾ ਫ਼ੈਸਲਾ ਕਰਨ ਤੋਂ ਪਹਿਲਾਂ, ਚੰਗਾ ਹੁੰਦਾ, ਪੰਜਾਬ ਸਰਕਾਰ ਉੱਘੇ ਭਾਸ਼ਾ-ਵਿਗਿਆਨੀਆਂ ਦੀ ਰਾਇ

ਲੈਂਦੀ। ਮੇਰੀ ਪੰਜਾਬ ਸਰਕਾਰ ਪ੍ਰਤੀ ਬੇਨਤੀ ਹੈ ਕਿ ਉਹ ਪਹਿਲੀ ਜਮਾਤ ਤੋਂ ਅੰਗਰੇਜ਼ੀ ਦੀ ਪੜ੍ਹਾਈ ਦੇ ਮਸਲੇ ਨੂੰ ਨਾ ਹੀ ਆਪਣੀ ਸਰਕਾਰ ਦਾ ਅਤੇ ਨਾ ਹੀ ਕਿਸੇ ਮੰਤਰੀ-ਵਿਸ਼ੇਸ਼ ਦੇ ਵਕਾਰ ਦਾ ਮਸਲਾ ਬਣਾਵੇ। ਇਸ ਵਿਚ ਪੰਜਾਬੀ ਬੱਚਿਆਂ ਦੇ ਭਵਿੱਖ ਦਾ ਸਵਾਲ ਹੈ। ਮੈਂ ਇਸ ਮਸਲੇ ਨੂੰ ਭਾਸ਼ਾ-ਵਿਗਿਆਨ ਦੀ ਦ੍ਰਿਸ਼ਟੀ ਤੋਂ ਹੀ ਨਹੀਂ, ਕਈ ਹੋਰ ਪੱਖਾਂ ਤੋਂ ਵੀ ਘੋਖ-ਪਰਖ ਕੇ ਜਿਸ ਨਤੀਜੇ ਉੱਤੇ ਪਹੁੰਚਿਆ ਹਾਂ, ਉਹ ਇਹ ਹੈ ਕਿ ਪਹਿਲੀ ਜਮਾਤ ਤੋਂ ਪੰਜਾਬੀ ਦੇ ਨਾਲ ਅੰਗਰੇਜ਼ੀ ਚਾਲੂ ਕਰ ਕੇ ਸਰਕਾਰ ਗ਼ਲਤੀ ਕਰ ਬੈਠੀ ਹੈ, ਪਰ ਜੇ ਸਰਕਾਰ ਇਸ ਮਸਲੇ ਬਾਰੇ ਭਾਰਤ ਦੇ ਜਾਂ ਭਾਰਤ ਤੋਂ ਬਾਹਰ ਦੇ ਭਾਸ਼ਾ-ਵਿਗਿਆਨੀਆਂ ਦਾ ਮਸ਼ਵਰਾ, ਜਿਸ ਵੀ ਰੂਪ ਵਿਚ ਲੈਣਾ ਚਾਹੇ ਤਾਂ ਜ਼ਰੂਰ ਲਵੇ। ਮੈਂ ਬਾਹਰਲੇ ਇਸ ਲਈ ਕਿਹਾ ਹੈ ਕਿ ਅੰਗਰੇਜ਼ਾਂ ਨੇ ਅੰਗਰੇਜ਼ੀ ਪੜ੍ਹਾਉਣ ਲਈ, ਹਰ ਸਥਿਤੀ ਅਨੁਸਾਰ, ਨਵੇਕਲੀਆਂ ਵਿਧੀਆਂ ਹੀ ਨਹੀਂ ਅਪਣਾਈਆਂ, ਬਲਕਿ ਹਰ ਸਥਿਤੀ ਅਨੁਸਾਰ ਪਾਠ-ਕ੍ਰਮ ਵੀ ਤਿਆਰ ਕੀਤੇ ਹੋਏ ਹਨ ਅਤੇ ਉਨ੍ਹਾਂ ਅਨੁਸਾਰ ਹੀ ਅੰਗਰੇਜ਼ੀ ਪੜ੍ਹਾਈ ਜਾ ਰਹੀ ਹੈ। ਚੰਗਾ ਹੁੰਦਾ ਜੇ ਪੰਜਾਬੀ ਬੱਚਿਆਂ ਨੂੰ ਪਹਿਲੀ ਜਮਾਤ ਤੋਂ ਅੰਗਰੇਜ਼ੀ ਭਾਸ਼ਾ ਪੜ੍ਹਾਉਣ ਲਈ, ਅੰਗਰੇਜ਼ੀ ਭਾਸ਼ਾ ਦੇ ਮਾਹਿਰਾਂ ਨੂੰ ਹੀ ਪੁੱਛ-ਪੁਛਾ ਲਿਆ ਹੁੰਦਾ ਤਾਂ ਜੋ ਸਾਡੇ ਪਿੰਡਾਂ ਵਿਚ ਵੱਸਦੇ ਗ਼ਰੀਬ ਮਜ਼ਦੂਰਾਂ ਅਤੇ ਕਿਸਾਨਾਂ ਦੇ ਬੱਚਿਆਂ ਦੇ (ਜੋ ਸਰਕਾਰੀ ਸਕੂਲਾਂ ਵਿਚ ਪੜ੍ਹਦੇ ਹਨ) ਭਵਿੱਖ ਬਾਰੇ ਸਹੀ ਨਿਰਣਾ ਹੋ ਸਕਦਾ ਤੇ ਐਵੇਂ ਗ਼ਰੀਬ ਮਾਰ ਹੀ ਨਾ ਹੋਈ ਜਾਂਦੀ। ਇਹ ਤਜਰਬਾ ਬੰਦ ਕਰ ਕੇ ਅਜੇ ਵੀ ਵਿਸ਼ੇਸ਼ੱਗਾਂ ਪਾਸੋਂ ਪੁੱਛਣ-ਪੁਛਾਉਣ ਦਾ ਸਿਲਸਿਲਾ ਜਾਰੀ ਕਰ ਲਿਆ ਜਾਵੇ ਤਾਂ ਸਰਕਾਰ ਦਾ ਪੰਜਾਬੀ ਬੱਚਿਆਂ ਉੱਤੇ ਬੜਾ ਵੱਡਾ ਇਹਸਾਨ ਹੋਵੇਗਾ।

# ਮੁੱਢਲੀ ਸਿੱਖਿਆ ਦਾ ਮਾਧਿਅਮ

[ਡਾ. ਐਸ. ਐਸ. ਜੋਸ਼ੀ]

ਸਿੱਖਿਆ ਪ੍ਰਾਪਤ ਕਰਨਾ ਹਰ ਮਨੁੱਖ ਦਾ ਮੂਲ ਅਧਿਕਾਰ ਹੈ। ਗਿਆਨ ਪ੍ਰਾਪਤੀ ਦੇ ਪ੍ਰਮੁੱਖ ਸਾਧਨਾਂ ਵਿਚ ਵਿਧੀਵਤ ਸਿੱਖਿਆ ਦੇ ਅਹਿਮ ਰੋਲ ਨੂੰ ਸੰਸਾਰ ਦੇ ਹਰ ਹਿੱਸੇ ਦੇ ਵਿਦਿਆ ਮਾਹਿਰਾਂ, ਮਨੋਵਿਗਿਆਨੀਆਂ ਅਤੇ ਸਿੱਖਿਆ-ਸ਼ਾਸਤਰੀਆਂ ਨੇ ਬਿਨਾਂ ਕਿਸੇ ਕਿੰਤੂ ਦੇ ਸਵੀਕਾਰ ਕੀਤਾ ਹੈ। ਮਾਨਵ, ਸਮਾਜਿਕ ਪ੍ਰਾਣੀ ਹੀ ਨਹੀਂ, ਬੋਲਦਾ ਪ੍ਰਾਣੀ ਵੀ ਹੈ। ਬੋਲਾਂ ਰਾਹੀਂ ਸੰਚਾਰ ਦੀ ਅਦੁੱਤੀ ਦਾਤ ਸੰਸਾਰ ਦੇ ਹੋਰ ਜੀਵਾਂ ਨੂੰ ਪ੍ਰਾਪਤ ਨਹੀਂ ਹੋਈ। ਭਾਸ਼ਾ ਦਾ ਮੁਖ ਮੰਤਵ ਸੰਚਾਰ ਕਰਨਾ ਹੀ ਹੈ। ਭੀੜ ਅਤੇ ਸਮਾਜ ਦਾ ਅੰਤਰ, ਭਾਸ਼ਾਈ ਸੰਚਾਰ ਦੀ ਸਮਰੱਥਾ ਕਾਰਨ ਹੀ ਸੰਭਵ ਹੋ ਸਕਿਆ ਹੈ। ਭੀੜ ਵਿਚ ਵੀ ਮਨੁੱਖ ਹੁੰਦੇ ਹਨ ਅਤੇ ਸਮਾਜ ਵਿਚ ਵੀ। ਪਰ, ਭੀੜ ਵਿਚ ਵਿਵਸਥਿਤ ਸੰਚਾਰ ਦਾ ਸਾਂਝਾ ਅਤੇ ਸਰਬ-ਪ੍ਰਮਾਣਿਤ ਮਾਧਿਅਮ ਨਹੀਂ ਹੁੰਦਾ, ਜੋ ਕਿ ਸਮਾਜ ਦੀ ਹੋਂਦ ਵਾਸਤੇ ਇਕ ਜ਼ਰੂਰੀ ਸ਼ਰਤ ਹੈ। ਭਾਸ਼ਾ ਗ੍ਰਹਿਣ ਕੀਤੀ ਜਾਂਦੀ ਹੈ ਜਾਂ ਸਿੱਖੀ ਜਾਂਦੀ ਹੈ, ਇਸ ਬਾਰੇ ਭਾਵੇਂ ਵਿਦਵਾਨ ਇਕ ਮਤ ਦੇ ਧਾਰਨੀ ਨਾ ਹੋਣ, ਇਸ ਬਾਰੇ ਕੋਈ ਮਤਭੇਦ ਨਹੀਂ ਕਿ ਮਾਤ-ਭਾਸ਼ਾ ਅਚੇਤ ਪੱਧਰ 'ਤੇ ਹੀ ਸਮਾਜ ਵਿੱਚੋਂ ਗ੍ਰਹਿਣ ਕੀਤੀ ਜਾਂਦੀ ਹੈ, ਜਦ ਕਿ ਦੂਸਰੀ ਬਦੇਸੀ ਭਾਸ਼ਾ ਸਿੱਖਣ ਲਈ ਸਚੇਤ ਪੱਧਰ ਉੱਪਰ ਉਚੇਚੇ ਜਤਨ ਕਰਨੇ ਪੈਂਦੇ ਹਨ।

ਸਾਮਰਾਜਵਾਦੀ ਨੀਤੀ, ਸਥਾਨਕ ਭਾਸ਼ਾਵਾਂ, ਸਾਹਿੱਤਾਂ, ਸਭਿਆਚਾਰਾਂ, ਪਰੰਪਰਾਵਾਂ, ਰੀਤੀ-ਰਿਵਾਜਾਂ, ਆਦਿ ਨੂੰ ਜਾਂ ਕਹਿ ਲਵੋ, ਬਸਤੀਵਾਦ ਦੀ ਮਾਰ ਹੇਠ ਆਏ ਲੋਕਾਂ ਦੇ ਜੀਵਨ ਜਿਊਣ ਦੇ ਹਰ ਪਹਿਲੂ ਨੂੰ, ਛੁਟਿਆਉਣ ਅਤੇ ਘਟੀਆ ਸਾਬਤ ਕਰਨ ਦੀ ਧਾਰਨੀ ਰਹੀ ਹੈ। ਇਸ ਮੰਤਵ ਲਈ ਗਿਣੀ-ਮਿੱਥੀ, ਸੋਚੀ-ਸਮਝੀ ਸਾਜ਼ਿਸ਼ ਅਧੀਨ, ਬੜੇ ਹੀ ਯੋਜਨਾਬੱਧ ਢੰਗ ਨਾਲ ਕੰਮ ਹੁੰਦਾ ਰਿਹਾ ਹੈ। ਸਿੱਟੇ ਵਜੋਂ, ਇਕ ਵਧੀਆ ਅਤੇ ਵਿਕਸਿਤ ਸਭਿਆਚਾਰ ਨੂੰ ਘਟੀਆ ਕਰਾਰ ਦੇ ਕੇ, ਉਸ ਦਾ ਮਜ਼ਾਕ ਉਡਾਉਣ ਅਤੇ ਉਸ ਦੀ ਤੁਲਨਾ ਵਿਚ ਹਮੇਸ਼ਾ ਆਪਣੀ ਭਾਸ਼ਾ ਤੇ ਸੰਸਕ੍ਰਿਤੀ ਨੂੰ ਬਸਤੀ ਦੇ ਬਾਸ਼ਿੰਦਿਆਂ ਦੇ ਕਲਿਆਣ ਦਾ ਇੱਕੋ-ਇਕ ਮਾਰਗ ਦਰਸਾਉਣ ਦੀ ਕੋਸ਼ਿਸ਼ ਕੀਤੀ ਹੈ। ਥੋੜੇ ਬਹੁਤ ਅੰਤਰ ਨਾਲ ਅੰਗਰੇਜ਼, ਡੱਚ, ਫ਼ਰਾਂਸੀਸੀ, ਸਪੇਨੀ, ਪੁਰਤਗਾਲੀ, ਤੁਰਕੀ, ਆਦਿ ਸਭ ਸਾਮਰਾਜੀ ਸ਼ਕਤੀਆਂ ਨੇ ਇਸੇ ਨੀਤੀ ਦੀ ਪਾਲਣਾ ਕੀਤੀ ਹੈ। ਪਾਂਡੀਚੇਰੀ ਵਿਚ ਫ਼ਰਾਂਸੀਸੀ ਭਾਸ਼ਾ, ਸਭਿਆਚਾਰ ਦਾ ਬੋਲਬਾਲਾ ਅਤੇ ਦਬਦਬਾ ਅੱਜ ਤਕ ਵੀ ਉਸੇ ਤਰ੍ਹਾਂ ਕਾਇਮ ਹੈ। ਗੋਆ ਦੇ ਇਲਾਕਿਆਂ ਵਿਚ ਪੁਰਤਗਾਲੀ ਭਾਸ਼ਾ ਤੇ ਸਭਿਆਚਾਰ ਦੀ ਸਰਦਾਰੀ ਅਜੇ ਵੀ ਪ੍ਰਤੱਖ ਨਜ਼ਰ ਆਉਂਦੀ ਹੈ। ਅਫ਼ਰੀਕੀ ਦੇਸਾਂ ਵਿਚ ਯੂਰਪ ਦੀਆਂ ਭਾਸ਼ਾਵਾਂ ਦੀ ਪ੍ਰਭੁਤਾ ਇਸੇ ਤੱਥ ਦੀ ਗਵਾਹੀ ਭਰਦੀ ਹੈ। ਗੱਲ ਕੀ, ਸਾਮਰਾਜਵਾਦੀਆਂ ਨੇ ਇੱਕੋ ਜਿਹੀ ਨੀਤੀ

ਆਪਣੇ ਅਧੀਨ ਬਸਤੀਆਂ ਵਿਚ ਲਾਗੂ ਕੀਤੀ ਹੈ। ਨਤੀਜੇ ਵਜੋਂ, ਸਥਾਨਕ ਭਾਸ਼ਾਵਾਂ ਨੂੰ ਸਿੱਖਿਆ ਦੇ ਮਾਧਿਅਮ ਦੇ ਅਯੋਗ ਕਰਾਰ ਦੇ ਕੇ, ਬਦੇਸੀ ਭਾਸ਼ਾ ਰਾਹੀਂ ਸਿੱਖਿਆ ਨੂੰ ਤਰਜੀਹ ਦਿੱਤੀ ਗਈ। ਹੀਣਤਾ ਦੀ ਭਾਵਨਾ ਇਸ ਹੱਦ ਤਕ ਭਰ ਦਿੱਤੀ ਗਈ ਕਿ ਸਥਾਨਕ ਲੋਕਾਂ ਵਿਚ ਆਪਣੀ ਮਾਤ-ਭਾਸ਼ਾ ਪ੍ਰਤੀ ਨਫ਼ਰਤ ਹੋ ਗਈ। ਰੋਜ਼ੀ-ਰੋਟੀ ਦੀ ਭਾਸ਼ਾ ਹੁਕਮਰਾਨ ਸ਼੍ਰੇਣੀ ਦੀ ਭਾਸ਼ਾ ਨੂੰ ਬਣਾਇਆ ਗਿਆ। ਲੋਕਾਂ ਵਿਚ ਇਹ ਪ੍ਰਚਾਰ ਕੀਤਾ ਗਿਆ ਕਿ ਸਥਾਨਕ ਭਾਸ਼ਾਵਾਂ ਰਾਹੀਂ ਗਿਆਨ, ਵਿਗਿਆਨ ਅਤੇ ਉਚੇਰੀ ਸਿੱਖਿਆ ਪ੍ਰਾਪਤ ਨਹੀਂ ਕੀਤੀ ਜਾ ਸਕਦੀ। ਵਣਜ-ਵਪਾਰ ਤੇ ਤਕਨੀਕੀ ਖੇਤਰ ਨਾਲ ਜਾਣ-ਪਛਾਣ ਲਈ ਮਾਤ-ਭਾਸ਼ਾ ਦੀ ਨਹੀਂ, ਕਿਸੇ ਹੋਰ ਭਾਸ਼ਾ ਦੀ ਲੋੜ ਹੈ, ਉਹ ਚਾਹੇ ਬਦੇਸੀ ਹੀ ਕਿਉਂ ਨਾ ਹੋਵੇ।

ਪੰਜਾਬ ਰਾਜ ਦੀ ਸਥਿਤੀ ਬਾਕੀ ਰਾਜਾਂ ਤੋਂ ਇਸ ਪੱਖ ਤੋਂ ਵੱਖ ਹੁੰਦਿਆਂ ਹੋਇਆਂ ਵੀ, ਬਹੁਤੀ ਵਿਲੱਖਣ ਨਹੀਂ। ਮਹਾਰਾਜਾ ਰਣਜੀਤ ਸਿੰਘ ਨੇ ਇਕ ਟਿਕਾਊ ਰਾਜ ਦੀ ਸਥਾਪਨਾ ਕਰ ਕੇ ਫ਼ਾਰਸੀ ਨੂੰ ਸਰਕਾਰੀ ਰਾਜ-ਕਾਜ ਦੀ ਭਾਸ਼ਾ ਵਜੋਂ ਜਾਰੀ ਰੱਖਿਆ। ਸਤਲੁਜ ਤੋਂ ਪਾਰ, ਅੰਗਰੇਜ਼ੀ ਭਾਸ਼ਾ ਦੇ ਰਾਹੀਂ ਸਿੱਖਿਆ ਦੇਣ ਵਾਲੇ ਸਿੱਖਿਆ-ਸੰਸਥਾਨਾਂ ਨੂੰ ਮਹਾਰਾਜਾ ਨੇ ਉਤਸਾਹ ਭਰਿਆ ਹੁੰਗਾਰਾ ਨਹੀਂ ਸੀ ਦਿੱਤਾ। ਬੰਗਾਲ, ਮਦਰਾਸ, ਬੰਬਈ (ਹੁਣ ਮੁੰਬਈ) ਦੇ ਮੁਕਾਬਲੇ ਪੰਜਾਬੀ ਖੇਤਰ ਵਿਚ ਅੰਗਰੇਜ਼ੀ ਦਾ ਪ੍ਰਵੇਸ਼ ਕਾਫ਼ੀ ਦੇਰ ਨਾਲ ਹੋਇਆ। ਸ਼ਾਇਦ ਇਹੀ ਕਾਰਨ ਸੀ ਕਿ ਭਾਰਤੀ ਪ੍ਰਸ਼ਾਸਨਿਕ ਸੇਵਾਵਾਂ ਵਿਚ ਪੰਜਾਬੀ ਲੋਕਾਂ ਦੀ ਗਿਣਤੀ ਘੱਟ ਹੀ ਰਹੀ। ਅੰਗਰੇਜ਼ੀ ਫ਼ੌਜ ਵਿਚ ਪੰਜਾਬੀਆਂ ਦੇ ਬਹਾਦਰੀ ਦੇ ਕਾਰਨਾਮੇ ਇਤਿਹਾਸ ਦੇ ਪੰਨਿਆਂ ਉੱਪਰ ਸੁਨਹਿਰੀ ਅੱਖਰਾਂ ਵਿਚ ਅੰਕਿਤ ਹਨ। ਪਰ, ਅੰਗਰੇਜ਼ੀ ਭਾਸ਼ਾ ਦੀ ਵਰਤੋਂ ਦੇ ਲੋੜੀਂਦੇ ਗਿਆਨ ਦੀ ਕਮੀ ਕਾਰਨ ਹੀ ਸ਼ਾਇਦ ਕੋਈ ਬਹੁਤੇ ਉੱਚੇ ਅਹੁਦੇ ਸਾਡੇ ਹਿੱਸੇ ਨਹੀਂ ਆਏ।

ਆਜ਼ਾਦੀ ਦੀ ਲੜਾਈ ਸਮੇਂ ਜੇਕਰ, ਅੰਗਰੇਜ਼ੀ ਭਾਸ਼ਾ ਪ੍ਰਤੀ, ਕੋਈ ਕਿਸੇ ਕਿਸਮ ਦੀ ਵਿਰੋਧ ਦੀ ਭਾਵਨਾ ਰਹੀ ਵੀ ਹੋਵੇ, ਆਜ਼ਾਦੀ ਤੋਂ ਬਾਅਦ ਓਨੀ ਤੀਬਰ ਨਹੀਂ ਰਹੀ। ਸਗੋਂ ਜਾਪਦਾ ਇਹ ਹੈ ਕਿ ਅੰਗਰੇਜ਼ਾਂ ਦੇ ਭਾਰਤ ਛੱਡਣ ਤੋਂ ਮਗਰੋਂ ਸਾਡੇ ਦੇਸ ਵਿਚ ਅੰਗਰੇਜ਼ੀ ਭਾਸ਼ਾ ਦਾ ਪ੍ਰਚਾਰ ਕਈ ਗੁਣਾ ਵਧਿਆ ਹੈ। ਅੰਗਰੇਜ਼ੀ, ਹਿੰਦੀ ਦੇ ਨਾਲ ਨਾਲ, ਕੇਂਦਰ ਦੀ ਦਫ਼ਤਰੀ ਭਾਸ਼ਾ ਹੈ। ਵਣਜ-ਵਪਾਰ, ਵਿਗਿਆਨ, ਤਕਨੀਕੀ ਖੇਤਰ, ਸੂਚਨਾ ਤਕਨਾਲੋਜੀ, ਉਚੇਰੀ ਖੋਜ ਅਤੇ ਸਿੱਖਿਆ, ਕੇਂਦਰੀ ਤੇ ਰਾਜ-ਪੱਧਰ ਦੀਆਂ ਪ੍ਰਸ਼ਾਸਨਿਕ ਸੇਵਾਵਾਂ—ਹਰ ਥਾਂ ਅੰਗਰੇਜ਼ੀ ਦਾ ਮਹੱਤਵ ਹੈ। ਅਸੀਂ ਜਦੋਂ ਮੁੱਢਲੀ ਸਿੱਖਿਆ ਦਾ ਮਾਧਿਅਮ ਮਾਤ-ਭਾਸ਼ਾ ਨੂੰ ਅਪਣਾਉਣ ਦੀ ਸਲਾਹ ਦੇਂਦੇ ਹਾਂ ਤਾਂ ਇਸ ਦਾ ਕਾਰਨ ਅੰਗਰੇਜ਼ੀ ਦਾ ਵਿਰੋਧ ਨਹੀਂ। ਨਾ ਹੀ ਇਸ ਦਾ ਇਹ ਮਤਲਬ ਸਮਝਣਾ ਚਾਹੀਦਾ ਹੈ ਕਿ ਅੰਗਰੇਜ਼ੀ ਦੇ ਗਿਆਨ ਦੀ ਲੋੜ ਨਹੀਂ। ਸਗੋਂ ਅਸਲੀਅਤ ਤਾਂ ਇਹ ਹੈ ਕਿ ਅਸੀਂ ਚਾਹੁੰਦੇ ਹਾਂ ਕਿ ਅੰਗਰੇਜ਼ੀ ਦੀ ਵਰਤੋਂ ਵਿਚ ਸਾਡੇ ਵਿਦਿਆਰਥੀਆਂ ਦੀ ਸਮਰੱਥਾ ਵੀ ਉਸੇ ਪੱਧਰ ਦੀ ਹੋਵੇ, ਜਿਸ ਪੱਧਰ ਦੀ ਅੰਗਰੇਜ਼ੀ ਮਾਤ-ਭਾਸ਼ਾ ਭਾਸ਼ੀਆਂ ਦੀ ਹੁੰਦੀ ਹੈ। ਅਜਿਹੇ ਟੀਚੇ ਪ੍ਰਾਪਤ ਕਰਨ ਲਈ ਉਚੇਚੇ ਜਤਨ ਆਰੰਭ ਕਰਨ ਦੀ ਬਹੁਤ ਲੋੜ ਹੁੰਦੀ ਹੈ।

ਪ੍ਰਸ਼ਨ ਇਹ ਹੈ ਕਿ ਸਾਡੀ ਮਾਤ-ਭਾਸ਼ਾ-ਨੀਤੀ ਕੀ ਹੋਵੇ ? ਭਾਰਤ ਜਿਹੇ ਬਹੁ-ਭਾਸ਼ੀ ਦੇਸ ਵਿਚ ਕਿਹੜੀ ਭਾਸ਼ਾ ਦੀ ਸਿੱਖਿਆ ਕਿਸ ਪੱਧਰ ਤੋਂ ਦਿੱਤੀ ਜਾਵੇ ? ਤ੍ਰੈ-ਭਾਸ਼ੀ ਫ਼ਾਰਮੂਲਾ ਕਿਸੇ ਵੀ ਰਾਜ ਵਿਚ ਪੂਰੀ ਤਰ੍ਹਾਂ ਲਾਗੂ ਨਹੀਂ ਹੋ ਸਕਿਆ। ਪੰਜਾਬ ਸਰਕਾਰ

ਨੇ ਭਾਸ਼ਾ-ਨੀਤੀ ਤੈਅ ਕਰਨ ਦੀ ਥਾਂ ਇਹ ਫ਼ੈਸਲਾ ਕਰ ਲਿਆ ਕਿ ਹਰ ਸਰਕਾਰੀ ਪ੍ਰਾਇਮਰੀ ਸਕੂਲ ਵਿਚ ਪਹਿਲੀ ਜਮਾਤ ਤੋਂ ਹੀ ਅੰਗਰੇਜ਼ੀ ਪੜ੍ਹਾਈ ਜਾਵੇ ਅਤੇ ਇਹ ਸਾਰੇ ਵਿਦਿਆਰਥੀਆਂ ਲਈ ਲਾਜ਼ਮੀ ਹੋਵੇ। ਇਸ ਨੀਤੀ ਦਾ ਵਿਰੋਧ ਬੁੱਧੀਜੀਵੀਆਂ, ਸਿੱਖਿਆ ਮਾਹਿਰਾਂ ਤੇ ਭਾਸ਼ਾ-ਵਿਗਿਆਨੀਆਂ ਦੇ ਹਰ ਵਰਗ ਵੱਲੋਂ ਹੋਣ ਦੇ ਬਾਵਜੂਦ ਵੀ ਸਰਕਾਰ ਆਪਣੇ ਫ਼ੈਸਲੇ ਉੱਪਰ ਪੁਨਰ-ਵਿਚਾਰ ਨਹੀਂ ਕਰ ਰਹੀ। ਵਿਸ਼ੇਸ਼ੱਗਾਂ ਦੀ ਸੋਚੀ-ਸਮਝੀ ਰਾਇ ਨੂੰ ਅੰਗਰੇਜ਼ੀ ਦੀ ਪੜ੍ਹਾਈ ਦਾ ਬੇਲੋੜਾ ਤੇ ਫ਼ਜ਼ੂਲ ਕਿਸਮ ਦਾ ਵਿਰੋਧ ਮੰਨਿਆ ਜਾ ਰਿਹਾ ਹੈ। ਪ੍ਰੋ. ਪ੍ਰੀਤਮ ਸਿੰਘ ਦੇ ਸ਼ਬਦਾਂ ਵਿਚ ਦਿੱਤੀ ਗਈ ਸਲਾਹ ਕਾਬਿਲੇ-ਗ਼ੌਰ ਹੈ :

> ਅੰਗਰੇਜ਼ੀ ਪੜ੍ਹਾਓ, ਜ਼ਰੂਰ ਪੜ੍ਹਾਓ, ਪਰ ਛੇਵੀਂ ਜਮਾਤ ਤੋਂ ਤੇ ਐਸੇ ਆਧੁਨਿਕ ਢੰਗ ਨਾਲ ਪੜ੍ਹਾਓ ਕਿ ਬੱਚਾ ਦਸਵੀਂ ਜਮਾਤ ਤਕ ਪਹੁੰਚਦਿਆਂ ਅੰਗਰੇਜ਼ੀ ਫਰਨ-ਫਰਨ ਬੋਲ ਵੀ ਸਕੇ ਤੇ ਲਿਖ ਵੀ ਸਕੇ...। ਭਾਸ਼ਾ ਪੜ੍ਹਾਉਣ ਦੀਆਂ ਜੁਗਤਾਂ, ਤੁਹਾਡੇ ਸਿੱਖਿਆ-ਅਧਿਕਾਰੀਆਂ ਦੇ ਦਿੱਸ-ਹੱਦਿਆਂ ਤੋਂ ਕਿਤੇ ਅਗੇਰੇ ਲੰਘ ਚੁੱਕੀਆਂ ਹਨ। ਅੰਗਰੇਜ਼ੀ ਨੂੰ ਪਹਿਲੀ ਜਮਾਤ ਤੋਂ ਲਾਗੂ ਕਰਨ ਵਾਲੀ ਨਿਰੀ ਝੱਲੀ ਯੋਜਨਾ ਤੋਂ ਬਚਿਆ ਪੈਸਾ, ਪੰਜਾਬ ਦੀ ਮੁੱਢਲੀ ਮੰਦਹਾਲੀ ਪੜ੍ਹਾਈ ਦੇ ਮਿਆਰ ਨੂੰ ਉੱਚਾ ਚੁੱਕਣ ਵੱਲ ਲਾਓ। ਪੰਜਾਬੀ, ਪੰਜਾਬ ਦੀ ਮਾਦਰੀ ਜ਼ਬਾਨ ਹੈ। ਅੰਗਰੇਜ਼ੀ ਨੂੰ ਇਸ ਦੇ ਨਾਲ ਬਰਾਬਰੀ ਦੇਣ ਤੋਂ ਟਲ ਜਾਓ। ਪਹਿਲੀਆਂ ਪੰਜ ਜਮਾਤਾਂ ਵਿਚ ਬੱਚੇ ਦੀ ਮਾਂ-ਬੋਲੀ ਵਾਲੀ ਨੀਂਹ ਮਜ਼ਬੂਤ ਹੋ ਜਾਵੇ ਤਾਂ ਦਸਵੀਂ ਤਕ ਪੰਜਾਬੀ ਪੜ੍ਹੇ ਬੱਚੇ ਨੂੰ ਸਾਰੀ ਤੇ ਪੂਰੀ ਪੰਜਾਬੀ ਆ ਜਾਣੀ ਚਾਹੀਦੀ ਹੈ। ਉਹ ਪੰਜਾਬੀ ਵਿਚ ਮੌਲਿਕ ਰਚਨਾਵਾਂ ਰਚਣ ਦੇ ਯੋਗ ਹੋ ਜਾਣਾ ਚਾਹੀਦਾ ਹੈ।

ਭਾਸ਼ਾ ਵਿਚ ਪ੍ਰਬੀਨਤਾ ਪ੍ਰਾਪਤ ਕਰਨ ਲਈ ਚਾਰ ਮੁੱਢਲੇ ਕੌਸ਼ਲਾਂ ਦੀ ਲੋੜ ਹੁੰਦੀ ਹੈ : (1) ਬੋਲਣਾ (2) ਸੁਣ ਕੇ ਸਮਝਣਾ (3) ਲਿਖਣਾ ਤੇ (4) ਪੜ੍ਹਨਾ। ਇਨ੍ਹਾਂ ਵਿੱਚੋਂ ਪਹਿਲੇ ਦੋ ਮੁੱਢਲੇ ਕੌਸ਼ਲ ਤਾਂ ਆਮ ਬੱਚੇ ਨੂੰ ਆਪਣੇ ਆਲੇ-ਦੁਆਲੇ ਤੋਂ, ਬਿਨਾਂ ਕਿਸੇ ਉਚੇਚੇ ਜਤਨ ਦੇ ਸਹਿਜੇ ਹੀ ਪ੍ਰਾਪਤ ਹੋ ਜਾਂਦੇ ਹਨ। ਛੇ ਸਾਲ ਦੀ ਉਮਰ ਦਾ ਬੱਚਾ ਜਦੋਂ ਪ੍ਰਾਇਮਰੀ ਸਕੂਲ ਵਿਚ ਪਹਿਲੀ ਜਮਾਤ ਵਿਚ ਦਾਖ਼ਲਾ ਲੈਂਦਾ ਹੈ ਤਾਂ ਓਦੋਂ ਤਕ ਉਸ ਨੂੰ ਪਹਿਲੇ ਦੋ ਮੁੱਢਲੇ ਕੌਸ਼ਲਾਂ ਵਿਚ ਕਾਫ਼ੀ ਮੁਹਾਰਤ ਹੋ ਚੁੱਕੀ ਹੁੰਦੀ ਹੈ। ਉਹ ਬੋਲ ਕੇ ਆਪਣੇ ਸੰਚਾਰ ਦੀਆਂ ਲੋੜਾਂ ਪੂਰੀਆਂ ਕਰਨ ਦੀ ਸਮਰੱਥਾ ਰੱਖਦਾ ਹੈ। ਦੂਸਰਿਆਂ ਨਾਲ ਸੰਚਾਰ ਕਰਨ ਵੇਲੇ ਉਹ, ਆਪਣੇ ਸਮਾਜ ਦੇ ਬਾਕੀ ਮੈਂਬਰਾਂ ਵਾਂਗ, ਨਿਪੁਣਤਾ ਦਾ ਮਾਲਕ ਹੁੰਦਾ ਹੈ। ਸਕੂਲ ਵਿਚ ਜਾ ਕੇ ਤਾਂ ਉਸ ਨੇ ਆਪਣੀ ਮਾਤ-ਭਾਸ਼ਾ ਦੀ ਵਰਤੋਂ ਦੇ ਲਿਖਤੀ ਮਾਧਿਅਮ (ਅਤੇ ਉਸ ਨੂੰ ਪੜ੍ਹਨ) ਬਾਰੇ ਨਿਰੰਤਰ ਅਭਿਆਸ ਕਰ ਕੇ, ਵਿਧੀਵਤ ਰੂਪ ਵਿਚ, ਸਿਖਲਾਈ ਪ੍ਰਾਪਤ ਕਰਨੀ ਹੁੰਦੀ ਹੈ। ਮੁੱਢਲੀਆਂ ਲੋੜਾਂ ਦੀ ਪੂਰਤੀ ਕਰਨ ਜੋਗੀ ਸ਼ਬਦਾਵਲੀ ਉਸ ਦੇ ਪਾਸ ਮੌਜੂਦ ਹੁੰਦੀ ਹੈ। ਬਾਕੀ ਦੀ ਸ਼ਬਦਾਵਲੀ ਉਹ, ਲੋੜ ਅਨੁਸਾਰ, ਪਾਠ-ਪੁਸਤਕਾਂ ਰਾਹੀਂ ਪ੍ਰਾਪਤ ਕਰਨਾ ਆਰੰਭ ਕਰ ਲੈਂਦਾ ਹੈ।

ਬਦੇਸੀ ਭਾਸ਼ਾ ਦੀ ਸਿਖਲਾਈ ਕਰਨ ਵਾਲੇ ਸਿਖਿਆਰਥੀ ਦੇ ਹਾਲਾਤ ਇਹੋ ਜਿਹੇ ਨਹੀਂ ਹੁੰਦੇ। ਉਸ ਦੇ ਪਾਸ ਨਾ ਤਾਂ ਮੁੱਢਲੇ ਦੋ ਕੌਸ਼ਲਾਂ ਦੀ ਅਚੇਤ ਪੱਧਰ ਉੱਤੇ ਪ੍ਰਾਪਤ ਪੂੰਜੀ ਹੀ ਹੁੰਦੀ ਹੈ ਅਤੇ ਨਾ ਹੀ ਉਹ ਹਾਲਾਤ ਹੁੰਦੇ ਹਨ ਜਿਨ੍ਹਾਂ ਵਿਚ ਭਾਸ਼ਾ ਦੀ ਆਮ ਵਰਤੋਂ ਹੁੰਦੀ ਹੋਵੇ। ਪੰਜਾਬ ਦੇ ਪੇਂਡੂ ਇਲਾਕਿਆਂ ਦੇ ਵਸਨੀਕ ਪੰਜਾਬੀ ਬੱਚਿਆਂ ਕੋਲ

ਅੰਗਰੇਜ਼ੀ ਦੀ ਕੋਈ ਸ਼ਬਦਾਵਲੀ ਨਹੀਂ ਹੁੰਦੀ। ਉਨ੍ਹਾਂ ਦੇ ਨਿਤਾਪ੍ਰਤੀ ਦੇ ਜੀਵਨ ਵਿਚ ਅੰਗਰੇਜ਼ੀ ਦੀ ਵਰਤੋਂ ਦੇ ਕੋਈ ਉਦਾਹਰਣ ਵੀ ਨਹੀਂ ਹੁੰਦੇ ਜਿਨ੍ਹਾਂ ਦੀ ਨਕਲ ਕਰਦੇ ਉਹ, ਮਾਤ-ਭਾਸ਼ਾ ਦੇ ਬੁਲਾਰਿਆਂ ਵਾਂਗ ਹੀ, ਅੰਗਰੇਜ਼ੀ ਦੀ ਵਰਤੋਂ ਕਰ ਸਕਣ। ਸਾਡੇ ਸਕੂਲਾਂ ਵਿਚ ਮਾਤ-ਭਾਸ਼ਾ ਅਧਿਆਪਨ ਅਤੇ ਬਦੇਸੀ ਭਾਸ਼ਾ ਦੇ ਅਧਿਆਪਨ ਦੀਆਂ ਵਿਧੀਆਂ ਵਿਚ ਕੋਈ ਅੰਤਰ ਨਹੀਂ। ਬੱਸ, ਇਹ ਮੰਨ ਕੇ ਚੱਲਿਆ ਜਾਂਦਾ ਹੈ ਕਿ ਬੱਚੇ ਨੂੰ ਸਕੂਲ ਵਿਚ ਪੜ੍ਹਨਾ ਅਤੇ ਲਿਖਣਾ ਹੀ ਸਿਖਾਉਣਾ ਹੈ। ਭਾਸ਼ਾ ਨੂੰ ਕਿਹੜੇ ਸਮਾਜਿਕ-ਸਭਿਆਚਾਰਕ ਪਿਛੋਕੜ ਵਿਚ ਕਿਵੇਂ ਵਰਤਣਾ ਹੈ, ਇਸ ਪਾਸੇ ਵੱਲ ਧਿਆਨ ਦੇਣ ਦੀ ਲੋੜ ਕਦੇ ਸ਼ਾਇਦ ਮਹਿਸੂਸ ਹੀ ਨਹੀਂ ਕੀਤੀ ਗਈ। ਭਾਸ਼ਾ ਦੀ ਵਰਤੋਂ ਦੀ ਸਮਰੱਥਾ ਦਾ ਵਿਕਾਸ ਇਸ ਤਰ੍ਹਾਂ ਕਦੀ ਨਹੀਂ ਹੋ ਸਕਦਾ।

ਇਕ ਹੋਰ ਭੁਲੇਖਾ ਦੂਰ ਕਰਨ ਦੀ ਲੋੜ ਹੈ। ਏ, ਬੀ, ਸੀ ਤੋਂ ਜ਼ੈੱਡ ਤਕ ਸਾਰੇ ਅੱਖਰ ਯਾਦ ਕਰ ਲੈਣ ਨਾਲ ਅੰਗਰੇਜ਼ੀ ਭਾਸ਼ਾ ਦਾ ਗਿਆਨ ਨਹੀਂ ਹੋ ਜਾਂਦਾ। ਇਹ ਤਾਂ ਭਾਸ਼ਾ ਨੂੰ ਲਿਖਤੀ ਮਾਧਿਅਮ ਵਿਚ ਪ੍ਰਗਟ ਕਰਨ ਦਾ ਇਕ ਸਾਧਨ-ਮਾਤਰ ਹੈ। ਇਸੇ ਤਰ੍ਹਾਂ ਹੀ, ਸਿਰਫ਼ ੳ, ਅ, ੲ ਤੋਂ ੜ ਤਕ ਯਾਦ ਕਰਨ ਨਾਲ ਜਾਂ ਲਿਖਣਾ ਸਿੱਖ ਲੈਣ ਨਾਲ, ਪੰਜਾਬੀ ਭਾਸ਼ਾ ਉੱਪਰ ਅਧਿਕਾਰ ਪ੍ਰਾਪਤ ਹੋ ਜਾਵੇਗਾ, ਇਹ ਵੀ ਕੇਵਲ ਭੁਲੇਖਾ ਹੀ ਹੈ, ਹੋਰ ਕੁੱਝ ਨਹੀਂ। ਆਧੁਨਿਕ ਯੁਗ ਦੇ ਭਾਸ਼ਾ-ਵਿਗਿਆਨੀਆਂ ਅਨੁਸਾਰ, ਵਿਆਕਰਣ ਦੀ ਪਰਿਭਾਸ਼ਾ ਵਿਚ ਪਰਿਵਰਤਨ ਦੀ ਲੋੜ ਹੈ। ਵਿਆਕਰਣ ਦਾ ਉੱਦੇਸ਼ ਕਿਸੇ ਭਾਸ਼ਾ ਨੂੰ ਸ਼ੁੱਧ ਬੋਲਣਾ ਜਾਂ ਲਿਖਣਾ ਸਿਖਾਉਣਾ ਨਹੀਂ ਹੈ। ਭਾਸ਼ਾ ਦੀ ਵਰਤੋਂ ਤਾਂ ਉਹ ਲੋਕ ਵੀ ਪੂਰਨ ਸ਼ੁੱਧ ਰੂਪ ਵਿਚ ਕਰਦੇ ਹਨ ਜੋ ਵਿਆਕਰਣ ਬਾਰੇ ਕੁੱਝ ਵੀ ਨਹੀਂ ਜਾਣਦੇ। ਕਿਸੇ ਭਾਸ਼ਾਈ ਸਮਾਜ ਦੇ ਮੈਂਬਰਾਂ ਦੁਆਰਾ ਅਚੇਤ ਪੱਧਰ ਉੱਤੇ ਜਿਨ੍ਹਾਂ ਨਿਯਮਾਂ ਅਨੁਸਾਰ ਭਾਸ਼ਾ ਦੀ ਵਰਤੋਂ ਕੀਤੀ ਜਾਂਦੀ ਹੈ ਉਨ੍ਹਾਂ ਨਿਯਮਾਂ ਦਾ ਸਚੇਤ ਪੱਧਰ ਉੱਤੇ ਲੇਖਾ-ਜੋਖਾ ਹੀ ਵਿਆਕਰਣ ਹੈ। ਵਿਆਕਰਣ ਦੇ ਨਿਯਮ, ਭਾਸ਼ਾ-ਵਿਗਿਆਨੀਆਂ ਦੁਆਰਾ ਬਣਾਏ ਜਾਂ ਘੜੇ ਨਹੀਂ ਜਾ ਸਕਦੇ, ਵਰਤੋਂ ਵਿਚ ਆ ਰਹੇ ਨਿਯਮਾਂ ਨੂੰ ਕੇਵਲ ਉਜਾਗਰ ਹੀ ਕੀਤਾ ਜਾ ਸਕਦਾ ਹੈ। ਮਾਤ-ਭਾਸ਼ਾ ਦੇ ਵਿਆਕਰਣ ਦੇ ਨਿਯਮ ਰਟ ਕੇ ਨਾ ਭਾਸ਼ਾ ਸਿੱਖੀ ਜਾ ਸਕਦੀ ਹੈ, ਨਾ ਹੀ ਸਿਖਾਈ ਜਾ ਸਕਦੀ ਹੈ।

ਕਿਸੇ ਬਦੇਸੀ ਸਿਖਿਆਰਥੀ ਵਜੋਂ, ਭਾਸ਼ਾ ਸਿੱਖਣ ਵਿਚ ਸੌਖ ਹੋ ਜਾਂਦੀ ਹੈ, ਜੇਕਰ ਉਸ ਨੂੰ ਵਿਆਕਰਣ ਦੇ ਨਿਯਮਾਂ ਦੀ ਜਾਣਕਾਰੀ ਹੋਵੇ। ਅਜਿਹੇ ਨਿਯਮਾਂ ਦੀ ਠੀਕ ਪਾਲਣਾ ਕਰ ਕੇ ਹੀ ਉਹ ਬਦੇਸੀ ਭਾਸ਼ਾ ਨੂੰ ਸ਼ੁੱਧ ਰੂਪ ਵਿਚ ਵਰਤਣ ਦੀ ਜਾਚ ਸਿੱਖ ਸਕਦਾ ਹੈ। ਦੂਸਰੀ ਬਦੇਸੀ ਭਾਸ਼ਾ ਦੀ ਸਿੱਖਿਆ ਦੀ ਵਿਧੀ ਤੇ ਪ੍ਰਕਿਰਿਆ ਮਾਤ-ਭਾਸ਼ਾ ਵਾਲੀ ਹੀ ਨਹੀਂ ਹੋ ਸਕਦੀ।

ਮੁੱਢਲੀ ਸਿੱਖਿਆ ਮਾਤ-ਭਾਸ਼ਾ ਵਿਚ ਹੀ ਹੋਣੀ ਚਾਹੀਦੀ ਹੈ, ਇਸ ਤੱਥ ਨੂੰ ਜ਼ੋਰ ਦੇ ਕੇ ਸਮਝਾਉਣ ਦੀ ਲੋੜ ਤਾਂ ਨਹੀਂ ਜਾਪਦੀ ਕਿਉਂਕਿ ਇਹ ਤੱਥ ਹਰ ਥਾਂ ਸਵੀਕਾਰ ਕੀਤਾ ਜਾ ਚੁੱਕਿਆ ਹੈ। ਕੇਂਦਰੀ ਭਾਰਤੀ ਭਾਸ਼ਾ ਸੰਸਥਾਨ, ਮੈਸੂਰ, ਭਾਰਤ ਸਰਕਾਰ ਦਾ ਭਾਰਤੀ ਭਾਸ਼ਾਵਾਂ ਬਾਰੇ ਸਰਬ-ਉੱਚ ਕੇਂਦਰ ਹੈ। ਇਸ ਸੰਸਥਾਨ ਦੇ ਦਸੰਬਰ, 2000 ਵਿਚ ਛਪੇ ਨਿਊਜ਼ਲੈਟਰ (ਅੰਕ 14, ਨੰ. 2) ਵਿਚ ਛਪੀ ਇਕ ਦਿਲਚਸਪ ਰਪੋਟ ਦੇ ਕੁੱਝ ਅੰਸ਼ ਦ੍ਰਿਸ਼ਟੀਗੋਚਰ ਕਰਨਾ ਚਾਹੁੰਦੇ ਹਾਂ। ਅਫ਼ਰੀਕਾ ਦੇ ਦੱਖਣ-ਉੱਤਰੀ ਭਾਗ ਵਿਚ ਇਕ ਦੇਸ਼ ਹੈ 'ਮਲਾਵੀ'। ਇਸ ਦਾ ਸੁਤੰਤਰਤਾ-ਪ੍ਰਾਪਤੀ ਤੋਂ ਪਹਿਲਾਂ ਦਾ ਨਾਂ 'ਨਿਯਾਸਾਲੈਂਡ' ਸੀ

ਲਗਭਗ ਇਕ ਕਰੋੜ ਦੀ ਆਬਾਦੀ ਦੇ ਇਸ ਦੇਸ ਵਿਚ ਕਈ ਕਬੀਲੇ ਆਬਾਦ ਹਨ। ਏਥੋਂ ਦੀ 'ਆਜੀਵਨ ਪ੍ਰਧਾਨ' ਕਾਮੂਜ਼ੁ ਹੇਸਟਿੰਗ ਬਾਂਡਾ ਨੇ ਦੇਸ ਦੀਆਂ ਬਾਰਾਂ ਵਿੱਚੋਂ ਯਾਰਾਂ ਭਾਸ਼ਾਵਾਂ ਉੱਪਰ ਰੋਕ ਲਾ ਕੇ ਸਿਰਫ਼ ਆਪਣੀ ਮਾਤ-ਭਾਸ਼ਾ 'ਚਿਨਯਾਂਜਾ' ਨੂੰ, ਅੰਗਰੇਜ਼ੀ ਨਾਲ ਦੇਸ ਦੀ ਸਰਕਾਰੀ ਭਾਸ਼ਾ ਬਣਾ ਦਿੱਤਾ। 1994 ਦੀਆਂ ਚੋਣਾਂ ਤੋਂ ਬਾਅਦ ਬਣੀ ਨਵੀਂ ਪ੍ਰਜਾਤੰਤਰਿਕ ਸਰਕਾਰ ਦੇ ਨਵੇਂ ਪ੍ਰਧਾਨ ਬਾਕੀਲੀ ਮੂਲੂਜ਼ੀ ਨੇ ਸਭ ਲਈ ਮੁਫ਼ਤ ਪ੍ਰਾਇਮਰੀ ਸਿੱਖਿਆ ਲਾਗੂ ਕੀਤੀ। ਇਹ ਨਿਰਦੇਸ਼ ਵੀ ਦਿੱਤਾ ਗਿਆ ਕਿ 1996 ਤੋਂ ਪਹਿਲੀ ਤੋਂ ਚੌਥੀ ਜਮਾਤ ਤਕ ਸਿੱਖਿਆ ਕੇਵਲ ਮਾਤ-ਭਾਸ਼ਾ ਰਾਹੀਂ ਹੀ ਦਿੱਤੀ ਜਾਵੇਗੀ। ਮਲਾਵੀ ਦੇ ਸੰਵਿਧਾਨ ਦੀ ਧਾਰਾ 26 ਅਨੁਸਾਰ, "Every person shall have the right to use the language and to participate in the cultural life of his or her choice." 1999 ਯੂਨੀਵਰਸਿਟੀ ਔਵ ਮਲਾਵੀ ਦੇ ਸੈਂਟਰ ਫ਼ੌਰ ਲੈਂਗੂਏਜ ਸਟਡੀਜ਼ ਨੇ ਸਮਾਜ-ਭਾਸ਼ਾ-ਵਿਗਿਆਨਿਕ ਸਰਵੇ ਕਰਵਾਏ। ਨਤੀਜੇ ਇਹ ਸਨ ਕਿ ਬਹੁਗਿਣਤੀ ਲੋਕਾਂ ਨੇ ਆਪਣੀ ਮਾਤ-ਭਾਸ਼ਾ ਰਾਹੀਂ ਸਿੱਖਿਆ ਦੇ ਹੱਕ ਵਿਚ ਹੀ ਮਤ ਦਿੱਤਾ। ਲੋਕ ਚਾਹੁੰਦੇ ਹਨ ਕਿ ਮੁੱਢਲੀ ਸਿੱਖਿਆ ਦਾ ਮਾਧਿਅਮ ਅੰਗਰੇਜ਼ੀ ਨਾ ਹੋ ਕੇ ਮਾਤ-ਭਾਸ਼ਾ ਹੀ ਹੋਵੇ।

ਇਹ ਤਾਂ ਗੱਲ ਸੀ ਇਕ ਛੋਟੇ ਜਿਹੇ ਅਫ਼ਰੀਕੀ ਦੇਸ ਦੀ ਜਿੱਥੇ ਦਾ ਪ੍ਰਧਾਨ ਆਪਣੇ ਲੋਕਾਂ ਨਾਲ ਵੀ ਅੰਗਰੇਜ਼ੀ ਰਾਹੀਂ ਹੀ ਵਾਰਤਾਲਾਪ ਕਰਦਾ ਸੀ। ਇਸ ਕੰਮ ਵਿਚ ਦੁਭਾਸ਼ਤਾ ਦੀ ਵਰਤੋਂ ਤੋਂ ਉਸ ਨੇ ਕਦੀ ਸੰਕੋਚ ਨਹੀਂ ਸੀ ਕੀਤਾ। ਪਰ ਉਸ ਦੇ ਸੱਤਾ ਤੋਂ ਹਟਦੇ ਹੀ ਉਸ ਦੀ ਗ਼ਲਤ ਭਾਸ਼ਾ-ਨੀਤੀ ਦਾ ਜ਼ੋਰਦਾਰ ਵਿਰੋਧ ਹੋਇਆ ਅਤੇ ਡਿਕਟੇਟਰੀ ਹੁਕਮਾਂ ਨੂੰ ਮਨਸੂਖ਼ ਕਰ ਕੇ ਨਵੇਂ ਸੰਵਿਧਾਨ ਵਿਚ ਮੁੱਢਲੀ ਸਿੱਖਿਆ ਪ੍ਰਦਾਨ ਕਰਨ ਲਈ ਮਾਤ-ਭਾਸ਼ਾ ਨੂੰ ਮਾਧਿਅਮ ਵਜੋਂ ਮਾਨਤਾ ਦਿੱਤੀ ਗਈ। ਇਸ ਦਾ ਇਹ ਅਰਥ ਨਹੀਂ ਕਿ ਮਲਾਵੀ ਵਿਚ ਅੰਗਰੇਜ਼ੀ ਦੀ ਸਿੱਖਿਆ ਬੰਦ ਕਰ ਦਿੱਤੀ ਗਈ। ਅਸੀਂ ਵੀ ਕਦੀ ਅੰਗਰੇਜ਼ੀ ਦੀ ਸਿੱਖਿਆ ਦਾ ਵਿਰੋਧ ਨਹੀਂ ਕੀਤਾ।

ਪ੍ਰਾਇਮਰੀ ਸਿੱਖਿਆ ਬਾਰੇ ਪ੍ਰੋ. ਪ੍ਰੀਤਮ ਸਿੰਘ ਲਿਖਦੇ ਹਨ :

"ਪੰਜ/ਛੇ ਸਾਲਾਂ ਦੀ ਉਮਰ ਵਿਚ ਬੱਚਾ ਜਦੋਂ ਸਕੂਲ ਵਿਚ ਦਾਖ਼ਲ ਹੁੰਦਾ ਹੈ ਤਾਂ ਉਹ ਓਦੋਂ ਆਪਣੀ ਮਾਂ-ਬੋਲੀ ਕਾਫ਼ੀ ਚੰਗੀ ਤਰ੍ਹਾਂ ਬੋਲ ਤੇ ਸਮਝ ਸਕਦਾ ਹੈ, ਪਰ ਉਸ ਨੂੰ ਲਿਖ ਨਹੀਂ ਸਕਦਾ। ਸਕੂਲ ਵਿਚ, ਹੌਲੀ ਹੌਲੀ, ਬੱਚੇ ਨੂੰ ਉਸ ਦੀ ਆਪਣੀ ਬੋਲੀ ਦੇ ਠੁੱਕਦਾਰ ਲਿਖਤੀ ਸਰੂਪ ਨਾਲ ਜਾਣ-ਪਛਾਣ ਕਰਾਈ ਜਾਂਦੀ ਹੈ। ਉਹ ਆਪਣੀ ਮਾਂ-ਬੋਲੀ ਨੂੰ ਭਾਸ਼ਾ ਬਣਾਉਣ ਦਾ ਵੱਲ ਸਿੱਖਦਾ ਹੈ।"

ਸਕੂਲ ਵਿਚ ਬੱਚਾ ਮਾਂ-ਬੋਲੀ (ਉਪ-ਭਾਸ਼ਾ) ਤੋਂ ਕੇਂਦਰੀ ਬੋਲੀ (ਟਕਸਾਲੀ ਭਾਸ਼ਾ) ਵੱਲ ਵਧਦਾ ਹੈ। ਮਿਆਰੀਕਰਨ ਦੀ ਪ੍ਰਕਿਰਿਆ ਆਰੰਭ ਹੁੰਦੀ ਹੈ। ਵਾਕ-ਵਿਉਂਤ ਦਾ ਅਚੇਤ ਪੱਧਰ ਦਾ ਗਿਆਨ ਬੱਚੇ ਨੂੰ ਹੁੰਦਾ ਹੀ ਹੈ। ਸ਼ਬਦ-ਤਰਤੀਬ ਤੋਂ ਉਹ ਜਾਣੂ ਹੁੰਦਾ ਹੈ। ਮੇਲ ਅਤੇ ਅਧਿਕਾਰ ਦੇ ਸੰਬੰਧਾਂ ਬਾਰੇ ਉਸ ਨੂੰ ਜਾਣਕਾਰੀ ਹੁੰਦੀ ਹੈ। ਵਿਆਕਰਣਿਕ ਜੁਗਤਾਂ ਦੀ ਜਾਣਕਾਰੀ ਵੀ ਉਸ ਪਾਸ ਮੌਜੂਦ ਹੁੰਦੀ ਹੈ। ਕੇਵਲ ਮਿਆਰੀ ਭਾਸ਼ਾ ਸਿੱਖਣ ਲਈ ਸਕੂਲ ਦੇ ਵਾਤਾਵਰਨ ਦੀ ਲੋੜ ਹੁੰਦੀ ਹੈ। ਜੇ ਪ੍ਰਾਇਮਰੀ ਸਕੂਲ ਵਿਚ ਪੰਜਾਬੀ ਭਾਸ਼ਾ ਨੂੰ ਨਿਸਚਿਤ ਟੀਚਿਆਂ ਅਨੁਸਾਰ ਵਿਧੀਵਤ ਸਿਖਲਾਈ-ਪ੍ਰਾਪਤ ਅਧਿਆਪਕਾਂ ਦੁਆਰਾ ਆਧੁਨਿਕ ਤਕਨੀਕਾਂ ਦੀ ਵਰਤੋਂ ਕਰ ਕੇ ਪੜ੍ਹਾਇਆ ਜਾਵੇ ਤਾਂ ਬੱਚੇ ਅੰਦਰ

ਆਪਣੀ ਮਾਤ-ਭਾਸ਼ਾ ਰਾਹੀਂ ਸੋਚਣ ਅਤੇ ਪ੍ਰਗਟਾਅ ਸਕਣ ਦੀ ਸਮਰੱਥਾ ਛੇਤੀ ਤੇ ਵਧੇਰੇ ਪੈਦਾ ਹੋਵੇਗੀ।

ਪ੍ਰੋ. ਪ੍ਰੀਤਮ ਸਿੰਘ ਜੀ ਦੇ ਸ਼ਬਦਾਂ ਵਿਚ :

> "ਪ੍ਰਾਇਮਰੀ ਸਿੱਖਿਆ ਤੋਂ ਬਾਅਦ ਉਹ ਜੋ ਵੀ ਨਵੀਂ ਦੇਸੀ ਜਾਂ ਬਦੇਸੀ ਭਾਸ਼ਾ ਸਿੱਖਣੀ ਸ਼ੁਰੂ ਕਰੇਗਾ, ਉਹ ਬੱਚੇ ਦੀ ਆਪਣੀ ਮਾਂ-ਬੋਲੀ ਵਿਚ ਸੋਚਣ, ਅਨੁਭਵ ਕਰਨ, ਮਹਿਸੂਸਣ ਜਾਂ ਸੰਚਾਰਨ ਦੀ ਸਹਿਜ-ਸਮਰੱਥਾ ਨੂੰ ਨਾ ਨੁਕਸਾਨ ਪੁਚਾ ਸਕੇਗੀ, ਨਾ ਉਸ ਦੀ ਆਪਣੀ ਭਾਸ਼ਾ ਨੂੰ ਪੂਰੀ ਤਰ੍ਹਾਂ ਪਛਾੜ ਕੇ ਉਸ ਦੀ ਥਾਂ ਮੱਲ ਸਕੇਗੀ, ਬਲਕਿ ਸਿੱਖਿਆਰਥੀ ਦੀ ਆਪਣੀ ਭਾਸ਼ਾ ਕਿਸੇ ਵੀ ਹੋਰ ਭਾਸ਼ਾ ਜਾਂ ਭਾਸ਼ਾਵਾਂ ਨੂੰ ਸਿੱਖਣ ਵਿਚ ਸਹਾਇਕ ਸਾਬਤ ਹੋਵੇਗੀ।"

ਕਈ ਹੋਰ ਵਰਤਾਰਿਆਂ ਵਾਂਗ ਭਾਸ਼ਾਈ ਵਰਤਾਰੇ ਦੀ ਸਿੱਖਿਆ ਵੀ ਨਕਲ ਰਾਹੀਂ ਪ੍ਰਾਪਤ ਕੀਤੀ ਜਾਂਦੀ ਹੈ। ਦੂਸਰੀ ਬਦੇਸੀ ਭਾਸ਼ਾ ਵਿਚ ਪੂਰਨ ਨਿਪੁਣਤਾ ਦਾ ਟੀਚਾ ਵੀ ਇਹੀ ਹੁੰਦਾ ਹੈ ਕਿ ਸਿਖਿਆਰਥੀ ਉਸ ਭਾਸ਼ਾ ਦੀ ਵਰਤੋਂ ਮਾਤ-ਭਾਸ਼ਾ ਦੇ ਬੁਲਾਰਿਆਂ ਸਮਾਨ ਸੌਖ ਨਾਲ ਕਰ ਸਕੇ। ਇਸ ਮੰਤਵ ਲਈ ਕੰਨਾਂ ਰਾਹੀਂ ਭਾਸ਼ਾਈ ਧੁਨੀਆਂ ਨੂੰ ਵਾਰ ਵਾਰ ਸੁਣਨਾ ਜ਼ਰੂਰੀ ਹੁੰਦਾ ਹੈ। ਸਿੱਖਿਆ ਮਾਹਿਰਾਂ ਅਨੁਸਾਰ, ਬੋਲ-ਚਾਲ ਦੀ ਭਾਸ਼ਾ ਸਿੱਖਣ ਲਈ ਇਹੀ ਇੱਕੋ-ਇੱਕ ਰਸਤਾ ਹੈ। ਇਸ ਵਾਸਤੇ ਅਧਿਆਪਕ ਵੱਲੋਂ ਮਿਆਰੀ ਉੱਚਾਰਣ ਦਾ ਅਨੇਕ ਵਾਰ ਅਭਿਆਸ ਕਰਾਇਆ ਜਾਂਦਾ ਹੈ। ਵੀਹਵੀਂ ਸਦੀ ਵਿਚ ਭਾਸ਼ਾਈ ਪ੍ਰਯੋਗਸ਼ਾਲਾ ਦੀ ਵਰਤੋਂ ਇਸ ਕੰਮ ਲਈ ਬੜੇ ਵੱਡੇ ਪੈਮਾਨੇ ਉੱਪਰ ਕੀਤੀ ਗਈ। ਕਿਸੇ ਸਿਖਲਾਈ-ਪ੍ਰਾਪਤ ਅਧਿਆਪਕ ਦੀ ਨਿਗਰਾਨੀ ਹੇਠ ਇਕ ਵੱਡੇ ਕਮਰੇ ਵਿਚ 8, 12 ਜਾਂ 16 ਬੂਥ ਹੋ ਸਕਦੇ ਹਨ। ਅਧਿਆਪਕ ਪਾਸ ਮਾਸਟਰ ਕੰਟਰੋਲ ਅਤੇ ਮਾਸਟਰ ਟੇਪ ਹੁੰਦੀ ਹੈ ਜਿਸ ਦਾ ਕੁਨੈਕਸ਼ਨ ਹਰ ਬੂਥ ਵਿਚ ਪਏ ਟੇਪ ਰਿਕਾਰਡਰ-ਕਮ-ਪਲੇਅਰ ਨਾਲ ਹੁੰਦਾ ਹੈ। ਅਧਿਆਪਕ ਹਰ ਸਿਖਿਆਰਥੀ ਨਾਲ ਸਮੂਹਿਕ ਤੌਰ ਉੱਤੇ ਜਾਂ ਇਕੱਲਿਆਂ-ਇਕੱਲਿਆਂ ਸੰਪਰਕ ਕਰ ਸਕਦਾ ਹੈ। ਸਿੱਖਿਆਰਥੀ ਵੀ ਕੰਟਰੋਲ ਨਾਲ ਸੰਪਰਕ ਕਰਦਾ ਹੈ। ਆਪਣੇ ਈਅਰ-ਫੋਨ ਦੀ ਮਦਦ ਨਾਲ ਉਹ ਅਧਿਆਪਕ ਦੀਆਂ ਹਿਦਾਇਤਾਂ ਤੋਂ ਇਲਾਵਾ ਆਪਣਾ ਰਿਕਾਰਡ ਕੀਤਾ ਉੱਚਾਰਣ, ਜਿੰਨੀ ਵਾਰ ਚਾਹੇ ਸੁਣ ਸਕਦਾ ਹੈ ਅਤੇ ਪਹਿਲੇ ਉੱਚਾਰਣ ਨੂੰ ਮਿਟਾ ਕੇ ਦੋਬਾਰਾ ਸਹੀ ਉੱਚਾਰਣ ਸਿੱਖਣ ਦੀ ਕੋਸ਼ਿਸ਼ ਕਰ ਸਕਦਾ ਹੈ। ਜਦੋਂ ਤਕ ਉਹ ਪੂਰੀ ਤਰ੍ਹਾਂ ਸ਼ੁੱਧ ਉੱਚਾਰਣ ਨਾ ਕਰ ਲਵੇ, ਉਹ ਜਿੰਨੀ ਵਾਰ ਚਾਹੇ ਅਭਿਆਸ ਕਰ ਕੇ ਆਪਣੀਆਂ ਤਰੁੱਟੀਆਂ ਦੂਰ ਕਰ ਸਕਦਾ ਹੈ। ਇਸ ਪ੍ਰਯੋਗਸ਼ਾਲਾ ਵਿਚ ਕੇਵਲ ਸ਼੍ਰਵਣੀ ਟੇਪਾਂ ਹੀ ਪ੍ਰਾਪਤ ਹੁੰਦੀਆਂ ਹਨ ਪਰ, ਬਦੇਸੀ/ਦੂਸਰੀ ਭਾਸ਼ਾ ਨੂੰ ਸਿੱਖਣ ਦਾ ਇਹ ਇਕ ਬਹੁਤ ਹੀ ਸਫਲ ਸਾਧਨ ਹੈ ਅਤੇ ਸੰਸਾਰ ਦੇ ਅਨੇਕ ਦੇਸਾਂ ਵਿਚ ਵਰਤਿਆ ਜਾ ਚੁੱਕਾ ਹੈ।

ਕੰਪਿਊਟਰ ਦੀ ਕਾਢ ਤੋਂ ਬਾਅਦ ਹੋਰ ਖੇਤਰਾਂ ਦੀ ਤਰ੍ਹਾਂ ਹੀ ਭਾਸ਼ਾ ਦੀ ਸਿੱਖਿਆ ਦੇ ਖੇਤਰ ਵਿਚ ਵੀ ਕ੍ਰਾਂਤੀ ਆਈ ਹੈ। ਮਲਟੀ-ਮੀਡੀਆ ਦੀ ਮਦਦ ਨਾਲ ਕੰਪਿਊਟਰ ਦੀ ਸਕਰੀਨ ਉੱਪਰ ਲਿਖਤੀ ਰੂਪ ਵਿਚ ਭਾਸ਼ਾ ਸਾਹਮਣੇ ਆ ਜਾਂਦੀ ਹੈ ਅਤੇ ਨਾਲ ਨਾਲ ਉਸ ਦਾ ਉੱਚਾਰਣ ਵੀ ਸੁਣਾਈ ਦੇਂਦਾ ਹੈ। ਇੱਕ ਛੋਟੀ ਜਿਹੀ ਸੀ.ਡੀ. (ਕੰਪੈਕਟ ਡਿਸਕ) ਵਿਚ ਕਈ ਪੁਸਤਕਾਂ ਦੀ ਸਾਮੱਗਰੀ ਸਟੋਰ ਹੋ ਸਕਦੀ ਹੈ। ਖ਼ੁਸ਼ੀ ਦੀ ਗੱਲ ਇਹ ਹੈ ਕਿ ਅੰਗਰੇਜ਼ੀ ਭਾਸ਼ਾ ਦੀ ਸਿੱਖਿਆ ਲਈ ਅਨੇਕ ਪ੍ਰਕਾਰ ਦੇ ਸੌਫ਼ਟਵੇਅਰ ਤਿਆਰ ਕੀਤੇ ਗਏ

ਹਨ। ਇਨ੍ਹਾਂ ਦੀ ਕੀਮਤ ਏਨੀ ਘੱਟ ਹੈ ਕਿ ਆਸਾਨੀ ਨਾਲ ਖ਼ਰੀਦੇ ਜਾ ਸਕਦੇ ਹਨ। ਬ੍ਰਿਟਿਸ਼ ਕੌਂਸਲ ਦੇ ਦਿੱਲੀ-ਸਥਿਤ ਮੁਖ ਦਫ਼ਤਰ ਤੋਂ ਇਲਾਵਾ, ਉਸ ਦੇ ਖੇਤਰੀ ਕੇਂਦਰਾਂ ਤੋਂ ਵੀ ਅਜਿਹੀ ਸਾਮੱਗਰੀ ਪ੍ਰਾਪਤ ਕੀਤੀ ਜਾ ਸਕਦੀ ਹੈ। ਅਜਿਹਾ ਇਕ ਖੇਤਰ ਦਫ਼ਤਰ, ਕੁੱਝ ਸਮੇਂ ਤੋਂ ਚੰਡੀਗੜ੍ਹ ਵਿਚ ਵੀ ਕੰਮ ਕਰ ਰਿਹਾ ਹੈ। ਭਾਰਤ ਸਰਕਾਰ ਦੇ ਜਤਨਾਂ ਸਦਕਾ, ਅੰਗਰੇਜ਼ੀ ਅਤੇ ਬਦੇਸੀ ਭਾਸ਼ਾਵਾਂ ਦੇ ਕੇਂਦਰੀ ਸੰਸਥਾਨ ਦੀ ਸਥਾਪਨਾ ਹੈਦਰਾਬਾਦ ਵਿਚ ਹੋਈ ਸੀ। ਅੱਜਕੱਲ੍ਹ ਇਸ ਨੂੰ ਯੂਨੀਵਰਸਿਟੀ ਦੇ ਬਰਾਬਰ ਦਰਜਾ ਮਿਲਿਆ ਹੋਇਆ ਹੈ। CIEFL ਦੇ ਨਾਮ ਵਾਲੇ ਇਸ ਸੰਸਥਾਨ ਵੱਲੋਂ ਅੰਗਰੇਜ਼ੀ ਦੇ ਅਧਿਆਪਨ ਲਈ ਹਰ ਪ੍ਰਕਾਰ ਦੀ ਸਾਮੱਗਰੀ ਤਿਆਰ ਕਰਾਈ ਗਈ ਹੈ। ਅੰਗਰੇਜ਼ੀ ਉੱਚਾਰਣ ਦੀ ਵਿਸ਼ੇਸ਼ ਸਿੱਖਿਆ ਲਈ Spoken English ਦਾ ਵੱਖਰਾ ਵਿਭਾਗ ਹੈ। ਇਸ ਵਿਭਾਗ ਦੇ ਵਿਸ਼ੇਸ਼ੱਗ ਖੋਜੀਆਂ ਤੇ ਅਧਿਆਪਕਾਂ ਨੇ ਦੇਸ-ਬਦੇਸ ਦੇ ਅੰਗਰੇਜ਼ੀ ਅਧਿਆਪਕਾਂ ਨੂੰ ਸਿੱਖਿਆ ਦੇਣ ਤੋਂ ਇਲਾਵਾ, ਸਿੱਖਿਆਰਥੀਆਂ ਵਾਸਤੇ ਜ਼ਰੂਰੀ ਸਾਮੱਗਰੀ ਤਿਆਰ ਕੀਤੀ ਹੈ। ਇਸ ਕੇਂਦਰੀ ਸੰਸਥਾਨ ਦਾ ਇਕ ਖੇਤਰੀ ਕੇਂਦਰ ਚੰਡੀਗੜ੍ਹ ਦੇ 32 ਸੈਕਟਰ ਵਿਚ ਹੈ। ਇਸ ਨੂੰ 'ਰਿਜਨਲ ਇਨਸਟੀਚਿਊਟ ਆਫ਼ ਇੰਗਲਿਸ਼' (RIE) ਕਹਿੰਦੇ ਹਨ। ਭਾਵ ਇਹ ਹੈ ਕਿ ਅੰਗਰੇਜ਼ੀ ਭਾਸ਼ਾ ਪ੍ਰਭਾਵੀ ਢੰਗ ਨਾਲ ਸਿਖਾਉਣ ਲਈ ਨਾ ਤਾਂ ਪਾਠ-ਸਾਮੱਗਰੀ ਦੀ ਕੋਈ ਕਮੀ ਹੈ ਨਾ ਸਾਧਨਾਂ ਦੀ। ਅੰਗਰੇਜ਼ੀ ਅਧਿਆਪਨ ਵਾਸਤੇ ਕਈ ਕਿਸਮਾਂ ਦਾ ਕੰਪਿਊਟਰ-ਸੌਫ਼ਟਵੇਅਰ ਮੌਜੂਦ ਹੈ। 'ਮਲਟੀ-ਮੀਡੀਆ ਕੰਪਿਊਟਰ ਪ੍ਰਯੋਗਸ਼ਾਲਾ' ਸਥਾਪਿਤ ਕਰਨ ਲਈ ਬਹੁਤ ਵੱਡੀ ਰਕਮ ਦੀ ਵੀ ਲੋੜ ਨਹੀਂ। ਥੋੜੇ ਪੈਸਿਆਂ ਨਾਲ ਇਹ ਕੰਮ ਸਹਿਜੇ ਹੀ ਹੋ ਸਕਦਾ ਹੈ। ਸ਼ੁੱਧ ਉੱਚਾਰਣ ਦੀ ਸਿੱਖਿਆ ਕੇਵਲ ਉੱਚਾਰਣ ਰਾਹੀਂ ਹੀ ਪ੍ਰਾਪਤ ਹੋ ਸਕਦੀ ਹੈ। ਇਸ ਪ੍ਰਾਪਤੀ ਵਾਸਤੇ ਕੋਈ ਹੋਰ ਮਾਰਗ ਨਹੀਂ ਹੈ। ਇਸ ਕੰਮ ਲਈ ਜੰਤਰਾਂ ਦੀ ਮਦਦ ਬਹੁਤ ਸਹਾਇਕ ਹੈ। ਮਲਟੀ-ਮੀਡੀਆ ਕੰਪਿਊਟਰ ਇਸ ਮੰਤਵ ਲਈ ਸਭ ਤੋਂ ਵੱਧ ਸਫਲ ਸਾਬਤ ਹੋ ਚੁੱਕਿਆ ਹੈ। ਲੋੜ ਹੈ ਤਾਂ ਕੇਵਲ ਇਹ ਕਿ ਸਿਖਲਾਈ-ਪ੍ਰਾਪਤ ਯੋਗ ਅਧਿਆਪਕਾਂ ਨੂੰ ਇਸ ਦੀ ਵਰਤੋਂ ਨਾਲ ਭਾਸ਼ਾ ਸਿਖਾਉਣ ਲਈ ਪ੍ਰੇਰਿਤ ਕੀਤਾ ਜਾਵੇ।

ਅੰਗਰੇਜ਼ੀ ਦੀ ਸੁਨਿਸਚਿਤ ਅਤੇ ਮਿਆਰੀ ਸਿੱਖਿਆ ਦਾ ਪ੍ਰਬੰਧ ਮਿਡਲ ਸਕੂਲ ਤੋਂ ਅਸਰਦਾਰ ਢੰਗ ਨਾਲ ਕਰਨ ਦੀ ਲੋੜ ਹੈ। ਅੰਗਰੇਜ਼ੀ ਭਾਸ਼ਾ ਨੂੰ ਪਹਿਲੀ ਜਮਾਤ ਤੋਂ ਚਾਲੂ ਕਰਨ ਦੀ ਬਿਲਕੁਲ ਲੋੜ ਨਹੀਂ ਹੈ। ਹਾਈ ਸਕੂਲ ਪਾਸ ਕਰ ਚੁੱਕੇ ਬੱਚੇ ਨੂੰ ਅੰਗਰੇਜ਼ੀ ਦੀ ਵਰਤੋਂ ਦਾ ਗਿਆਨ, ਅੰਗਰੇਜ਼ੀ ਦੀ ਮਾਤ-ਭਾਸ਼ਾ ਵਜੋਂ ਵਰਤੋਂ ਕਰਨ ਵਾਲੇ ਬੁਲਾਰੇ ਦੇ ਸਮਾਨ ਹੋਣਾ ਚਾਹੀਦਾ ਹੈ। ਉਸ ਨੂੰ ਇਹ ਸਮਰੱਥਾ ਪ੍ਰਦਾਨ ਕਰਨੀ ਹੀ ਪਵੇਗੀ ਤਾਂ ਜੋ ਉਹ ਆਪਣੇ ਜੀਵਨ ਵਿਚ ਇਸ ਦਾ ਪ੍ਰਭਾਵੀ ਢੰਗ ਨਾਲ ਸੰਚਾਰ ਕਰ ਸਕੇ। ਭਾਸ਼ਾ ਵਿਗਿਆਨਿਕ ਦ੍ਰਿਸ਼ਟੀ ਤੋਂ ਮੈਂ ਪੂਰੇ ਵਿਸ਼ਵਾਸ ਤੇ ਪੂਰੀ ਜ਼ਿੰਮੇਵਾਰੀ ਨਾਲ ਕਹਿ ਸਕਦਾ ਹਾਂ ਕਿ ਪੰਜਵੀਂ ਸ਼੍ਰੇਣੀ ਤਕ ਦੀ ਮੁੱਢਲੀ ਸਿੱਖਿਆ ਮਾਂ-ਬੋਲੀ ਦੇ ਮਾਧਿਅਮ ਰਾਹੀਂ ਪ੍ਰਾਪਤ ਕਰਨ ਤੋਂ ਉਪਰੰਤ ਇਹ ਟੀਚਾ ਪ੍ਰਾਪਤ ਕਰਨਾ ਉੱਕਾ ਔਖਾ ਨਹੀਂ ਹੈ।

# ਪਹਿਲੀ ਜਮਾਤ ਤੋਂ ਅੰਗਰੇਜ਼ੀ ਚਾਲੂ ਕਰਨ ਦੇ ਮਨੋਵਿਗਿਆਨਿਕ ਨੁਕਸਾਨ

[ਡਾ. ਆਗਿਆਜੀਤ ਸਿੰਘ]

ਮੈਂ ਆਪਣੇ ਇਸ ਲੇਖ ਵਿਚ ਪੰਜਾਬ ਦੇ ਸਕੂਲਾਂ ਵਿਚ ਪਹਿਲੀ ਜਮਾਤ ਤੋਂ ਪੰਜਾਬੀ ਦੇ ਨਾਲ ਅੰਗਰੇਜ਼ੀ ਭਾਸ਼ਾ ਦੀ ਪੜ੍ਹਾਈ ਜਾਰੀ ਕਰਨ ਨਾਲ ਮਾਤ-ਭਾਸ਼ਾ ਦੇ ਕੁਦਰਤੀ ਵਿਕਾਸ ਵਿਚ ਜਿਸ ਤਰ੍ਹਾਂ ਦੀਆਂ ਦਿੱਕਤਾਂ ਪੇਸ਼ ਆ ਰਹੀਆਂ ਹਨ ਜਾਂ ਬੱਚਿਆਂ ਦੀ ਸਿੱਖਣ-ਯੋਗਤਾ ਦੇ ਰਾਹ ਵਿਚ ਜਿਹੋ ਜਿਹੀਆਂ ਰੁਕਾਵਟਾਂ ਪੈਦਾ ਹੋ ਰਹੀਆਂ ਹਨ ਜਾਂ ਬੱਚੇ ਦੀ ਸ਼ਖ਼ਸੀਅਤ ਦੀ ਨਾਰਮਲ ਉਸਾਰੀ ਉੱਤੇ ਜਿਹੋ ਜਿਹੇ ਦੁਰਪ੍ਰਭਾਵ ਪੈ ਰਹੇ ਹਨ, ਉਨ੍ਹਾਂ ਦਾ ਲੇਖਾ-ਜੋਖਾ ਮਨੋਵਿਗਿਆਨਿਕ ਦ੍ਰਿਸ਼ਟੀ ਤੋਂ ਕਰਨ ਦਾ ਜਤਨ ਕੀਤਾ ਹੈ। ਸਮੱਸਿਆ ਦੀ ਤਹਿ ਤਕ ਪਹੁੰਚਣ ਲਈ ਮੈਂ ਆਪਣੇ ਲੇਖ ਨੂੰ ਹੇਠ-ਲਿਖੇ ਪੰਜ ਭਾਗਾਂ ਵਿਚ ਵੰਡਿਆ ਹੈ :

1. ਸਿੱਖਿਆ ਦਾ ਮਨੋਰਥ;
2. ਸ਼ਖ਼ਸੀਅਤ ਦੀ ਉਸਾਰੀ;
3. ਮਾਤ-ਭਾਸ਼ਾ ਦਾ ਵਿਕਾਸ;
4. ਮਾਤ-ਭਾਸ਼ਾ ਦੇ ਮਨੋਵਿਗਿਆਨਿਕ ਸਿੱਧਾਂਤ; ਅਤੇ
5. ਮਾਤ-ਭਾਸ਼ਾ ਰਾਹੀਂ ਵਿਅਕਤਿਤ੍ਵ ਦਾ ਵਿਕਾਸ

ਉਪਰੋਕਤ ਭਾਗਾਂ ਦੀ ਵਿਆਖਿਆ ਹੋਰ ਵਿਗਿਆਨਾਂ ਦੀ ਦ੍ਰਿਸ਼ਟੀ ਤੋਂ ਵੀ ਹੋ ਸਕਦੀ ਹੈ ਤੇ ਇਸ ਪੁਸਤਕ ਵਿਚ ਕੀਤੀ ਵੀ ਗਈ ਹੈ ਪਰ ਮੈਂ ਆਪਣੇ ਆਪ ਨੂੰ ਮਨੋਵਿਗਿਆਨਿਕ ਪੱਖ ਤਕ ਹੀ ਸੀਮਿਤ ਰੱਖਿਆ ਹੈ। ਮੈਂ ਆਪਣੇ ਨਤੀਜੇ ਧੱਕੇ ਨਾਲ ਨਹੀਂ ਕੱਢੇ, ਇਨ੍ਹਾਂ ਨੂੰ ਸਹਿਜ-ਸੁਭਾ ਨਿਕਲਣ ਦਿੱਤਾ ਹੈ। ਮੈਨੂੰ ਬੜੀ ਖ਼ੁਸ਼ੀ ਹੈ ਕਿ ਮੇਰੇ ਨਤੀਜੇ ਪ੍ਰੋ. ਪ੍ਰੀਤਮ ਸਿੰਘ ਵੱਲੋਂ ਸਰਕਾਰ ਦੇ ਨਵੇਂ ਵਿਦਿਅਕ ਤਜਰਬੇ ਬਾਰੇ ਪ੍ਰਗਟਾਏ ਤੌਖਲਿਆਂ ਨੂੰ ਸਹੀ ਸਿੱਧ ਕਰਦੇ ਹਨ।

ਇਹ ਸਪਸ਼ਟ ਹੈ ਕਿ ਸਰਕਾਰ ਨੇ ਪਹਿਲੀ ਜਮਾਤ ਤੋਂ ਅੰਗਰੇਜ਼ੀ ਦੀ ਸਿੱਖਿਆ ਇਸ ਵਿਚਾਰ ਦੇ ਅਧੀਨ ਸ਼ੁਰੂ ਕੀਤੀ ਹੋਵੇਗੀ ਕਿ ਪੰਜਾਬ ਦੇ ਬੱਚਿਆਂ ਨੂੰ ਛੇਤੀ ਤੋਂ ਛੇਤੀ ਇੱਕੀਵੀਂ ਸਦੀ ਦੇ ਹਾਣ ਦਾ ਬਣਾ ਦਿੱਤਾ ਜਾਏ; ਪਰ ਕਿਉਂਕਿ ਇਹ ਕਦਮ ਚੁੱਕਣ ਵੇਲੇ ਸਿੱਖਿਆ-ਸ਼ਾਸਤਰੀਆਂ ਅਤੇ ਹੋਰ ਸੰਬੰਧਿਤ ਵਿਗਿਆਨਾਂ ਦੇ ਮਾਹਿਰਾਂ ਨਾਲ ਨਿੱਠ ਕੇ ਵਿਚਾਰ-ਵਟਾਂਦਰਾ ਨਹੀਂ ਕੀਤਾ ਗਿਆ, ਇਸ ਲਈ ਸਿਆਣਪ ਇਸੇ ਵਿਚ ਹੋਵੇਗੀ ਕਿ ਸਰਕਾਰ ਆਪਣੇ ਫ਼ੈਸਲੇ ਵਿਚ, ਇਸ ਪੁਸਤਕ ਵਿਚ ਦਿੱਤੇ ਗਏ ਵਿਸ਼ੇਸ਼ੱਗਾਂ ਦੇ ਵਿਚਾਰਾਂ

ਦੀ ਰੋਸ਼ਨੀ ਵਿਚ, ਹੋਰ ਨੁਕਸਾਨ ਹੋਣ ਤੋਂ ਪਹਿਲਾਂ ਪਹਿਲਾਂ, ਸੋਧ-ਸੁਧਾਈ ਕਰ ਲਵੇ।

## 1. ਸਿੱਖਿਆ ਦਾ ਮਨੋਰਥ

ਸਿੱਖਿਆ ਦਾ ਮੁਖ ਮੰਤਵ ਬੱਚੇ ਦੀ ਸ਼ਖ਼ਸੀਅਤ ਦੀ ਉਸਾਰੀ ਹੈ। ਸਿੱਖਿਆ ਦਾ ਕਾਰਜ ਬੱਚੇ ਨੂੰ ਕੇਵਲ ਜਾਣਕਾਰੀ ਜਾਂ ਗਿਆਨ ਦੇਣਾ ਹੀ ਨਹੀਂ, ਉਸ ਦੇ ਵਿਹਾਰ ਵਿਚ ਸੁਧਾਰ ਲਿਆਉਣਾ ਵੀ ਹੈ। ਬੱਚੇ ਵਿਚ ਜਾਨਵਰਾਂ ਵਰਗੀਆਂ ਮੂਲ-ਪ੍ਰਵਿਰਤੀਆਂ ਮੌਜੂਦ ਹੁੰਦੀਆਂ ਹਨ, ਉਸ ਨੂੰ ਹੈਵਾਨ ਤੋਂ ਇਨਸਾਨ ਬਣਾਉਣ ਦਾ ਕੰਮ ਸਿੱਖਿਆ ਦਾ ਹੈ। ਬੱਚੇ ਦਾ ਸਰਬਪੱਖੀ ਵਿਕਾਸ ਕਰਨਾ ਸਿੱਖਿਆ ਦੀਆਂ ਸਾਰੀਆਂ ਸੰਸਥਾਵਾਂ ਦਾ ਮੂਲ ਮੰਤਵ ਹੋਣਾ ਚਾਹੀਦਾ ਹੈ। ਵਿਗਸਿਆ ਬੱਚਾ, ਵਾਤਾਵਰਣ ਤੇ ਸਥਿਤੀ ਅਨੁਸਾਰ, ਆਪਣੇ ਆਪ ਨੂੰ ਢਾਲਣ ਦੇ ਸਮਰੱਥ ਹੋ ਜਾਂਦਾ ਹੈ। ਜੇ ਬੱਚੇ ਨੂੰ ਉਸ ਦੇ ਬਚਪਨ ਵਿਚ ਸਮਝਦਾਰ ਉਸਤਾਦਾਂ ਵਾਲਾ ਵਧੀਆ ਸਕੂਲ ਮਿਲ ਜਾਏ, ਤਾਂ ਉਸ ਲਈ ਸਮਾਜ ਦਾ ਲਾਭਦਾਇਕ ਮੈਂਬਰ ਬਣਨਾ ਸੌਖਾ ਹੋ ਜਾਂਦਾ ਹੈ।

ਹਰੇਕ ਬੱਚੇ ਵਿਚ ਕੁੱਝ ਜਮਾਂਦਰੂ ਗੁਣ ਹੁੰਦੇ ਹਨ, ਜਿਨ੍ਹਾਂ ਦਾ ਵਿਕਾਸ ਉਸ ਦੇ ਵਿਅਕਤਿਤ੍ਵ ਲਈ ਜ਼ਰੂਰੀ ਹੁੰਦਾ ਹੈ! ਕੁੱਝ ਸਿੱਖਿਆ-ਸ਼ਾਸਤਰੀਆਂ ਅਨੁਸਾਰ ਬੱਚੇ ਦੇ ਅੰਦਰਲੇ ਗੁਣਾਂ ਨੂੰ ਵਿਕਸਿਤ ਕਰਨਾ ਹੀ ਸਿੱਖਿਆ ਦਾ ਕੰਮ ਹੈ। ਇਸ ਵਿਚਾਰ ਅਨੁਸਾਰ ਸਿੱਖਿਆ ਬਾਹਰੋਂ ਕੁੱਝ ਅੰਦਰ ਠੋਸਣ ਦੀ ਥਾਂ, ਅੰਦਰੋਂ ਕੁੱਝ ਬਾਹਰ ਕੱਢਣ ਦੀ ਕਿਰਿਆ ਹੈ। ਸਿੱਖਿਆ, ਬੱਚੇ ਦੇ ਜਮਾਂਦਰੂ ਗੁਣਾਂ ਨੂੰ ਸੇਧ ਦੇਣ ਤੇ ਵਿਗਸਾਉਣ ਦੀ ਕਿਰਿਆ ਹੈ। ਗਿਆਨ ਦੇਣਾ ਇਕ ਗੱਲ ਹੈ, ਬੱਚੇ ਨੂੰ ਉਸ ਦੀਆਂ ਮੂਲਿਕ ਬਿਰਤੀਆਂ ਨਾਲ ਇਕ-ਸੁਰ ਕਰ ਕੇ ਵਿਗਸਾਉਣਾ ਵੱਖਰੀ ਗੱਲ ਹੈ। ਇਹ ਇਕ ਅਜਿਹੀ ਏਜੰਸੀ ਹੈ ਜਿਹੜੀ ਸੰਭਵ ਸ਼ਕਤੀ ਨੂੰ ਵਾਸਤਵਿਕ ਬਣਾਉਂਦੀ ਹੈ। ਮਹਾਤਮਾ ਗਾਂਧੀ ਜੀ ਦਾ ਕਥਨ ਹੈ, "ਮੇਰੇ ਹਿਸਾਬ ਨਾਲ ਸਿੱਖਿਆ ਉਹੀ ਹੈ ਜੋ ਬੱਚੇ ਦੇ ਅੰਦਰੋਂ ਉਸ ਦੇ ਸਰੀਰ, ਮਨ ਤੇ ਆਤਮਾ ਦੇ ਸਰਵੋਤਮ ਪੱਖਾਂ ਨੂੰ ਉਜਾਗਰ ਕਰ ਦੇਵੇ।" (My Experiments With Truth)। ਪੱਛਮ ਵਿਚ ਸਿੱਖਿਆ ਦੇ ਜਿੰਨੇ ਵੀ ਸ਼ਾਸਤਰੀ ਹੋਏ ਹਨ, ਜਿਵੇਂ ਪੈਸਟਾਲੋਜੀ (Pestalogy), ਜੌਹਨ ਡਿਊਈ (John Dewey), ਥੌਮਸਨ (Thompson), ਐਡਮ (Adam) ਜਾਂ ਟੀ.ਪੀ. ਨੱਨ (T.P.Nun), ਉਨ੍ਹਾਂ ਸਾਰਿਆਂ ਦਾ ਕਰੀਬ ਕਰੀਬ ਇਹੀ ਮਤ ਹੈ।

## 2. ਸ਼ਖ਼ਸੀਅਤ ਦੀ ਉਸਾਰੀ :

ਸਾਧਾਰਣ ਬੰਦੇ ਲਈ ਵਿਅਕਤਿਤ੍ਵ ਜਾਂ ਸ਼ਖ਼ਸੀਅਤ ਦਾ ਮਤਲਬ ਹੁੰਦਾ ਹੈ ਕਿਸੇ ਵਿਅਕਤੀ ਦਾ ਆਚਰਣ ਜਾਂ ਉਸ ਦਾ ਸੁਭਾ। ਆਮ ਤੌਰ ਉੱਤੇ, ਵਿਅਕਤੀ ਦੀ ਸ਼ਕਲ, ਉਸ ਦੀ ਸਿਹਤ, ਸਰੀਰਿਕ ਬਲ ਜਾਂ ਉਸ ਦੇ ਸੁਹਣੇ ਨੈਣ-ਨਕਸ਼ ਤੋਂ ਹੀ ਉਸ ਦੇ ਵਿਅਕਤਿਤ੍ਵ ਦਾ ਅੰਦਾਜ਼ਾ ਲਾਇਆ ਜਾਂਦਾ ਹੈ। ਪਰ ਇਹ ਵਿਚਾਰ ਇਕ-ਪਾਸੜ ਹਨ, ਕਿਉਂਕਿ ਵਿਅਕਤਿਤ੍ਵ ਵਿਚ ਵਿਅਕਤੀ ਦੇ ਅੰਦਰਲੇ ਗੁਣ ਵੀ ਸ਼ਾਮਿਲ ਹੁੰਦੇ ਹਨ। ਸਡੌਲ, ਸਿਹਤਮੰਦ ਤੇ ਚੰਗੇ ਕੱਦ-ਕਾਠ ਵਾਲਾ ਜੁਆਨ ਵੇਖਣ ਨੂੰ ਬੇਸ਼ੱਕ ਚੰਗੀ ਸ਼ਖ਼ਸੀਅਤ ਦਾ ਮਾਲਕ ਹੋਵੇ, ਪਰ ਹੋ ਸਕਦਾ ਹੈ ਉਸ ਦਾ ਆਪਣੇ ਸਾਥੀਆਂ ਨਾਲ ਚੰਗਾ ਵਿਹਾਰ ਨਾ

ਹੋਵੇ, ਘਰ ਵਿਚ ਪਰਿਵਾਰ ਦੇ ਮੈਂਬਰਾਂ ਨਾਲ ਲੜਦਾ-ਝਗੜਦਾ ਹੋਵੇ; ਆਪਣੇ ਕੰਮ ਨੂੰ ਫ਼ਰਜ਼ ਸਮਝ ਕੇ ਨਾ ਨਿਭਾਉਂਦਾ ਹੋਵੇ, ਜਾਂ ਕਈ ਮਾਨਸਿਕ ਰੋਗਾਂ ਤੇ ਵਿਸ਼ਾਦਾਂ ਦਾ ਸ਼ਿਕਾਰ ਹੋਵੇ। ਇਸੇ ਲਈ ਮਨੋਵਿਗਿਆਨੀ ਮੰਨਦੇ ਹਨ ਕਿ ਵਿਅਕਤਿਤ੍ਵ ਜਾਂ ਸ਼ਖ਼ਸੀਅਤ ਬਾਹਰਲਿਆਂ ਤੇ ਅੰਦਰਲਿਆਂ ਗੁਣਾਂ ਦਾ ਸਮੁੱਚ ਹੁੰਦੀ ਹੈ। ਵਿਅਕਤਿਤ੍ਵ ਕਿਸੇ ਵਿਅਕਤੀ ਦੀ ਸਰੀਰਿਕ, ਬੌਧਿਕ, ਭਾਵਾਤਮਕ ਅਤੇ ਸਮਾਜਿਕ ਬਣਤਰਾਂ ਦਾ ਏਕੀਕਰਣ ਹੈ। ਇਸ ਦਾ ਪ੍ਰਗਟਾਵਾ ਸਾਡੇ ਅਨੁਭਵਾਂ, ਆਦਤਾਂ, ਇੱਛਾਵਾਂ, ਅਭਿਲਾਸ਼ਾਵਾਂ, ਰੁਚੀਆਂ, ਭਾਵਨਾਵਾਂ, ਆਦਿ ਦੁਆਰਾ ਹੁੰਦਾ ਹੈ।

ਵਿਅਕਤਿਤ੍ਵ ਦੇ ਤਿੰਨ ਪੱਖ ਹੁੰਦੇ ਹਨ: ਗਿਆਨਾਤਮਕ, ਭਾਵਾਤਮਕ ਤੇ ਕ੍ਰਿਆਤਮਕ। ਸਭ ਤੋਂ ਪਹਿਲਾ ਪੱਖ ਗਿਆਨਾਤਮਕ ਹੈ। ਪਹਿਲਾਂ ਕਿਸੇ ਵਸਤੂ ਦਾ ਗਿਆਨ ਪ੍ਰਾਪਤ ਹੁੰਦਾ ਹੈ, ਫੇਰ ਉਸ ਨਾਲ ਭਾਵਨਾ ਜੁੜਦੀ ਹੈ। ਇਸ ਦੇ ਪ੍ਰਭਾਵ ਥੱਲੇ ਕਿਸੇ ਵਿਅਕਤੀ ਵੱਲੋਂ ਕੋਈ ਕਾਰਜ ਕੀਤਾ ਜਾਣਾ ਉਸ ਦਾ ਕ੍ਰਿਆਤਮਕ ਪੱਖ ਹੁੰਦਾ ਹੈ। ਇਨ੍ਹਾਂ ਤਿੰਨਾਂ ਪੱਖਾਂ ਦਾ ਇਕਾਗਰ ਹੋਣਾ ਬਹੁਤ ਜ਼ਰੂਰੀ ਹੈ। ਜਦੋਂ ਅਸੀਂ ਵਿਅਕਤਿਤ੍ਵ ਦਾ ਵਿਗਿਆਨਿਕ ਮਾਪ ਲੈਂਦੇ ਹਾਂ ਤਾਂ ਅਸੀਂ ਉਸ ਦੇ ਗੁਣਾਂ-ਲੱਛਣਾਂ ਨੂੰ ਹੀ ਮਾਪਦੇ ਹਾਂ। ਵਿਦਿਅਕ ਪੱਖੋਂ, ਆਮ ਤੌਰ ਉੱਤੇ, ਇਹ ਕਿਹਾ ਜਾਂਦਾ ਹੈ ਕਿ ਚੰਗੇ ਵਿਅਕਤਿਤ੍ਵ ਵਾਲਾ ਵਿਅਕਤੀ ਸਰੀਰਕ ਤੌਰ ਉੱਤੇ ਰਿਸ਼ਟ-ਪੁਸ਼ਟ, ਮਾਨਸਿਕ ਤੌਰ ਉੱਤੇ ਤੀਖਣ, ਭਾਵਾਤਮਕ ਤੌਰ ਉੱਤੇ ਪ੍ਰਪੱਕ ਅਤੇ ਸਮਾਜਿਕ ਤੌਰ ਉੱਤੇ ਟਿਕਾਉ ਵਾਲਾ ਹੁੰਦਾ ਹੈ।

ਗਿਆਨਾਤਮਕ ਪੱਖ ਵਿਚ ਬੜਾ ਕੁੱਝ ਆ ਜਾਂਦਾ ਹੈ, ਜਿਵੇਂ ਬੱਚੇ ਦੀ ਸਿੱਖਣ ਦੀ ਕਿਰਿਆ, ਯਾਦ ਰੱਖਣ ਦੀ ਖਮਤਾ, ਸੋਚਣ ਦੀ ਯੋਗਤਾ, ਕਲਪਨਾ ਦੀ ਉਡਾਰੀ, ਤਰਕ ਜਾਂ ਦਲੀਲ ਪੇਸ਼ ਕਰਨ ਦਾ ਗੁਣ, ਨਿਰੀਖਣ, ਧਿਆਨ ਲਾਉਣ ਅਤੇ ਬੁੱਧੀ ਦੀਆਂ ਹੋਰ ਯੋਗਤਾਵਾਂ, ਜਿਵੇਂ ਕਿਸੇ ਸਮੱਸਿਆ ਦਾ ਹੱਲ ਲੱਭਣਾ, ਸ਼ਾਮਿਲ ਹਨ। ਜੇ ਬੱਚੇ ਵਿਚ ਤੀਖਣ ਬੁੱਧੀ ਹੈ, ਤਾਂ ਉਹ ਚੰਗੇ ਵਿਅਕਤਿਤ੍ਵ ਦਾ ਮਾਲਕ ਹੈ। ਇਸ ਦੇ ਉਲਟ ਘੱਟ ਬੁੱਧੀ ਵਾਲੇ ਵਿਅਕਤੀ ਵਿਚ ਗਿਆਨ ਦੀ ਘਾਟ ਹੁੰਦੀ ਹੈ। ਉਹ ਉਤਸਾਹਹੀਨ ਹੋਵੇਗਾ ਤੇ ਉਸ ਦੇ ਮਨ ਵਿਚ ਅਰੁਚੀ ਪੈਦਾ ਹੋ ਜਾਵੇਗੀ। ਚੰਗੀ ਬੁੱਧੀ ਵਾਲਾ ਬੱਚਾ ਦੂਜਿਆਂ ਨੂੰ ਜਲਦੀ ਹੀ ਪ੍ਰਭਾਵਿਤ ਕਰ ਕੇ ਉਨ੍ਹਾਂ ਦੀ ਪ੍ਰਸੰਸਾ ਦਾ ਪਾਤਰ ਬਣ ਜਾਂਦਾ ਹੈ।

ਬੁੱਧੀ, ਵਿਅਕਤਿਤ੍ਵ ਦਾ ਇਕ ਜ਼ਰੂਰੀ ਅੰਗ ਹੈ। ਬੁੱਧੀ, ਜਮਾਂਦਰੂ ਮਿਲੀ ਹੋਈ ਇਕ ਯੋਗਤਾ ਹੈ। ਸਿੱਖਣ ਦੀ ਪ੍ਰਕਿਰਿਆ ਵਿਚ ਬੁੱਧੀ ਦੀ ਬਹੁਤ ਦੇਣ ਹੁੰਦੀ ਹੈ। ਕਾਰਨ ਇਹ ਹੈ ਕਿ ਬੁੱਧੀ ਦੀ ਮਦਦ ਨਾਲ ਢੁਕਵੀਆਂ ਵਿਸ਼ੇਸ਼ਤਾਈਆਂ, ਵਸਤਾਂ, ਸਥਿਤੀਆਂ ਤੇ ਵਿਚਾਰਾਂ ਦੇ ਆਪਸੀ ਸੰਬੰਧਾਂ ਨੂੰ ਲੱਭਿਆ ਜਾਂਦਾ ਹੈ। ਬੁੱਧੀ ਦੀਆਂ ਪਰਿਭਾਸ਼ਾਵਾਂ ਤਾਂ ਅਨੇਕ ਹਨ, ਪਰ ਸੰਖੇਪ ਵਿਚ ਅਸੀਂ ਕਹਿ ਸਕਦੇ ਹਾਂ ਕਿ ਮਨੁੱਖ ਜਿਹੜੀ ਯੋਗਤਾ ਨਾਲ ਕੁੱਝ ਸਿੱਖਦਾ ਹੈ; ਜਾਣਕਾਰੀ ਇਕੱਤਰ ਕਰਦਾ ਹੈ ਤੇ ਸਮੱਸਿਆਵਾਂ ਹੱਲ ਕਰਦਾ ਹੈ, ਉਸ ਨੂੰ ਬੁੱਧੀ ਕਿਹਾ ਜਾਂਦਾ ਹੈ।

ਬੁੱਧੀ ਦਾ ਵਿਕਾਸ ਲਗਾਤਾਰ ਹੁੰਦਾ ਰਹਿੰਦਾ ਹੈ। ਜਨਮ ਸਮੇਂ ਬੱਚੇ ਵਿਚ ਮਾਨਸਿਕ ਵਿਕਾਸ ਦੀ ਸੰਭਾਵੀ ਸ਼ਕਤੀ ਤਾਂ ਮੌਜੂਦ ਹੁੰਦੀ ਹੈ, ਪਰ ਉਹ ਇਸ ਸਮੇਂ ਆਪਣੀ ਬੁੱਧੀ ਤੋਂ ਕੋਈ ਕੰਮ ਨਹੀਂ ਲੈ ਸਕਦਾ, ਕਿਉਂਕਿ ਦਿਮਾਗ਼ ਦੇ ਉੱਚ-ਕੇਂਦਰਾਂ ਦਾ ਅਜੇ ਵਿਕਾਸ ਨਹੀਂ ਹੋਇਆ ਹੁੰਦਾ। ਜਨਮ ਸਮੇਂ ਉਹ ਮਾਨਸਿਕ ਪੱਖ ਤੋਂ ਪਰਾਧੀਨ ਹੁੰਦਾ ਹੈ! ਜਿਵੇਂ ਜਿਵੇਂ ਬੱਚੇ ਦਾ ਸਰੀਰਿਕ ਵਿਕਾਸ ਹੁੰਦਾ ਹੈ ਤੇ ਉਹ ਆਪਣੀਆਂ ਇੰਦਰੀਆਂ ਉੱਤੇ ਕਾਬੂ

ਪਾਉਂਦਾ ਜਾਂਦਾ ਹੈ, ਤਿਵੇਂ ਤਿਵੇਂ ਉਸ ਦਾ ਮਾਨਸਿਕ ਵਿਕਾਸ ਵੀ ਹੋਣ ਲੱਗਦਾ ਹੈ। ਗਿਆਨ-ਇੰਦਰੀਆਂ ਵਿਚ ਪ੍ਰਪੱਕਤਾ ਆਉਣ ਨਾਲ ਵੇਖਣ, ਸੁਣਨ, ਚੱਖਣ, ਸੁੰਘਣ ਦੀਆਂ ਕਿਰਿਆਵਾਂ ਜ਼ਿਆਦਾ ਠੀਕ ਹੋ ਜਾਂਦੀਆਂ ਹਨ ਅਤੇ ਉਸ ਨੂੰ ਨਵੇਂ ਸੰਵੇਦੀ ਤਜਰਬੇ ਪ੍ਰਾਪਤ ਹੋਣ ਲੱਗ ਪੈਂਦੇ ਹਨ। ਉਸ ਦੇ ਨਵੇਂ ਤਜਰਬਿਆਂ ਦਾ ਘੇਰਾ ਵਧਦਾ ਹੈ। ਬੱਚਾ ਕਈ ਅਨੁਭਵ, ਜਿਵੇਂ ਸੁਗੰਧ, ਆਵਾਜ਼ ਤੇ ਸੁਖ-ਦੁਖ ਦੀ ਸੰਵੇਦਨਾ, ਆਦਿ ਨੂੰ ਮਹਿਸੂਸ ਕਰਨ ਲੱਗਦਾ ਹੈ। ਇਸ ਮੌਕੇ ਉੱਤੇ ਭਾਸ਼ਾ ਦਾ ਪ੍ਰਵੇਸ਼ ਹੁੰਦਾ ਹੈ।

## 3. ਭਾਸ਼ਾ ਦਾ ਵਿਕਾਸ :

ਬੱਚੇ ਦੀ ਬੁੱਧੀ ਦੇ ਵਿਕਾਸ ਵਿਚ ਮਾਤ-ਭਾਸ਼ਾ ਦੀ ਬਹੁਤ ਵੱਡੀ ਦੇਣ ਹੁੰਦੀ ਹੈ। ਜਨਮ ਸਮੇਂ ਬੱਚਾ ਕੇਵਲ ਰੋ ਸਕਦਾ ਹੈ ਅਤੇ ਖੰਘ ਸਕਦਾ ਹੈ। ਉਹ ਆਪਣੀ ਖ਼ੁਸ਼ੀ ਜਾਂ ਗ਼ਮੀ ਇੰਜ ਹੀ ਪ੍ਰਗਟ ਕਰਦਾ ਹੈ। ਉਹ ਛਿਆਂ ਮਹੀਨੇ ਦੀ ਉਮਰ ਤਕ ਰੋਂਦਾ ਹੈ ਅਤੇ ਕੁੱਝ ਨਵੀਆਂ ਹਾਲਤਾਂ ਦੀ ਪਛਾਣ ਕਰਦਾ ਹੈ। ਇਸ ਉਮਰ ਵਿਚ ਰੋਣਾ ਹੀ ਉਸ ਦੀ ਭਾਸ਼ਾ ਹੁੰਦੀ ਹੈ। ਜਦ ਬੱਚੇ ਨੂੰ ਭੁੱਖ ਲੱਗਦੀ ਹੈ, ਤਾਂ ਉਹ ਰੋਂਦਾ ਹੈ। ਮਾਂ ਸਮਝਣ ਲੱਗ ਜਾਂਦੀ ਹੈ ਕਿ ਬੱਚਾ ਭੁੱਖਾ ਹੈ ਤੇ ਦੁੱਧ ਮੰਗਦਾ ਹੈ। ਉਹ ਪਹਿਲਾ ਸਪਸ਼ਟ ਸ਼ਬਦ, ਦਸ ਕੁ ਮਹੀਨੇ ਦੀ ਉਮਰ ਵਿਚ ਬੋਲਦਾ ਹੈ। ਇਕ ਸਾਲ ਦਾ ਬੱਚਾ ਸੌਖੇ ਸ਼ਬਦ ਤੇ ਹੁਕਮ ਸਮਝ ਸਕਦਾ ਹੈ। ਕਈ ਵਾਰ ਉਹ ਇਕ ਦੋ ਸ਼ਬਦ ਹੀ ਬੋਲ ਸਕਦਾ ਹੈ। ਦੋ ਸਾਲ ਦੀ ਉਮਰ ਵਿਚ ਉਹ ਠੀਕ ਤਰ੍ਹਾਂ ਬੋਲਣਾ ਆਰੰਭ ਕਰ ਦੇਂਦਾ ਹੈ ਅਤੇ ਉਸ ਦੇ ਤਜਰਬਿਆਂ ਦਾ ਘੇਰਾ ਹੋਰ ਵੀ ਵਧ ਜਾਂਦਾ ਹੈ। ਹੁਣ ਉਹ ਕਈ ਸੋਮਿਆਂ ਤੋਂ ਗਿਆਨ ਪ੍ਰਾਪਤ ਕਰਦਾ ਹੈ। ਦੂਜੇ ਵਰ੍ਹੇ ਦੇ ਬਾਅਦ ਬੱਚਾ ਪੂਰਾ ਵਾਕ ਬੋਲਣਾ ਜਲਦੀ ਹੀ ਸਿੱਖ ਜਾਂਦਾ ਹੈ। ਇਸ ਉਮਰ ਤਕ ਬੱਚਾ ਭਾਸ਼ਾ-ਕੁਸ਼ਲਤਾ ਦੇ ਵਿਭਿੰਨ ਅੰਸ਼ ਗ੍ਰਹਿਣ ਕਰ ਲੈਂਦਾ ਹੈ। ਤਿੰਨ ਸਾਲ ਦੀ ਉਮਰ ਤਕ ਉਹ ਪੂਰਾ ਵਾਕ ਬੋਲਦਾ ਹੈ।

ਤਿੰਨ ਤੇ ਚਾਰ ਸਾਲ ਤਕ ਬੱਚੇ ਦਾ ਆਪਣੇ ਆਲੇ-ਦੁਆਲੇ ਦੇ ਵਾਤਾਵਰਣ ਸੰਬੰਧੀ ਕਾਫ਼ੀ ਅਨੁਭਵ ਹੋ ਜਾਂਦਾ ਹੈ। ਇਸ ਸਮੇਂ ਵਿਚ ਭਾਸ਼ਾ ਦਾ ਵਿਕਾਸ ਨਿਰੰਤਰ ਹੁੰਦਾ ਰਹਿੰਦਾ ਹੈ। ਚਾਰ ਸਾਲ ਦਾ ਬੱਚਾ ਕਈ ਤਰ੍ਹਾਂ ਦੇ ਪ੍ਰਸ਼ਨ ਪੁੱਛਦਾ ਹੈ। ਉਹ ਆਪਣੀ ਨਵੀਂ ਵਿਕਸਿਤ ਹੋਈ ਯੋਗਤਾ ਨੂੰ ਆਪਣੇ ਸਾਧਾਰਣ ਗਿਆਨ ਦਾ ਸੰਸਾਰ ਬਣਾਉਂਦਾ ਹੈ। ਪਹਿਲੇ ਪੰਜਾਂ ਸਾਲਾਂ ਵਿਚ ਬੋਲੀ ਦਾ ਵਿਕਾਸ ਹੁੰਦਾ ਹੈ। ਇਸ ਉਮਰ ਤਕ ਉਹ ਲਗਭਗ 2500 ਸ਼ਬਦ ਜਾਣ ਚੁੱਕਾ ਹੁੰਦਾ ਹੈ। ਹੁਣ ਉਹ ਕਾਫ਼ੀ ਸਫਲਤਾ-ਪੂਰਵਕ ਵਾਕ ਬਣਾਉਣ ਲੱਗ ਪੈਂਦਾ ਹੈ। ਭਾਸ਼ਾ ਦੇ ਪੱਖੋਂ ਬੱਚੇ ਦੀ ਇਹ ਉਮਰ ਬੜੀ ਨਾਜ਼ੁਕ ਸਮਝੀ ਜਾਂਦੀ ਹੈ। ਬੱਚਾ ਮਾਨਸਿਕ ਤੌਰ ਉੱਤੇ ਵਿਕਸਿਤ ਹੋ ਰਿਹਾ ਹੁੰਦਾ ਹੈ ਅਤੇ ਉਹ 'ਜਾਣੂ ਸ਼ਬਦਾਂ' ਦੇ ਅਰਥ ਜਾਣ ਚੁੱਕਾ ਹੁੰਦਾ ਹੈ। ਬੱਚੇ ਦੀ ਸ਼ਬਦਾਵਲੀ ਵਿਚ ਨਾਉਂ, ਕਿਰਿਆਵਾਂ ਤੇ ਵਿਸ਼ੇਸ਼ਣਾਂ ਦੀ ਬਹੁਲਤਾ ਰਹਿੰਦੀ ਹੈ। ਬੱਚਾ ਛੋਟੇ ਛੋਟੇ ਵਾਕ ਚੰਗੀ ਤਰ੍ਹਾਂ ਵਰਤ ਸਕਦਾ ਹੈ।

ਨੋਬੇਲ ਲਾਰੀਏਟ ਮਨੋਵਿਗਿਆਨੀ ਯਾਂ ਪੀਆਜੇ (Jean Piaget) ਨੇ, ਚਾਰ ਤੋਂ ਛੇ ਸਾਲ ਦੇ ਸਮੇਂ ਨੂੰ 'ਅੰਤਰ-ਗਿਆਨ' ਜਾਂ 'ਦ੍ਰਿਵ-ਦ੍ਰਿਸ਼ਟੀ' ਦੀ ਸਿਖਲਾਈ ਦਾ ਸਮਾਂ ਕਿਹਾ ਹੈ।[1] ਉਸ ਦੇ ਕਹਿਣ ਅਨੁਸਾਰ ਬੱਚਾ ਪਹਿਲਾਂ ਸਥੂਲ ਚੀਜ਼ਾਂ ਬਾਰੇ ਹੀ ਜਾਣ ਸਕਦਾ

---

1. Piaget, Jean, *The Child's Conception of The World*. 1975, N.J., Little Field, Adams.

ਹੈ ਅਤੇ ਉਸ ਤੋਂ ਬਾਅਦ ਹੀ ਉਹ ਅਮੂਰਤ ਚੀਜ਼ਾਂ ਬਾਰੇ ਜਾਣਕਾਰੀ ਪ੍ਰਾਪਤ ਕਰਦਾ ਹੈ। ਉਸ ਅਨੁਸਾਰ 7 ਤੋਂ 11 ਸਾਲ ਦੀ ਉਮਰ ਸਥੂਲ ਚਿੰਤਨ ਦੀ ਅਵਸਥਾ ਹੈ, ਕਿਉਂਕਿ ਇਸ ਉਮਰ ਵਿਚ ਬੱਚੇ ਵਿਚ ਤਰਕ-ਭਰਪੂਰ ਵਿਚਾਰ ਕਰਨ ਲਈ ਲੋੜੀਂਦੀ ਸਮਰੱਥਾ ਨਹੀਂ ਹੁੰਦੀ। 12 ਸਾਲ ਦੀ ਉਮਰ ਦਾ ਬੱਚਾ ਅਮੂਰਤ-ਵਾਚੀ ਸ਼ਬਦਾਂ ਦੇ ਅਰਥ ਸਮਝਣ ਲੱਗ ਪੈਂਦਾ ਹੈ। ਇਸ ਉਮਰ ਤਕ ਬੱਚੇ ਦੀ ਸ਼ਬਦਾਵਲੀ ਕਾਫ਼ੀ ਵਿਸ਼ਾਲ ਹੋ ਜਾਂਦੀ ਹੈ। ਉਹ ਚੰਗੀ ਤਰ੍ਹਾਂ ਪੂਰੇ ਵਾਕ ਘੜ ਕੇ ਬੋਲ ਸਕਦਾ ਹੈ ਅਤੇ ਕਈ ਮੁਹਾਵਰੇ ਵੀ ਵਰਤਣ ਲੱਗ ਪੈਂਦਾ ਹੈ।

ਜੌਰਜ ਮਿਲਰ (George Miller) ਅਨੁਸਾਰ :

> ਬੱਚਿਆਂ ਵਿਚ ਮਾਤ-ਭਾਸ਼ਾ ਦਾ ਵਿਕਾਸ ਤਜਰਬੇ ਨਾਲ ਹੁੰਦਾ ਹੈ। ਮਨੁੱਖ ਆਪਣੇ ਵਾਤਾਵਰਣ ਵਿਚ ਰਹਿ ਕੇ ਆਪਣੀ ਮਾਤ-ਭਾਸ਼ਾ ਸਿੱਖਦਾ ਹੈ। ਮਾਤ-ਭਾਸ਼ਾ ਦਾ ਵਿਕਾਸ ਕੁਦਰਤੀ ਹੁੰਦਾ ਹੈ ਅਤੇ ਇੰਜ ਲੱਗਦਾ ਹੈ ਕਿ ਬੱਚੇ ਵਿਚ ਮਾਤ-ਭਾਸ਼ਾ ਨੂੰ ਸਿੱਖਣ ਦੇ ਕੁੱਝ ਅੰਸ਼ ਜਮਾਂਦਰੂ ਹੀ ਹੁੰਦੇ ਹਨ। ਉਦਾਹਰਣ ਵਜੋਂ, ਭਾਵੇਂ ਬੱਚੇ ਭਿੰਨ ਭਿੰਨ ਸ਼ਬਦ ਤੇ ਵਾਕ, ਉਮਰ ਦੇ ਭਿੰਨ ਭਿੰਨ ਪੜਾਵਾਂ ਉੱਤੇ ਵਰਤਦੇ ਹਨ, ਪਰ ਜੇ ਇਕ ਵਾਰ ਭਾਸ਼ਾ ਦੇ ਅੰਸ਼ ਪੁੰਗਰ ਪੈਣ ਤਾਂ ਇਹ ਸਮਾਨ ਦਰ ਨਾਲ ਅੱਗੇ ਵਿਕਾਸ ਕਰਦੇ ਹਨ। ਇਹ ਵਾਤਾਵਰਣਿਕ ਕਾਰਨ ਹੀ ਹਨ ਜਿਹੜੇ ਭਾਸ਼ਾ ਦੇ ਵਿਕਾਸ ਉੱਤੇ ਬਹੁਤ ਚੰਗੀ ਤਰ੍ਹਾਂ ਪ੍ਰਭਾਵ ਪਾਉਂਦੇ ਹਨ; ਵਿਸ਼ੇਸ਼ ਤੌਰ ਉੱਤੇ, ਘਰੇਲੂ ਵਾਤਾਵਰਣ ਦਾ ਪ੍ਰਭਾਵ ਮਾਤ-ਭਾਸ਼ਾ ਦੇ ਵਿਕਾਸ ਵਿਚ ਬਹੁਤ ਜ਼ਿਆਦਾ ਹੁੰਦਾ ਹੈ।[2]

ਬੱਚੇ ਦਾ ਗਿਆਨਾਤਮਕ ਵਿਕਾਸ ਮਾਤ-ਭਾਸ਼ਾ ਦੇ ਵਿਕਾਸ ਨਾਲ ਹੀ ਹੁੰਦਾ ਹੈ। ਸਭ ਤੋਂ ਪਹਿਲਾਂ ਬੱਚਾ ਆਪਣੀ ਮਾਂ-ਬੋਲੀ ਸਿੱਖਣੀ ਸ਼ੁਰੂ ਕਰਦਾ ਹੈ। ਭਾਸ਼ਾ ਹੀ ਸੰਚਾਰ ਦਾ ਵੱਡਾ ਮਾਧਿਅਮ ਹੁੰਦੀ ਹੈ। ਇਸ ਰਾਹੀਂ ਹੀ ਵਾਤਾਵਰਣ ਸੰਬੰਧੀ ਸੂਚਨਾ ਪ੍ਰਾਪਤ ਕੀਤੀ ਜਾਂਦੀ ਹੈ। ਅਸੀਂ ਸਾਰੇ ਇਸ ਉੱਤੇ ਸਹਿਮਤ ਹਾਂ ਕਿ ਮਨੁੱਖਾਂ ਤੇ ਜਾਨਵਰਾਂ ਵਿਚ ਭਿੰਨਤਾ, ਭਾਸ਼ਾ ਦੇ ਪ੍ਰਯੋਗ ਦੀ ਹੀ ਹੈ। ਮਨੁੱਖ ਭਾਸ਼ਾ ਵਰਤਦਾ ਹੈ, ਹੋਰ ਕੋਈ ਜੀਵ ਭਾਸ਼ਾ ਨਹੀਂ ਵਰਤਦਾ। ਇਸ ਧਰਤੀ ਉੱਤੇ ਮਨੁੱਖ ਦੀ ਸਭ ਤੋਂ ਵੱਡੀ ਪ੍ਰਾਪਤੀ ਬੋਲੀ ਨੂੰ ਜਨਮ ਦੇਣ ਦੀ ਹੈ।

## 4. ਮਾਤ-ਭਾਸ਼ਾ ਦੇ ਮਨੋਵਿਗਿਆਨਿਕ ਸਿੱਧਾਂਤ :

ਭਾਸ਼ਾ-ਵਿਸ਼ੇਸ਼ੱਗ ਚੌਮਸਕੀ (Chomsky) ਨੇ ਠੀਕ ਹੀ ਕਿਹਾ ਹੈ ਕਿ ਅਸੀਂ ਆਪਣੀ ਬੋਲਣ ਵਾਲੀ ਭਾਸ਼ਾ ਦੀ ਸਾਰੀ ਪ੍ਰਕਿਰਤੀ ਨੂੰ ਕੇਵਲ ਸ਼ਬਦਾਂ, ਵਾਕਾਂ ਤੇ ਵਿਆਕਰਣ ਦੇ ਨਿਯਮਾਂ ਅਨੁਸਾਰ ਹੀ ਨਹੀਂ ਸਮਝ ਸਕਦੇ। ਸਾਨੂੰ ਇਸ ਦੇ ਅੰਦਰੂਨੀ ਅਰਥ ਲੱਭਣੇ ਚਾਹੀਦੇ ਹਨ। ਵਿਆਕਰਣ ਦੇ ਨਿਯਮਾਂ ਨੂੰ ਸਮਝਣਾ ਜ਼ਰੂਰੀ ਹੈ ਤਾਂ ਜੋ ਭਾਸ਼ਾ ਦਾ ਨਿਰੀਖਣ ਕੀਤਾ ਜਾਵੇ। ਜਦੋਂ ਤੁਸੀਂ ਕੋਈ ਅਜਿਹੀ ਭਾਸ਼ਾ ਸੁਣਦੇ ਹੋ, ਜਿਸ ਨੂੰ ਤੁਸੀਂ ਬੋਲ ਨਹੀਂ ਸਕਦੇ ਜਾਂ ਫੇਰ ਉਸ ਭਾਸ਼ਾ ਦੇ ਸ਼ਬਦਾਂ ਦੀਆਂ ਸੀਮਾਵਾਂ ਨੂੰ ਪਛਾਣ ਨਹੀਂ ਸਕਦੇ ਤਾਂ ਇਹ ਤੁਹਾਡੀ ਮਾਤ-ਭਾਸ਼ਾ ਨਹੀਂ ਹੋ ਸਕਦੀ। ਭਾਸ਼ਾ-ਵਿਕਾਸ ਬਾਰੇ ਮਨੋਵਿਗਿਆਨ ਦੇ

---

2. *Lindzey, G. Aronson,* E. (ed.). *The Handbook of Social Psychology,* 1969, NY, (2nd ed.), Vol. III, Addison Wesley, pp. 666-794 : 292.

ਤਿੰਨ ਮੂਲ ਸਿੱਧਾਂਤ ਹਨ ਜੋ ਸਿੱਧ ਕਰਦੇ ਹਨ ਕਿ ਬੱਚਾ ਸਭ ਤੋਂ ਪਹਿਲਾਂ ਮਾਂ-ਬੋਲੀ ਹੀ ਸਿੱਖਦਾ ਹੈ। ਇਹ ਸਿੱਧਾਂਤ ਹਨ :

1. **ਸਿੱਖਣ ਦਾ ਸਮਾਜਿਕ ਸਿੱਧਾਂਤ** : ਮਨੋਵਿਗਿਆਨੀ ਬਨਡੂਰਾ (Bandura) ਦੇ ਸਿੱਖਣ ਦੇ ਸਮਾਜਿਕ ਸਿੱਧਾਂਤ ਅਨੁਸਾਰ ਭਾਸ਼ਾ 'ਰੀਸ' ਜਾਂ 'ਸਾਂਗ' ਰਾਹੀਂ ਸਿੱਖੀ ਜਾਂਦੀ ਹੈ।[3] ਬੱਚੇ ਜੋ ਕੁੱਝ ਮਾਂ-ਬਾਪ ਨੂੰ ਘਰ ਵਿਚ ਬੋਲਦਿਆਂ ਸੁਣਦੇ ਹਨ, ਉਹੀ ਬੋਲਣਾ ਸਿੱਖ ਜਾਂਦੇ ਹਨ। ਜੇ ਮਾਂ-ਬਾਪ ਅੰਗਰੇਜ਼ੀ ਬੋਲਣਗੇ ਤਾਂ ਬੱਚੇ ਵੀ ਅੰਗਰੇਜ਼ੀ ਬੋਲਣਗੇ। ਪਰੰਤੂ ਜੇ ਮਾਪੇ ਪੰਜਾਬੀ ਬੋਲਦੇ ਹਨ, ਤਾਂ ਬੱਚੇ ਵੀ ਪੰਜਾਬੀ ਬੋਲਣਾ ਸਿੱਖਣਗੇ। ਬੱਚਿਆਂ ਦੀ ਭਾਸ਼ਾ ਦੇ ਸ਼ਬਦ ਤੇ ਵਾਕ, ਕੰਨਾਂ ਰਾਹੀਂ ਸੁਣੇ ਤੇ ਬੋਲਾਂ ਦੀ ਨਕਲ ਰਾਹੀਂ ਵਿਗਸਦੇ ਹਨ। ਭਾਸ਼ਾ ਦਾ ਕੁੱਝ ਵਿਕਾਸ ਸ਼ਾਬਾਸ਼ ਦੇਣ ਜਾਂ ਤਾੜਨ ਦੇ ਨਤੀਜੇ ਵਜੋਂ ਵੀ ਹੁੰਦਾ ਹੈ। ਮਸਲਨ, ਬੱਚਾ ਠੀਕ ਬੋਲਦਾ ਹੈ ਤਾਂ ਪ੍ਰਸੰਸਾ ਕੀਤੀ ਜਾਂਦੀ ਹੈ ਤੇ ਗ਼ਲਤ ਉੱਚਾਰਣ ਉੱਤੇ ਉਸ ਨੂੰ ਤਾੜਿਆ ਜਾਂਦਾ ਹੈ। ਇਸ ਕਾਰਨ ਮੁੱਢਲੀ ਪੱਧਰ ਉੱਤੇ ਮਾਪੇ ਹੀ ਬੱਚਿਆਂ ਦੀ ਭਾਸ਼ਾ ਨੂੰ ਨਿਖਾਰਨ ਦੇ ਜ਼ਿੰਮੇਵਾਰ ਹੁੰਦੇ ਹਨ। ਭਾਸ਼ਾ ਦੇ ਵਿਕਾਸ ਵਿਚ ਸਿੱਖਣ ਦੇ ਸਮਾਜਿਕ ਸਿੱਧਾਂਤ ਅਨੁਸਾਰ ਬੱਚੇ ਸਭ ਤੋਂ ਪਹਿਲਾਂ, ਨਿਰਉਚੇਚ, ਆਪਣੀ ਮਾਂ-ਬੋਲੀ ਨੂੰ ਸਿੱਖਣ ਦੀ ਕੁਸ਼ਲਤਾ ਪ੍ਰਾਪਤ ਕਰਦੇ ਹਨ।
2. **ਜਮਾਂਦਰੂ ਸਿੱਧਾਂਤ** : ਭਾਸ਼ਾ-ਵਿਗਿਆਨੀ ਚੌਮਸਕੀ (Chomsky) ਦੇ ਸਿੱਧਾਂਤ ਅਨੁਸਾਰ ਭਾਸ਼ਾ ਇਕ ਜਮਾਂਦਰੂ ਕਿਰਿਆ ਹੈ।[4] ਕਿਉਂਕਿ ਮਨੁੱਖਾਂ ਵਿਚ ਮਾਤ-ਭਾਸ਼ਾ ਸਿੱਖਣੀ ਜਾਂ ਗ੍ਰਹਿਣ ਕਰਨੀ, ਕੁੱਝ ਹੱਦ ਤਕ, ਜਮਾਂਦਰੂ ਹੀ ਹੈ, ਇਸ ਲਈ ਉਸ ਦੀ ਤੰਤੂ-ਪ੍ਰਣਾਲੀ ਵਿਆਕਰਣ ਸਿੱਖਣ ਵਿਚ ਸਹਾਇਤਾ ਕਰਦੀ ਹੈ ਅਤੇ ਮਨੁੱਖੀ ਜੀਵ ਇਸੇ ਕਾਰਨ ਹੀ ਮਾਤ-ਭਾਸ਼ਾ ਸਿੱਖਣ ਲਈ ਜਲਦੀ ਤਿਆਰ ਹੋ ਜਾਂਦੇ ਹਨ। ਚੌਮਸਕੀ ਅਨੁਸਾਰ, ਮਾਤ-ਭਾਸ਼ਾ ਦਾ ਸਿੱਖਣਾ, ਸਾਂਗ ਜਾਂ ਨਕਲ ਤਕ ਹੀ ਸੀਮਿਤ ਨਹੀਂ ਹੈ। ਕਈ ਵਾਰ ਬੱਚੇ ਉਹ ਸ਼ਬਦ ਵੀ ਬੋਲਦੇ ਹਨ ਜੋ ਉਨ੍ਹਾਂ ਨੇ ਸੁਣੇ ਹੀ ਨਹੀਂ ਹੁੰਦੇ। ਚੌਮਸਕੀ ਨੇ ਇਹ ਨਹੀਂ ਕਿਹਾ ਕਿ ਬੱਚਾ ਜਮਾਂਦਰੂ ਭਾਸ਼ਾ ਲੈ ਕੇ ਜਨਮ ਲੈਂਦਾ ਹੈ। ਉਸ ਅਨੁਸਾਰ, ਬੱਚੇ ਵਿਚ ਮਾਤ-ਭਾਸ਼ਾ ਦੀ ਜਮਾਂਦਰੂ ਯੋਗਤਾ ਮੌਜੂਦ ਹੁੰਦੀ ਹੈ ਤਾਂ ਜੋ ਉਹ ਭਾਸ਼ਾ ਦੇ ਵਿਆਕਰਣਿਕ ਨਿਯਮ ਸਿੱਖ ਸਕੇ। ਇਸੇ ਲਈ ਭਾਸ਼ਾ ਦਾ ਸਿੱਖਣਾ ਜਲਦੀ ਵਾਪਰਦਾ ਹੈ। ਇਹ ਗੱਲ ਕੇਵਲ ਮਾਂ-ਬੋਲੀ ਲਈ ਹੀ ਸੱਚ ਹੈ, ਕਿਸੇ ਵੀ ਬਦੇਸੀ ਭਾਸ਼ਾ ਲਈ ਨਹੀਂ।
3. **ਗਿਆਨਾਤਮਕ ਸਿੱਧਾਂਤ** : ਸਲੋਬਿਨ (Slobin) ਨੇ ਆਪਣੇ ਸਿੱਧਾਂਤ ਵਿਚ ਭਾਸ਼ਾ ਦੇ ਵਿਕਾਸ ਨੂੰ ਜਮਾਂਦਰੂ ਤੇ ਸਿੱਖਣ-ਪ੍ਰਕਿਰਿਆ, ਦੋਹਾਂ ਦੇ ਸਾਂਝੇ ਅਮਲ ਦਾ ਨਤੀਜਾ ਦੱਸਿਆ ਹੈ।[5] ਇਸ ਸਿੱਧਾਂਤ ਅਨੁਸਾਰ ਬੱਚਿਆਂ ਵਿਚ ਸੂਚਨਾ ਗ੍ਰਹਿਣ ਕਰਨ

---

3. Bandura, A & Walters : *Social Learning and Personality Development.* (1963), New York, Holt Rinehart & Winston.
4. Chomsky N. *Language and The Mind.* 1968, New York, Hart Court Brace Jovanovich.
5. Slobin, D.L., *Psycholinguistics.* 2nd ed., 1979, IL, Scot-Foresman, Glan view.

ਦੀ ਪ੍ਰਕਿਰਿਆ ਦੀ ਉਹ ਯੋਗਤਾ ਮੌਜੂਦ ਹੁੰਦੀ ਹੈ ਜਿਸ ਰਾਹੀਂ ਭਾਸ਼ਾ ਸਿੱਖੀ ਜਾਂਦੀ ਹੈ। ਇਹ ਯੋਗਤਾ ਜ਼ਿੰਦਗੀ ਦੇ ਸ਼ੁਰੂ ਦੇ ਕੁੱਝ ਸਾਲਾਂ ਵਿਚ ਵਿਕਸਿਤ ਹੁੰਦੀ ਹੈ। ਬੱਚੇ ਦੀ ਬੋਲੀ ਉੱਤੇ ਮਾਪਿਆਂ ਦੀ ਬੋਲੀ ਦੀ ਛਾਪ ਲੱਗਦੀ ਹੈ।

ਭਾਸ਼ਾ ਸਿੱਖਣ ਦਾ ਇਹ ਸਿੱਧਾਂਤ ਦੱਸਦਾ ਹੈ ਕਿ ਗਿਆਨਾਤਮਕ ਢਾਂਚੇ ਦੀ ਜਮਾਂਦਰੂ ਹੋਂਦ ਬੱਚੇ ਨੂੰ ਮਾਤ-ਭਾਸ਼ਾ ਸਿੱਖਣ ਲਈ ਤਿਆਰ ਕਰਦੀ ਹੈ। ਦਿਮਾਗ਼ ਵਿਚ ਪਹਿਲਾਂ ਤੋਂ ਹੀ ਮਾਤ-ਭਾਸ਼ਾ ਸਿੱਖਣ ਲਈ ਤਰੰਗਾਂ ਮੌਜੂਦ ਹੁੰਦੀਆਂ ਹਨ ਅਤੇ ਦਿਮਾਗ਼ ਦੇ ਇਕ ਖ਼ਾਸ ਹਿੱਸੇ ਰਾਹੀਂ ਮਾਤ-ਭਾਸ਼ਾ ਦਾ ਵਿਕਾਸ ਹੁੰਦਾ ਹੈ। ਤੰਤੂ-ਵਿਗਿਆਨੀਆਂ ਨੇ ਇਹ ਵੀ ਲੱਭਿਆ ਹੈ ਕਿ ਭਾਸ਼ਾ ਦੀ ਯੋਗਤਾ ਦਿਮਾਗ਼ ਦੇ ਮੂਰਧਨੀ (Cerebral) ਭਾਗ ਵਿਚ ਹੁੰਦੀ ਹੈ। ਇਹ ਭਾਗ ਦਿਮਾਗ਼ ਦੇ ਖੱਬੇ ਪਾਸੇ ਸਥਿਤ ਹੁੰਦਾ ਹੈ। ਇਹ ਸਿੱਧਾਂਤ ਵੀ ਬੱਚੇ ਦੀ ਮਾਂ-ਬੋਲੀ ਦੇ ਵਿਕਾਸ ਦੀ ਪ੍ਰੋੜ੍ਹਤਾ ਕਰਦਾ ਹੈ।

ਉੱਪਰ ਦਿੱਤੇ ਸਾਰੇ ਵੇਰਵੇ ਤੋਂ ਇਹ ਪਤਾ ਲੱਗਦਾ ਹੈ ਕਿ ਪੰਜ-ਛੇ ਸਾਲ ਦੀ ਉਮਰ ਵਿਚ ਬੱਚੇ ਬੌਧਿਕ ਤੌਰ ਉੱਤੇ ਐਨੇ ਪ੍ਰਪੱਕ ਨਹੀਂ ਹੋਏ ਹੁੰਦੇ ਕਿ ਉਹ ਇਕੱਠੀਆਂ ਦੋ ਭਾਸ਼ਾਵਾਂ ਸਿੱਖਣ ਦੇ ਯੋਗ ਹੋਣ। ਮਾਂ-ਬੋਲੀ ਵਿਚ ਨਿਪੁਣਤਾ ਪ੍ਰਾਪਤ ਕਰਨ ਤੋਂ ਬਿਨਾਂ, ਕੋਈ ਹੋਰ ਬੋਲੀ, ਖ਼ਾਸ ਕਰ ਕੇ ਕੋਈ ਬਦੇਸੀ ਭਾਸ਼ਾ, ਭਾਵ ਅੰਗਰੇਜ਼ੀ ਸਿਖਾਉਣੀ ਤੇ ਪੜ੍ਹਾਉਣੀ, ਬੱਚਿਆਂ ਨਾਲ ਅਨਿਆਂ ਕਰਨਾ ਹੈ। ਪੰਜਾਬ ਦੇ ਸਰਕਾਰੀ ਅਤੇ ਮਾਨਤਾ-ਪ੍ਰਾਪਤ ਸਕੂਲਾਂ ਵਿਚ ਪਹਿਲੀ ਜਮਾਤ ਤੋਂ ਪੰਜਾਬੀ ਦੇ ਅਧਿਆਪਨ ਦੇ ਨਾਲ ਇਕ ਬਦੇਸੀ ਭਾਸ਼ਾ, ਭਾਵ ਅੰਗਰੇਜ਼ੀ ਦੀ ਪੜ੍ਹਾਈ ਸ਼ੁਰੂ ਕਰਨ ਨਾਲ ਬੱਚਿਆਂ ਦਾ, ਮਨੋਵਿਗਿਆਨਿਕ ਪੱਖ ਤੋਂ ਬਹੁਤ ਨੁਕਸਾਨ ਹੋਇਆ ਹੈ। ਇਸ ਉਮਰ ਵਿਚ, ਤੇ ਖ਼ਾਸ ਕਰ ਕੇ ਪਹਿਲੀ ਜਮਾਤ ਵੇਲੇ, ਹਾਲੀ ਤਾਂ ਬੱਚੇ ਆਪਣੀ ਮਾਂ-ਬੋਲੀ ਪੰਜਾਬੀ ਨੂੰ ਸ਼ੁੱਧ ਉੱਚਾਰਣ ਨਾਲ ਬੋਲਣ ਤੇ ਸ਼ੁੱਧ ਪੜ੍ਹਨ ਜਾਂ ਲਿਖਣ ਦੀ ਕੁਸ਼ਲਤਾ ਪ੍ਰਾਪਤ ਨਹੀਂ ਕਰ ਸਕੇ ਹੁੰਦੇ, ਉਨ੍ਹਾਂ ਤੋਂ ਇਹ ਕਿਵੇਂ ਆਸ ਰੱਖੀ ਜਾ ਸਕਦੀ ਹੈ ਕਿ ਉਹ ਆਪਣੀ ਮਾਂ-ਬੋਲੀ ਨੂੰ ਸਿੱਖਣ ਤੋਂ ਇਲਾਵਾ ਇਕ ਹੋਰ ਬਦੇਸੀ ਭਾਸ਼ਾ, ਭਾਵ ਅੰਗਰੇਜ਼ੀ ਸਿੱਖਣ ਦੇ ਕਾਬਿਲ ਵੀ ਹੋ ਜਾਣਗੇ ? ਮਨੋਵਿਗਿਆਨਿਕ ਪੱਖ ਤੋਂ ਇਹ ਸਰਾਸਰ ਗ਼ਲਤ ਉੱਦਮ ਹੈ।

ਬਾਹਰਲੇ ਦੇਸਾਂ ਵਿਚ ਬੱਚੇ ਨੂੰ ਮੁੱਢਲੀ ਸਿੱਖਿਆ ਉਸ ਦੀ ਮਾਤ-ਭਾਸ਼ਾ ਰਾਹੀਂ ਹੀ ਦਿੱਤੀ ਜਾਂਦੀ ਹੈ। ਓਥੋਂ ਦੇ ਪਬਲਿਕ ਸਕੂਲਾਂ ਵਿਚ, ਜਿੱਥੇ ਬੱਚੇ ਦਾ ਬਹੁ-ਪੱਖੀ ਵਿਕਾਸ ਹੁੰਦਾ ਹੈ, ਮਾਂ-ਬੋਲੀ ਰਾਹੀਂ ਹੀ ਪੜ੍ਹਾਈ ਹੁੰਦੀ ਹੈ ਅਤੇ ਪ੍ਰਾਇਮਰੀ ਜਮਾਤਾਂ ਵਿਚ ਕੋਈ ਬਦੇਸੀ ਭਾਸ਼ਾ ਨਹੀਂ ਸਿਖਾਈ ਜਾਂਦੀ। ਕੀ ਰੂਸ, ਚੀਨ, ਜਾਪਾਨ, ਜਰਮਨੀ ਅਤੇ ਅਨੇਕ ਹੋਰ ਉੱਨਤ ਦੇਸ ਆਪਣੇ ਬੱਚਿਆਂ ਨੂੰ ਮਾਂ-ਬੋਲੀ ਦੇ ਮਾਧਿਅਮ ਰਾਹੀਂ ਨਹੀਂ ਪੜ੍ਹਾਉਂਦੇ ? ਉਨ੍ਹਾਂ ਦੇਸਾਂ ਵਿਚ ਪ੍ਰਾਇਮਰੀ ਐਜੂਕੇਸ਼ਨ ਤਾਂ ਕੀ, ਸੈਕਿੰਡਰੀ ਤੇ ਉਚੇਰੀ ਸਿੱਖਿਆ ਵੀ ਮਾਤ-ਭਾਸ਼ਾ ਰਾਹੀਂ ਹੀ ਦਿੱਤੀ ਜਾਂਦੀ ਹੈ। ਜੇ ਉਨ੍ਹਾਂ ਦੇਸਾਂ ਦੇ ਬੱਚੇ ਵੱਡੇ ਹੋ ਕੇ ਦੇਸ ਦੇ ਚਾਨਣ-ਮੁਨਾਰੇ ਬਣ ਸਕਦੇ ਹਨ, ਤਾਂ ਸਾਡੇ ਬੱਚੇ ਕਿਉਂ ਨਹੀਂ ਬਣ ਸਕਦੇ ? ਇਸ ਦਾ ਕਾਰਨ ਇਹੀ ਹੈ ਕਿ ਸਾਡੀ ਸਿੱਖਿਆ-ਪ੍ਰਣਾਲੀ ਵਿਚ ਹੀ ਕੁੱਝ ਨੁਕਸ ਹੈ ਅਤੇ ਸਭ ਤੋਂ ਵੱਡਾ ਨੁਕਸ ਇਹ ਹੈ ਕਿ ਅਸੀਂ ਬੱਚੇ ਦੀ ਮੁੱਢਲੀ ਸਿੱਖਿਆ ਵਿਚ ਮਾਂ-ਬੋਲੀ ਦੀ ਅਹਿਮੀਅਤ ਨੂੰ ਨਹੀਂ ਪਛਾਣਦੇ, ਬਲਕਿ ਸ਼ੁਰੂ ਤੋਂ ਹੀ ਅੰਗਰੇਜ਼ੀ ਠੋਸਣ ਲੱਗ ਪੈਂਦੇ ਹਾਂ। ਸਰਕਾਰ ਦਾ ਅੰਗਰੇਜ਼ੀ ਚਾਲੂ ਕਰਨ ਵਾਲਾ ਫ਼ੈਸਲਾ ਬਿਲਕੁਲ ਗ਼ਲਤ ਹੈ, ਕਿਉਂਕਿ ਇੰਜ ਕਰਨ ਨਾਲ ਬੱਚਿਆਂ ਦਾ ਮਾਨਸਿਕ ਪੱਖ ਤੋਂ ਬਹੁਤ ਨੁਕਸਾਨ ਹੁੰਦਾ ਹੈ। ਕੀ ਸਿੱਖਿਆ

ਦੇ ਮਾਹਿਰਾਂ ਤੇ ਸਿੱਖਿਆ-ਸ਼ਾਸਤਰੀਆਂ ਨੇ ਅਜਿਹੀ ਪਾਲਿਸੀ ਲਾਗੂ ਕਰਨ ਤੋਂ ਪਹਿਲਾਂ ਸਰਕਾਰ ਅਤੇ ਸਿੱਖਿਆ ਮਹਿਕਮੇ ਦੇ ਅਹੁਦੇਦਾਰਾਂ ਨੂੰ ਕੋਈ ਸਲਾਹ ਨਹੀਂ ਸੀ ਦਿੱਤੀ ?

## 5. ਮਾਤ-ਭਾਸ਼ਾ ਰਾਹੀਂ ਵਿਅਕਤਿਤ੍ਵ ਦਾ ਵਿਕਾਸ :

ਮਾਤ-ਭਾਸ਼ਾ ਮਨੁੱਖੀ ਯੋਗਤਾ ਦੀ ਸਭ ਤੋਂ ਵੱਡੀ ਦੇਣ ਹੈ। ਮਨੁੱਖ ਦੀ ਮਹਾਨਤਾ ਦੀ ਥਾਹ, ਪਹਿਲਾਂ ਉਸ ਦੀ ਮੌਖਿਕ ਭਾਸ਼ਾ ਦੇ ਵਿਕਾਸ ਤੋਂ ਅਤੇ, ਬਾਅਦ ਵਿਚ, ਲਿਖਤੀ ਰੂਪ ਤੋਂ ਹੀ ਲਾਈ ਜਾਂਦੀ ਹੈ। ਭਾਸ਼ਾ ਉਨ੍ਹਾਂ ਮਨੁੱਖੀ ਕਾਰਜਾਂ ਦਾ ਅਟੁੱਟ ਅੰਗ ਹੈ ਜਿਨ੍ਹਾਂ ਵਿਚ ਸੰਚਾਰ, ਯਾਦਦਾਸ਼ਤ, ਸੋਚਣ-ਸ਼ਕਤੀ, ਆਦਿ ਦੀ ਵਰਤੋਂ ਹੁੰਦੀ ਹੈ। ਇਨ੍ਹਾਂ ਨਾਲ ਹੀ ਬੱਚੇ ਦੇ ਵਿਅਕਤਿਤ੍ਵ ਦਾ ਵਿਕਾਸ ਹੁੰਦਾ ਹੈ। ਬਹੁਤ ਸਾਰੇ ਮਨੋਵਿਗਿਆਨੀ ਸਹਿਮਤ ਹਨ ਕਿ ਭਾਸ਼ਾ ਦਾ ਮੁਖ ਕਾਰਜ ਸੰਚਾਰ ਹੈ ਅਤੇ ਸੰਚਾਰ ਤੋਂ ਹੀ ਬੱਚੇ ਵਿਚ ਸ੍ਵਮਾਣ, ਸ੍ਵਭਰੋਸਾ ਤੇ ਸ੍ਵਬਿੰਬ ਪੈਦਾ ਹੁੰਦੇ ਹਨ। ਮਾਤ-ਭਾਸ਼ਾ ਦੇ ਵਿਕਾਸ ਦਾ ਅੰਦਾਜ਼ਾ ਵੀ ਲੋਕਾਂ ਦੀ ਸੰਚਾਰਤਾ ਤੋਂ ਲਾਇਆ ਜਾ ਸਕਦਾ ਹੈ। ਸੰਚਾਰ ਕਰ ਕੇ ਹੀ ਭਾਸ਼ਾ ਸਾਨੂੰ ਪੜ੍ਹਨ, ਲਿਖਣ, ਸਿੱਖਣ, ਪੜ੍ਹਾਉਣ ਤੇ ਮਿੱਤਰਾਂ ਨਾਲ ਗੱਲ-ਬਾਤ ਕਰਨ ਜੋਗਾ ਬਣਾਉਂਦੀ ਹੈ। ਕਹਾਣੀਆਂ ਸੁਣਾਉਣੀਆਂ, ਘੁੰਮਦੀਆਂ ਤਸਵੀਰਾਂ ਵੇਖਣੀਆਂ, ਆਪਣੀਆਂ ਭਾਵਨਾਵਾਂ ਨੂੰ ਪ੍ਰਗਟ ਕਰਨਾ ਅਤੇ ਆਪਣੀ ਵਰਤਮਾਨ ਜ਼ਿੰਦਗੀ ਦੇ ਪ੍ਰਸੰਗ ਵਿਚ ਆਪਣੇ ਭੂਤਕਾਲ ਨੂੰ ਜਾਣਨ ਵਰਗੇ ਮਨੁੱਖੀ ਤੇਜਰਬਿਆਂ ਦੀ ਅਮੀਰੀ ਦਾ ਆਨੰਦ, ਮਾਤ-ਭਾਸ਼ਾ ਦੀ ਕਿਰਪਾ ਨਾਲ ਹੀ ਮਾਣਿਆ ਜਾਂਦਾ ਹੈ।

ਬੱਚੇ ਦੀ ਜ਼ਿੰਦਗੀ ਵਿਚ, ਉਸ ਦੇ ਗਿਆਨਾਤਮਕ ਵਿਕਾਸ ਵਿਚ ਮਾਤ-ਭਾਸ਼ਾ ਬਹੁਤ ਵੱਡੀ ਭੂਮਿਕਾ ਨਿਭਾਉਂਦੀ ਹੈ, ਕਿਉਂਕਿ ਮਾਤ-ਭਾਸ਼ਾ ਦੇ ਰਾਹੀਂ ਹੀ ਬੱਚੇ ਦੀ ਸੋਚਣ-ਸ਼ਕਤੀ ਵਿਚ ਵਾਧਾ ਹੁੰਦਾ ਹੈ। ਭਾਸ਼ਾ-ਵਿਗਿਆਨੀਆਂ ਅਨੁਸਾਰ ਮਾਤ-ਭਾਸ਼ਾ ਤੇ ਸੋਚਣ-ਸ਼ਕਤੀ ਵਿਚ ਬਹੁਤ ਡੂੰਘਾ ਰਿਸ਼ਤਾ ਹੈ। ਮਾਤ-ਭਾਸ਼ਾ ਹੀ ਸੋਚ ਨੂੰ ਉਜਾਗਰ ਕਰਦੀ ਹੈ, ਕਿਉਂਕਿ ਸਾਡੀ ਸੋਚ ਸ਼ਬਦਾਂ ਉੱਤੇ ਹੀ ਆਧਾਰਿਤ ਹੁੰਦੀ ਹੈ। ਇਕ ਤਰ੍ਹਾਂ ਸੋਚ ਹੀ ਮਾਤ-ਭਾਸ਼ਾ ਨੂੰ ਸ਼ਕਲ ਦੇਂਦੀ ਹੈ। ਮਾਤ-ਭਾਸ਼ਾ ਦੀ ਨੁਹਾਰ ਵੀ ਉਂਜ ਦੀ ਹੀ ਹੋ ਜਾਂਦੀ ਹੈ, ਜਿਵੇਂ ਦਾ ਸਾਡਾ ਦਿਮਾਗ਼ ਕੰਮ ਕਰਦਾ ਹੈ।

ਮਨੋਵਿਗਿਆਨੀ ਯਾਂ ਪੀਆਜੇ (Jean Piaget) ਨੇ ਬੱਚਿਆਂ ਵਿਚ ਸੰਕਲਪ-ਰਚਨਾ ਬਾਰੇ ਬਹੁਤ ਖੋਜ ਕੀਤੀ ਹੈ। ਉਸ ਨੇ ਆਪਣੇ ਅਧਿਐਨ ਵਿਚ ਮਾਤ-ਭਾਸ਼ਾ ਅਤੇ ਸੰਕਲਪ-ਰਚਨਾ ਵਿਚਕਾਰ ਸਕਾਰਾਤਮਕ ਸੰਬੰਧ ਲੱਭੇ ਹਨ। ਸੰਕਲਪ-ਰਚਨਾ ਤੇ ਮਨੁੱਖੀ ਸੋਚ ਵਿਚ ਡੂੰਘਾ ਰਿਸ਼ਤਾ ਹੈ। ਭਾਸ਼ਾ, ਇਕ ਚਿੰਨ੍ਹ-ਪ੍ਰਣਾਲੀ ਹੈ, ਜਿਸ ਨੂੰ ਲੋਕ ਆਪਣੇ ਵਿਚਾਰਾਂ ਤੇ ਸੋਚਾਂ ਨੂੰ ਸ਼ਾਬਦਿਕ ਤੌਰ ਉੱਤੇ ਸੰਚਾਰਿਤ ਕਰਨ ਲਈ ਵਰਤਦੇ ਹਨ। ਬਹੁਤ ਸਾਰੇ ਖੋਜਾਰਥੀਆਂ ਨੇ ਮਨੁੱਖੀ ਸੋਚ ਦਾ ਅਧਿਐਨ ਕਰਨ ਲਈ ਓਥੋਂ ਦੇ ਲੋਕਾਂ ਵੱਲੋਂ ਮਾਤ-ਭਾਸ਼ਾ ਨੂੰ ਵਰਤਣ ਦੀ ਯੋਗਤਾ ਰਾਹੀਂ ਹੀ ਆਪਣੀ ਖੋਜ ਕੀਤੀ ਹੈ। ਮਨੁੱਖਾਂ ਵਿਚ ਨਵੇਂ ਵਿਚਾਰਾਂ ਨੂੰ ਉਤਪੰਨ ਕਰਨ ਦਾ ਅਤੇ ਉਨ੍ਹਾਂ ਵਿਚਾਰਾਂ ਨੂੰ ਨਵੇਂ ਢੰਗਾਂ ਨਾਲ ਪ੍ਰਗਟਾਉਣ ਦਾ ਕੰਮ ਮਾਤ-ਭਾਸ਼ਾ ਹੀ ਕਰਦੀ ਹੈ। ਬਹੁਤ ਸਾਰੇ ਲੋਕਾਂ ਦਾ ਵਿਚਾਰ ਹੈ ਕਿ ਜਿਹੜੇ ਲੋਕ ਪ੍ਰਭਾਵਸ਼ਾਲੀ ਸੰਚਾਰ ਨਹੀਂ ਕਰ ਸਕਦੇ, ਉਨ੍ਹਾਂ ਦੀ ਸੋਚ ਨੁਕਸ ਵਾਲੀ ਹੁੰਦੀ ਹੈ। ਭਾਵੇਂ ਭਾਸ਼ਾ ਤੇ ਸੋਚ ਦੋਵੇਂ ਵੱਖਰੀਆਂ ਪ੍ਰਕਿਰਿਆਵਾਂ ਹਨ, ਪਰ ਇਨ੍ਹਾਂ ਦਾ ਪਰਸਪਰ ਸੰਬੰਧ ਬੜਾ ਨਾਜ਼ੁਕ ਤੇ ਗੁੰਝਲਦਾਰ ਹੈ। ਉਮਰ ਤੇ ਤਜਰਬੇ ਨਾਲ ਇਨ੍ਹਾਂ ਦੋਹਾਂ ਦੇ ਸੰਬੰਧ ਹੋਰ

ਚੰਗੇਰੇ ਤੇ ਮਜ਼ਬੂਤ ਹੋ ਜਾਂਦੇ ਹਨ। ਸੋਚ ਅਤੇ ਸੰਕਲਪ-ਰਚਨਾ ਬੱਚੇ ਦੇ ਗਿਆਨਾਤਮਕ ਪੱਖ ਦਾ ਜ਼ਰੂਰੀ ਅੰਗ ਹਨ ਅਤੇ ਗਿਆਨਾਤਮਕ ਪੱਖ ਬੱਚੇ ਦੇ ਵਿਅਕਤਿਤ੍ਵ ਦੇ ਵਿਕਾਸ ਵਿਚ ਬਹੁਤ ਸਹਾਈ ਹੁੰਦਾ ਹੈ।

ਬਹੁਤ ਸਾਰੇ ਮਾਪੇ ਇਸ ਭੁਲੇਖੇ ਦਾ ਸ਼ਿਕਾਰ ਹਨ ਕਿ ਉਨ੍ਹਾਂ ਦੇ ਬੱਚਿਆਂ ਨੂੰ ਪਹਿਲੀ ਜਮਾਤ ਤੋਂ ਅੰਗਰੇਜ਼ੀ ਪੜ੍ਹਾਉਣ ਨਾਲ ਉਨ੍ਹਾਂ ਦੇ ਬੱਚਿਆਂ ਦੇ ਵਿਅਕਤਿਤ੍ਵ ਦਾ ਵਧੀਆ ਵਿਕਾਸ ਹੋਵੇਗਾ ਅਤੇ ਉਨ੍ਹਾਂ ਦੀ ਸ਼ਖ਼ਸੀਅਤ ਉੱਘੜ ਆਵੇਗੀ। ਇਸ ਲਈ ਉਹ ਆਪਣੇ ਬੱਚਿਆਂ ਨੂੰ ਅੰਗਰੇਜ਼ੀ ਸਕੂਲਾਂ ਵਿਚ ਦਾਖ਼ਲਾ ਲੈ ਕੇ ਦੇਂਦੇ ਹਨ। ਪਬਲਿਕ ਸਕੂਲਾਂ ਵਿਚ ਅੰਗਰੇਜ਼ੀ ਮਾਧਿਅਮ ਰਾਹੀਂ ਹੀ ਸਿੱਖਿਆ ਦਿੱਤੀ ਜਾਂਦੀ ਹੈ। ਦਰਅਸਲ ਪਬਲਿਕ ਸਕੂਲਾਂ ਦਾ ਮੰਤਵ ਚੰਗੇਰੀ ਸਿੱਖਿਆ ਪ੍ਰਦਾਨ ਕਰਨਾ ਹੁੰਦਾ ਹੈ, ਤਾਂ ਜੋ ਬੱਚੇ ਦਾ ਬਹੁ-ਪੱਖੀ ਵਿਕਾਸ ਹੋ ਸਕੇ। ਕਿਹੜਾ ਅੜਿੱਕਾ ਹੈ, ਜਿਸ ਕਰਕੇ ਪਬਲਿਕ ਸਕੂਲ ਮਾਤ-ਭਾਸ਼ਾ ਦੇ ਮਾਧਿਅਮ ਰਾਹੀਂ ਅਜਿਹੀ ਵਿਦਿਆ ਨਹੀਂ ਦੇ ਸਕਦੇ ?

ਸਰਕਾਰ ਦਾ ਇਹ ਫ਼ੈਸਲਾ ਕਿ ਕਿਉਂਕਿ ਗਲੀ-ਗਲੀ ਵਿਚ ਅੰਗਰੇਜ਼ੀ ਸਕੂਲ ਖੁੱਲ੍ਹ ਗਏ ਹਨ ਅਤੇ ਮਾਪੇ ਆਪਣੇ ਬੱਚਿਆਂ ਨੂੰ ਇਨ੍ਹਾਂ ਅੰਗਰੇਜ਼ੀ ਸਕੂਲਾਂ ਵਿਚ ਦਾਖ਼ਲ ਕਰਵਾਉਣਾ ਚਾਹੁੰਦੇ ਹਨ, ਇਸ ਲਈ ਕਿਉਂ ਨਾ ਸਰਕਾਰੀ ਸਕੂਲਾਂ ਵਿਚ ਵੀ ਪਹਿਲੀ ਜਮਾਤ ਤੋਂ ਹੀ ਅੰਗਰੇਜ਼ੀ ਪੜ੍ਹਾਉਣੀ ਲਾਜ਼ਮੀ ਕਰ ਦਿੱਤੀ ਜਾਵੇ, ਇਹ ਸਿਰੇ ਤੋਂ ਹੀ ਗ਼ਲਤ ਫ਼ੈਸਲਾ ਹੈ। ਪਹਿਲੀ ਜਮਾਤ ਤੋਂ ਬੱਚਿਆਂ ਨੂੰ ਬਦੇਸੀ ਭਾਸ਼ਾ ਅੰਗਰੇਜ਼ੀ ਪੜ੍ਹਾਉਣ ਨਾਲ ਉਨ੍ਹਾਂ ਦੇ ਵਿਅਕਤਿਤ੍ਵ ਦੇ ਵਿਕਾਸ ਵਿਚ ਵਿਗਾੜ ਪੈਂਦਾ ਹੈ। ਬੱਚਿਆਂ ਵਿਚ ਅਣਸੁਰੱਖਿਅਤਾ ਤੇ ਹੀਣਤਾ ਦੀਆਂ ਭਾਵਨਾਵਾਂ ਪੈਦਾ ਹੋ ਜਾਣਗੀਆਂ। ਇਸ ਉਮਰ ਵਿਚ ਜੋ ਉਹ ਆਪਣੀ ਮਾਂ-ਬੋਲੀ ਪੰਜਾਬੀ ਰਾਹੀਂ ਸਿੱਖ ਸਕਦੇ ਹਨ, ਉਹ ਅੰਗਰੇਜ਼ੀ ਰਾਹੀਂ ਕਦੀ ਵੀ ਨਹੀਂ ਸਿੱਖ ਸਕਣਗੇ। ਉਨ੍ਹਾਂ ਦੀਆਂ ਗਿਆਨਾਤਮਕ ਕ੍ਰਿਆਵਾਂ, ਜਿਵੇਂ ਯਾਦਦਾਸ਼ਤ, ਧਾਰਨਾ-ਸ਼ਕਤੀ, ਕਲਪਨਾ-ਸ਼ਕਤੀ, ਤਰਕ-ਸ਼ਕਤੀ, ਸੋਚਣ-ਸ਼ਕਤੀ, ਨਿਰਣੇ ਲੈਣ ਦੀ ਸ਼ਕਤੀ ਅਤੇ ਸਮੱਸਿਆਵਾਂ ਦੇ ਸਮਾਧਾਨ ਦੀ ਯੋਗਤਾ, ਆਦਿ ਦਾ ਪੂਰਾ ਵਿਕਾਸ ਨਹੀਂ ਹੋ ਸਕੇਗਾ। ਇੰਜ ਹੀ ਉਨ੍ਹਾਂ ਵਿਚ ਸ੍ਵੈਭਰੋਸਾ, ਸ੍ਵੈਸੰਕਲਪ, ਸ੍ਵੈਪ੍ਰਗਟਾਵੇ, ਆਦਿ ਵਾਲੇ ਗੁਣ ਪੈਦਾ ਹੋਣ ਵਿਚ ਔਖ ਹੋਵੇਗੀ।

ਪੰਜ-ਛੇ ਸਾਲ ਦੀ ਉਮਰ ਵਿਚ ਬੱਚੇ ਦੀਆਂ ਮਾਨਸਿਕ ਕਿਰਿਆਵਾਂ ਦਾ ਪੂਰਾ ਵਿਕਾਸ ਨਹੀਂ ਹੋਇਆ ਹੁੰਦਾ। ਇਸ ਉਮਰ ਵਿਚ ਸਭ ਤੋਂ ਪਹਿਲਾਂ ਸਾਨੂੰ ਉਨ੍ਹਾਂ ਦੇ ਸਰੀਰਕ ਵਿਕਾਸ ਅਤੇ ਭਾਵਾਤਮਿਕ ਵਿਕਾਸ ਵੱਲ ਧਿਆਨ ਦੇਣਾ ਚਾਹੀਦਾ ਹੈ। ਭਾਵਾਤਮਿਕ ਵਿਕਾਸ ਤਾਂ ਕੇਵਲ ਉਨ੍ਹਾਂ ਦੀ ਮਾਂ-ਬੋਲੀ ਰਾਹੀਂ ਹੀ ਹੋ ਸਕਦਾ ਹੈ; ਨਾ ਕਿ ਕਿਸੇ ਬਦੇਸੀ ਭਾਸ਼ਾ ਰਾਹੀਂ। ਬੱਚਾ ਆਪਣੀਆਂ ਭਾਵਨਾਵਾਂ ਤੇ ਸੰਵੇਗਾਂ ਦਾ ਪ੍ਰਗਟਾਵਾ ਕੇਵਲ ਆਪਣੀ ਮਾਂ-ਬੋਲੀ ਰਾਹੀਂ ਹੀ ਕਰ ਸਕਦਾ ਹੈ। ਸਭ ਤੋਂ ਪਹਿਲਾਂ ਬੱਚੇ ਨੂੰ ਆਪਣੀ ਬੋਲੀ, ਆਪਣਾ ਸਭਿਆਚਾਰ ਅਤੇ ਆਪਣੇ ਆਲੇ-ਦੁਆਲੇ ਬਾਰੇ ਸੂਚਿਤ ਕਰਨਾ ਜ਼ਰੂਰੀ ਹੈ। ਪ੍ਰਾਇਮਰੀ ਦੇ ਬੱਚਿਆਂ ਨੂੰ, ਪੰਜਾਬੀ ਦੇ ਨਾਲ ਨਾਲ, ਅੰਗਰੇਜ਼ੀ ਭਾਸ਼ਾ ਪੜ੍ਹਾਉਣੀ ਅਕਾਦਮਿਕ ਪੱਖ ਤੋਂ ਠੀਕ ਨਹੀਂ ਹੈ, ਕਿਉਂਕਿ ਬਦੇਸੀ ਭਾਸ਼ਾ ਮਾਤ-ਭਾਸ਼ਾ ਦੇ ਸਿੱਖਣ ਵਿਚ ਵਿਘਨ ਪਾਉਂਦੀ ਹੈ। ਇਸ ਤਰ੍ਹਾਂ ਅਸੀਂ ਬੱਚਿਆਂ ਵਿਚ ਬਹੁਤ ਵੱਡਾ ਅਕਾਦਮਿਕ ਵਿਗਾੜ ਪੈਦਾ ਕਰਨ ਦੇ ਜ਼ਿੰਮੇਵਾਰ ਬਣ ਰਹੇ ਹਾਂ। ਜਦ ਉਹ ਆਪਣੀ ਮਾਂ-ਬੋਲੀ ਨੂੰ ਸਿੱਖਣ ਵਿਚ ਨਿਪੁੰਨ ਹੋ ਜਾਣ ਤਾਂ ਹੀ ਉਨ੍ਹਾਂ ਨੂੰ ਅੰਗਰੇਜ਼ੀ ਜਾਂ ਕੋਈ ਹੋਰ ਬਦੇਸੀ ਭਾਸ਼ਾ ਪੜ੍ਹਾਉਣੀ ਸ਼ੁਰੂ ਕਰਨੀ ਚਾਹੀਦੀ ਹੈ।

## ਸਾਰੰਸ਼ :

ਉੱਪਰਲੀ ਸਾਰੀ ਚਰਚਾ ਤੋਂ ਇਹ ਸਿੱਧ ਹੁੰਦਾ ਹੈ ਕਿ ਬੱਚੇ ਦੇ ਗਿਆਨਾਤਮਕ ਵਿਕਾਸ ਵਿਚ ਮਾਤ-ਭਾਸ਼ਾ ਦੀ ਭੂਮਿਕਾ ਬੜੀ ਅਹਿਮ ਹੈ। ਮਾਤ-ਭਾਸ਼ਾ ਦੇ ਵਿਕਾਸ ਤੋਂ ਬਿਨਾਂ ਉਸ ਦੀ ਸਖ਼ਸੀਅਤ ਦੀ ਨੀਂਹ ਕਮਜ਼ੋਰ ਰਹਿੰਦੀ ਹੈ। ਜੇ ਅਸੀਂ ਚਾਹੁੰਦੇ ਹਾਂ ਕਿ ਸਾਡੇ ਬੱਚਿਆਂ ਦੇ ਵਿਅਕਤਿਤ੍ਵ ਦਾ ਵਿਕਾਸ ਠੀਕ ਢੰਗ ਨਾਲ ਹੋਵੇ, ਤਾਂ ਸਭ ਤੋਂ ਜ਼ਰੂਰੀ ਗੱਲ ਇਹ ਹੈ ਕਿ ਬੱਚੇ ਦੀ ਮਾਂ-ਬੋਲੀ ਦਾ ਠੀਕ ਵਿਕਾਸ ਹੋਵੇ। ਮਨੋਵਿਗਿਆਨਿਕ ਪੱਖ ਤੋਂ ਬੱਚੇ ਵਿਚ ਆਪਣੀ ਮਾਂ-ਬੋਲੀ ਨੂੰ ਸ਼ੁੱਧ ਬੋਲਣ, ਸ਼ੁੱਧ ਪੜ੍ਹਨ ਤੇ ਸ਼ੁੱਧ ਲਿਖਣ ਦੀਆਂ ਆਦਤਾਂ ਤੇ ਕੁਸ਼ਲਤਾਵਾਂ ਦੇ ਵਿਕਾਸ ਲਈ ਜਤਨ ਕੀਤੇ ਜਾਣੇ ਜ਼ਰੂਰੀ ਹਨ। ਇਸ ਸ਼ੁਭ ਕਾਰਜ ਵਿਚ ਸਭ ਤੋਂ ਵਧ ਯੋਗਦਾਨ ਸਕੂਲ ਅਤੇ ਅਧਿਆਪਕ ਪਾ ਸਕਦੇ ਹਨ।

ਪ੍ਰਾਇਮਰੀ ਵਿਚ ਕੇਵਲ ਇਕ ਹੀ ਭਾਸ਼ਾ, ਭਾਵ ਮਾਂ-ਬੋਲੀ ਦੇ ਅਧਿਆਪਨ ਦਾ ਕੰਮ ਹੋਣਾ ਚਾਹੀਦਾ ਹੈ ਅਤੇ ਇਸ ਉੱਤੇ ਹੀ ਸਾਰਾ ਜ਼ੋਰ ਲੱਗਣਾ ਚਾਹੀਦਾ ਹੈ। ਇਸ ਉਮਰ ਵਿਚ ਬੱਚੇ ਨੂੰ ਮਾਤ-ਭਾਸ਼ਾ ਤੋਂ ਇਲਾਵਾ ਗਣਿਤ, ਸਮਾਜਿਕ ਸਿੱਖਿਆ ਅਤੇ ਵਿਗਿਆਨ, ਆਦਿ ਵਿਸ਼ੇ ਵੀ ਪੜ੍ਹਾਏ ਜਾਂਦੇ ਹਨ। ਜੇ ਪ੍ਰਾਇਮਰੀ ਕਲਾਸਾਂ ਵਿਚ ਬੱਚੇ ਆਪਣੀ ਮਾਂ-ਬੋਲੀ ਨੂੰ ਸ਼ੁੱਧ ਬੋਲਣ, ਪੜ੍ਹਨ ਤੇ ਲਿਖਣ ਦੀ ਕੁਸ਼ਲਤਾ ਪੈਦਾ ਕਰ ਲੈਣ ਤਾਂ ਸਮਝ ਲਓ ਕਿ ਉਨ੍ਹਾਂ ਵਿਚ ਗਿਆਨਾਤਮਕ ਪੱਖ ਦੀ ਨੀਂਹ ਸਥਾਪਿਤ ਹੋ ਚੁੱਕੀ ਹੈ। ਪ੍ਰਾਇਮਰੀ ਤੋਂ ਬਾਅਦ ਬੱਚੇ ਵਿਚ ਇਕ ਜਾਂ ਦੋ ਹੋਰ ਭਾਸ਼ਾਵਾਂ ਸਿੱਖਣ ਲਈ ਦਿਲਚਸਪੀ ਪੈਦਾ ਹੋਣੀ ਸੁਭਾਵਿਕ ਅਮਲ ਹੈ। ਪ੍ਰੇਰਨਾ ਸਿੱਖਣ-ਪ੍ਰਕਿਰਿਆ ਵਿਚ ਮਦਦ ਕਰਦੀ ਹੈ ਅਤੇ ਸਿੱਖਣ-ਪ੍ਰਕਿਰਿਆ, ਜਿਹੜੀ ਵਿਹਾਰ ਵਿਚ ਪਰਿਵਰਤਨ ਲਿਆਉਂਦੀ ਹੈ, ਵਿਅਕਤਿਤ੍ਵ ਦੇ ਵਿਕਾਸ ਵਿਚ ਸਹਾਈ ਹੁੰਦੀ ਹੈ।

ਇਸ ਤਰ੍ਹਾਂ, ਮਾਤ-ਭਾਸ਼ਾ ਦੀ ਸਿਖਲਾਈ ਰਾਹੀਂ ਹੀ ਅਸੀਂ ਬੱਚਿਆਂ ਦੀ ਸ਼ਖ਼ਸੀਅਤ ਨਿਖਾਰ ਸਕਦੇ ਹਾਂ, ਜਿਹੜਾ ਸਿੱਖਿਆ ਦਾ ਮੁਖ ਮੰਤਵ ਹੁੰਦਾ ਹੈ। ਮਨੋਵਿਗਿਆਨਿਕ ਪੱਖ ਤੋਂ ਜੇ ਪਹਿਲੀ ਜਮਾਤ ਤੋਂ ਹੀ ਬੱਚੇ ਨੂੰ ਕੋਈ ਬਦੇਸੀ ਭਾਸ਼ਾ, ਜਿਵੇਂ ਅੰਗਰੇਜ਼ੀ ਸਿਖਾਉਣ ਦੇ ਜਤਨ ਕੀਤੇ ਜਾਣਗੇ, ਤਾਂ ਬੱਚੇ ਦੇ ਵਿਅਕਤਿਤ੍ਵ ਦੇ ਵਿਕਾਸ ਦੀ ਥਾਂ, ਉਸ ਵਿਚ ਕਈ ਤਰ੍ਹਾਂ ਦੇ ਵਿਹਾਰਿਕ ਵਿਗਾੜ ਪੈਦਾ ਹੋ ਜਾਣਗੇ, ਜਿਵੇਂ ਬੱਚਾ ਚਿੜਚਿੜੇ ਸੁਭਾ ਦਾ, ਸ਼ੱਕੀ, ਜ਼ਿੱਦੀ ਅਤੇ ਅਨੁਸ਼ਾਸਨਹੀਣ ਹੋ ਸਕਦਾ ਹੈ। ਮਨੋਵਿਗਿਆਨੀਆਂ ਅਨੁਸਾਰ, ਉਸ ਦੇ ਸਰਬ-ਪੱਖੀ ਵਿਕਾਸ ਲਈ ਇਹ ਰੁਚੀਆਂ ਖ਼ਤਰਨਾਕ ਸਿੱਧ ਹੋ ਸਕਦੀਆਂ ਹਨ। ਇਨ੍ਹਾਂ ਦੇ ਸਿੱਟੇ ਵਜੋਂ, ਬੱਚੇ ਦੇ ਅਗਲੇ ਸਾਲਾਂ ਉੱਤੇ ਭੈੜਾ ਅਸਰ ਪੈ ਸਕਦਾ ਹੈ, ਮਸਲਨ, ਵੱਡਾ ਹੋ ਕੇ ਉਹ ਆਪਣੇ ਵਾਤਾਵਰਣ ਨਾਲ ਠੀਕ ਸਮਝੌਤਾ ਕਰਨ ਵਿਚ ਕਠਿਨਾਈ ਮਹਿਸੂਸ ਕਰੇਗਾ। ਅਸੀਂ ਬੱਚੇ ਨੂੰ ਭਵਿੱਖ ਲਈ ਤਿਆਰ ਕਰਨਾ ਹੈ। ਇਸ ਲਈ ਸਾਨੂੰ ਇਸ ਦਿਸ਼ਾ ਵੱਲੋਂ ਸਾਵਧਾਨ ਹੋਣ ਦੀ ਲੋੜ ਹੈ। ਪੰਜਾਬ ਵਿਚ ਪ੍ਰਾਇਮਰੀ ਸਕੂਲਾਂ ਵਿਚ ਚਾਲੂ ਹੋ ਚੁੱਕੀ ਅੰਗਰੇਜ਼ੀ ਸਾਡੇ ਬੱਚਿਆਂ ਨੂੰ ਬੜੀ ਮਹਿੰਗੀ ਪਵੇਗੀ। ਇਸ ਲਈ ਇਸ ਦੀ ਸਿੱਖਿਆ ਪ੍ਰਾਇਮਰੀ ਵਿੱਚੋਂ ਬੰਦ ਕਰ ਕੇ, ਪ੍ਰਾਇਮਰੀ ਤੋਂ ਬਾਅਦ ਦੀ ਕਲਾਸ ਵਿਚ ਲੈ ਜਾਣੀ ਚਾਹੀਦੀ ਹੈ, ਤਾਂ ਜੋ ਬਾਲ-ਪਨੀਰੀ ਦਾ ਮਾਨਸਿਕ ਤੌਰ ਉੱਤੇ ਕੋਈ ਨੁਕਸਾਨ ਨਾ ਹੋਵੇ।

# ਐਨ.ਸੀ.ਈ.ਆਰ.ਟੀ. ਦੀਆਂ ਸਿਫ਼ਾਰਸ਼ਾਂ

ਸਾਰੇ ਦੇਸ ਨੂੰ, ਸਕੂਲ-ਸਿੱਖਿਆ ਦੇ ਮਸਲਿਆਂ ਉੱਤੇ, ਖੋਜ-ਉਪਰੰਤ, ਪੇਸ਼ਾਵਰਾਨਾ ਅਗਵਾਈ ਦੇਣ ਲਈ, ਭਾਰਤ ਸਰਕਾਰ ਵੱਲੋਂ ਦਿੱਲੀ ਵਿਚ ਇਕ ਕੌਮੀ ਪੱਧਰ ਦੀ ਸੰਸਥਾ ਕਾਇਮ ਕੀਤੀ ਹੋਈ ਹੈ। ਇਸ ਦਾ ਨਾਂ ਹੈ, ਐਨ.ਸੀ.ਈ.ਆਰ.ਟੀ (National Council of Educational Research and Training ਜਾਂ ਰਾਸ਼ਟ੍ਰੀਯ ਸ਼ੈਕਸ਼ਿਕ ਅਨੁਸੰਧਾਨ ਔਰ ਪ੍ਰਸ਼ਿਕਸ਼ਣ ਪਰਿਸ਼ਦ, Sri Aurobindo Marg, New Delhi-110016)। ਇਸ ਪਰਿਸ਼ਦ ਦੇ ਵਿਸ਼ੇਸ਼ੱਗਾਂ ਵੱਲੋਂ ਕੀਤੀ ਗਈ ਪ੍ਰਮਾਣਿਕ ਖੋਜ, ਸਮੇਂ ਸਮੇਂ, ਕਿਤਾਬੀ ਰੂਪ ਵਿਚ ਛਪਦੀ ਰਹਿੰਦੀ ਹੈ। ਨਵੰਬਰ 2000 ਵਿਚ ਇਸ ਸੰਸਥਾ ਵੱਲੋਂ ਅੰਗਰੇਜ਼ੀ ਵਿਚ ਇਕ ਕਿਤਾਬ ਛਪੀ ਸੀ ਜਿਸ ਦਾ ਸਿਰਨਾਵਾਂ ਹੈ—*National Curriculum Framework for School Education*। ਇਸ ਕਿਤਾਬ ਦੀ ਏਨੀ ਮੰਗ ਹੋਈ ਕਿ ਸਤੰਬਰ 2001 ਵਿਚ ਇਸ ਨੂੰ ਮੁੜ ਕੇ ਛਾਪਣਾ ਪੈ ਗਿਆ। ਇਸ ਦੂਜੀ ਛਾਪ ਦੀ ਇਕ ਕਾਪੀ ਮੈਨੂੰ ਮੇਰੇ ਮਿੱਤਰ ਡਾ. ਅਮਰੀਕ ਸਿੰਘ ਨੇ ਭੇਜੀ ਹੈ। ਸਕੂਲ-ਸਿੱਖਿਆ ਨੂੰ ਆਦਰਸ਼ ਪੱਧਰ ਉੱਤੇ ਪਹੁੰਚਾਉਣ ਲਈ, ਐਨ.ਸੀ.ਈ.ਆਰ.ਟੀ. ਦੇ ਸੋਚਵਾਨਾਂ ਨੇ ਸਿਲੇਬਸ ਬਾਰੇ ਜਿਹੜੀਆਂ ਸਿਫ਼ਾਰਸ਼ਾਂ ਸਾਰੇ ਦੇਸ ਦੇ ਸਕੂਲਾਂ ਲਈ ਕੀਤੀਆਂ ਹਨ, ਉਹ ਸਾਡੀ ਮੌਜੂਦਾ ਕਿਤਾਬ ਲਈ ਬੜੀਆਂ ਸੰਗਤ ਹਨ। ਜੇ ਪ੍ਰਸਿੱਧ ਲੋਕੋਕਤੀ 'ਘਰ ਦਾ ਜੋਗੀ ਜੋਗੜਾ, ਬਾਹਰ ਦਾ ਜੋਗੀ ਸਿੱਧ' ਅਨੁਸਾਰ, ਪੰਜਾਬ ਸਰਕਾਰ ਨੇ, ਪੰਜਾਬ ਦੇ ਸਿੱਖਿਆ-ਵਿਸ਼ੇਸ਼ੱਗਾਂ ਦੀ ਹਰ ਸਲਾਹ ਨੂੰ ਤੁੱਛ ਜਾਣ ਕੇ ਅਣਸੁਣਿਆ ਹੀ ਕਰ ਦੇਣਾ ਹੈ ਤੇ ਇਨ੍ਹਾਂ ਵੱਲੋਂ ਪੇਸ਼ ਕੀਤੀਆਂ ਦੇਸ ਤੋਂ ਬਾਹਰਲੇ ਵਿਦਵਾਨਾਂ ਦੀਆਂ ਬਾਲ-ਹਿਤੈਸ਼ੀ ਗਵਾਹੀਆਂ ਨੂੰ ਵੀ ਪਰਵਾਨ ਨਹੀਂ ਕਰਨਾ ਤਾਂ, ਆਸ ਹੈ, ਆਪਣੇ ਦੇਸ ਦੇ ਸਿੱਖਿਆ-ਵਿਸ਼ੇਸ਼ੱਗਾਂ ਦੀ ਸਭ ਤੋਂ ਵੱਡੀ ਤੇ ਉੱਚੀ ਸੰਸਥਾ ਦੀ ਸੱਜਰੀ ਦਸਤਾਵੇਜ਼ ਵਿਚ ਕੀਤੀਆਂ ਸਿਫ਼ਾਰਸ਼ਾਂ ਵੱਲ ਤਾਂ ਕੰਨ ਧਰਨ ਦੀ ਵਿਹਲ ਜ਼ਰੂਰ ਕੱਢ ਹੀ ਲਵੇਗੀ, ਕਿਉਂਕਿ ਇਹ ਦਸਤਾਵੇਜ਼ ਭਾਰਤ ਦੀਆਂ ਸਾਰੀਆਂ ਰਾਜ-ਸਰਕਾਰਾਂ ਦੇ ਸਿੱਖਿਆ-ਵਿਸ਼ੇਸ਼ੱਗਾਂ ਦੀਆਂ ਕਈ ਸਾਲਾਂ ਉੱਤੇ ਫੈਲੀਆਂ-ਲੰਮੀਆਂ ਬਹਿਸਾਂ ਦਾ ਨਿਚੋੜ ਹੈ। ਸਾਡੇ ਲਈ ਤਸੱਲੀ ਭਰੀ ਖ਼ੁਸ਼ੀ ਦੀ ਗੱਲ ਇਹ ਹੈ ਕਿ ਸਾਡੇ ਦੇਸ ਦੀ ਸਮੁੱਚੀ ਸਿਆਣਪ ਨੇ, ਸਿੱਖਿਆ ਦੇ ਖੇਤਰ ਵਿਚ ਭਾਸ਼ਾ ਦੀ ਵਰਤੋਂ ਬਾਰੇ ਜੋ ਨੀਤੀ ਪਰਵਾਨ ਕੀਤੀ ਹੈ, ਉਹ ਉਹੀ ਹੈ ਜਿਸ ਦੀ ਸਿਫ਼ਾਰਸ਼ ਅਸੀਂ, *ਪੰਜਾਬੀ ਦੀਆਂ ਜੜ੍ਹਾਂ ਵਿਚ ਤੇਲ* ਕਿਤਾਬ ਵਿਚ ਮੁੜ ਮੁੜ ਕੇ ਕੀਤੀ ਹੈ। ਐਨ.ਸੀ.ਈ.ਆਰ.ਟੀ. ਦੀਆਂ ਸਿਫ਼ਾਰਸ਼ਾਂ, ਇੰਨ ਬਿੰਨ, ਉਸ ਦੀ ਆਪਣੀ ਭਾਸ਼ਾ ਵਿਚ, ਇਹ ਹਨ :

Page 46 : **Early Childhood Education (ECE)—Preparation for Primary Education (2 Years)**

This stage of education helps in preparing children for school and constitutes an important element of Early Childhood Care and Education (ECCE). It is available as a pre-school education component under Integrated Child Development Scheme (ICDS) through a networking of *'Anganwadis'*. It is also available in various other forms such as preparatory schools, nursery and kindergarten classes etc., both in private and government sectors in varying degrees. It is to be realised that the experiences to be provided at the very beginning of education play a very crucial role in the development of child's personality and have strong bearing upon later education of children. Learning at this stage may be characterised by group activities, play-way techniques, language games, number games and the activities directed to promote socialisation and environmental awareness among children. Accordingly, pleasure, perception and participation need to be duly emphasised. It will ensure readiness to learn among children and reduce unhealthy and harmful load on children whose neuro-muscular capacities are not yet adequately developed. Formal teaching of subjects and reading and writing must be clearly prohibited. ECE needs to be made uniformly available to all children of the country to ensure equity.

During this period there should be more and more opportunities to use the language orally and listen to it in natural interactive mode. Children should be provided with ample opportunities for developing essential skills of identification, comparison, matching, naming, seriation, drawing and counting without subjecting them to formal ways of learning numbers etc. With a view to instilling social awareness among children, child to child interaction and child nature interaction be promoted besides organising activities helpful in developing positive attitudes and habits for healthy social participation. They

should be encouraged to play with pets, knowing
Page 47 : common birds, animals, plants and means of transport and some celestial bodies such as sun, moon and stars.

## Elementary Education (8 years)

*Primary Stage (5 years)*

Primary stage of education has been visualised in two segments with inherent internal continuity. The first segment comprises classes I and II, where children are just introduced to formal teaching and are at a stage of development which requires a smooth transition from informal and non-formal environment to a formal one. The second segment consists of Classes III-V wherein the children get prepared to understand the environment and learn in a systematic way. The scheme of studies for these two segments is given below :

## A. Classes I and II

(a) One Language—the mother tongue/the regional language
(b) Mathematics
(c) Art of Healthy and Productive Living

*Experience to be provided in areas (a) and (b) will constitute an integrated whole taking into its fold, the natural and the man-made environment. Teaching and learning of language and mathematics would be woven around the environment of the learners and integrate environmental concerns as well.*

*Experiences to be provided for art of healthy and productive living will further contribute toward all-round development of the personality of the child. These will be organised keeping child in central focus involving students in activities commensurate with their developmental stage. Activities related to health will get a prominent place so that children acquire necessary skills, attitudes and habits to keep themselves healthy and participate in games and sports suitable for their age. Children will be initiated into*

*preliminary yogic exercises and will be exposed to various soothing experiences in the field of music, drama, drawing and painting and clay modelling. In organising these activities local factors may be given due importance. They will be encouraged to participate in creative activities such*
Page 48 : *as free hand drawing and painting. Besides this, children will be involved in the activities related to work education so as to enable them to be free from inhibitions and like to work. For value inculcation stories and anecdotes would play an effective role. These will also generate and strengthen the element of curiosity, imagination and a sense of wonder. All the experiences will need to be presented in an integrated manner for which themes will be identified and teachers will make use of locally available resources and harness community support wherever necessary.*

## B. Classes III to V

(a) One language—the mother tongue/the regional language
(b) Mathematics
(c) Environmental Studies
(d) Art of Healthy and Productive Living

*Children will be provided with experiences to help their socio-emotional and cultural development with a realistic awareness and perception of the phenomena occurring in the environment. This may be accomplished by emphasising, observation, classification, comparision and drawing of inferences through activities conducted within and outside the classroom. The integrated approach would be most suitable to achieve the desired objectives.*

*The experiences gained earlier will be further strengthened by ensuring participation of all children in the activities related to music, dance, drama, drawing and painting, puppetry, health and physical education, games and sports, yoga and productive work. Integrated approach will be used. Autonomy and flexibility incorporating the locally developed curriculum and materials will be encouraged. Concerted efforts will be made to ensure proper value orientation among children.*

**Upper Primary Stage (3 years)**

(a) Three Languages—the mother tongue/the regional language, modern Indian language and English.

(b) ...

(c) ...

Page 49 : **Secondary Stage (2 years)**

(a) Three Languages—the mother tongue/the regional language, modern Indian language and English

(b) ...

(c) ...

## Language

Language learning at the primary stage is crucial to not only meaningful learning in all the subject areas but also to the learner's emotional, cognitive and social development. New
Page 50 : entrants with poor language background remain poor learners and poorer performers in all areas unless specially helped in language skills. Failure to teach language skills properly and adequately in the early years will lead to difficulties in learning subsequently through the upper primary, the secondary and the higher secondary stages. Language education has the greater potential as a means to develop progressively through various stages, attitudes and values related to all the core components by incorporating appropriate themes and adopting suitable teaching learning strategies.

Language education must aim at encouraging independent thinking, free and effective expression of opinions and logical interpretation of the present and the past events. It must motivate learners to say things their way, nurture their natural creativity and imagination and thus make them realise the basic difference between their verbal language and the language of Mathematics. These are the reasons why learning of language ought to find a central place in the total educational process.

In this context the following focal points merit serious consideration :

* Despite general acceptance of the central importance of language education in principle, practical effort for improving it has yet to be made at all levels in the country.
* The oral aspect of language has to be duly emphasised in language education and oral examination in language must be made an integral part of the evaluation process.
* Emphasis will have to shift from the teaching of textbooks to extensive general reading and it would need continuous guidance and monitoring.
* Due stress is to be laid, in all language education programmes, on the ability to use the language in speech and in writing for academic purposes, at work place and in community in general.

Page 76 : **Medium of Instruction**

The mother tongue is the most vital factor for the children's intellectual, emotional and spiritual growth. The mother tongue is the 'mother tongue' not because it is the mother's tongue but because, like the mother, it is central factor behind the nurturance of the children's mental and emotional make up. Their perceptions, comprehension, responses, creative expressions, thinking and analysis—all are maximally developed, therefore, through the medium of the mother tongue. The medium of instruction ideally, therefore, ought to be the mother tongue at all the stages of school education.

(ਐਨ.ਸੀ.ਈ.ਆਰ.ਟੀ. ਦੇ ਧੰਨਵਾਦ ਸਹਿਤ)

ਐਨ.ਸੀ.ਈ.ਆਰ.ਟੀ ਦੀਆਂ ਸਿਫ਼ਾਰਸ਼ਾਂ ਸਪਸ਼ਟ ਹਨ। ਇਨ੍ਹਾਂ ਵਿਚ ਉੱਕਾ ਕੋਈ ਦੁਚਿੱਤੀ ਨਹੀਂ ਹੈ। ਜਿਸ ਨੂੰ ਅਸੀਂ 'ਨਰਸਰੀ' ਜਾਂ ਪਹਿਲੀ ਸ਼੍ਰੇਣੀ ਤੋਂ ਵੀ ਪਹਿਲਾਂ ਦਾ ਸਮਾਂ ਕਹਿੰਦੇ ਹਾਂ (ਬੱਚੇ ਦੇ ਤੀਜੇ/ਚੌਥੇ ਵਰ੍ਹੇ ਤੋਂ ਲੈ ਕੇ ਪੰਜਵੇਂ ਵਰ੍ਹੇ ਤਕ), ਉਸ ਵਿਚ ਤਾਂ ਮਾਂ-ਬੋਲੀ ਤੋਂ ਛੁੱਟ ਕਿਸੇ ਹੋਰ ਬੋਲੀ ਦੀ ਵਰਤੋਂ ਦਾ ਦੁਨੀਆ ਦੇ ਕਿਸੇ ਵੀ ਸਿੱਖਿਆ ਵਿਸ਼ੇਸ਼ੱਗ ਨੂੰ ਫੁਰਨਾ ਨਹੀਂ ਫੁਰ ਸਕਦਾ। ਇਸ ਪੱਧਰ ਉੱਤੇ ਅਧਿਆਪਕ ਜਾਂ ਅਧਿਆਪਕਾ ਦਾ ਬੱਚਿਆਂ ਨਾਲ ਬੋਲ-ਵਟਾਂਦਰਾ ਕੇਵਲ ਉਨ੍ਹਾਂ ਦੀ ਮਾਂ-ਬੋਲੀ ਵਿਚ ਹੀ ਹੋਣਾ ਸੁਭਾਵਿਕ ਹੈ। ਪੰਜਾਬ ਵਿਚ ਇਸ ਪੱਧਰ ਉੱਤੇ ਇੱਕੋ ਬੋਲੀ ਦੀ ਵਰਤੋਂ ਹੋ ਸਕਦੀ ਹੈ ਤੇ ਉਹ ਹੈ ਪੰਜਾਬੀ। ਪੰਜਾਬ ਦੇ ਨਰਸਰੀ ਸਕੂਲਾਂ ਵਿਚ ਹਿੰਦੀ, ਉਰਦੂ, ਅੰਗਰੇਜ਼ੀ ਜਾਂ ਕਿਸੇ ਵੀ

ਗ਼ੈਰ-ਪੰਜਾਬੀ ਭਾਸ਼ਾ ਦੀ ਵਰਤੋਂ, ਕਾਨੂੰਨਨ ਬੰਦ ਹੋਣੀ ਚਾਹੀਦੀ ਹੈ ਜਾਂ ਫੇਰ ਸਕੂਲਾਂ ਉੱਤੇ ਅਜਿਹੀਆਂ ਕਰੜੀਆਂ ਸ਼ਰਤਾਂ ਤੇ ਪਾਬੰਦੀਆਂ ਲੱਗ ਜਾਣੀਆਂ ਚਾਹੀਦੀਆਂ ਹਨ ਕਿ ਉਹ ਮਜਬੂਰ ਹੋ ਕੇ ਪੰਜਾਬੀ ਮਾਧਿਅਮ ਵੱਲ ਆਪਣੀ ਮੁਹਾਰ ਮੋੜ ਲੈਣ।

ਬੱਚਾ, ਪੰਜ-ਛੇ ਸਾਲ ਦੀ ਉਮਰ ਵਿਚ ਪ੍ਰਾਇਮਰੀ ਸਕੂਲ ਵਿਚ ਦਾਖ਼ਲ ਹੁੰਦਾ ਹੈ। ਐਨ.ਸੀ.ਈ.ਆਰ.ਟੀ. ਅਨੁਸਾਰ, ਪ੍ਰਾਇਮਰੀ ਸਕੂਲ ਦੇ ਪਹਿਲੇ ਦੋ ਸਾਲਾਂ ਦੀ ਸਾਰੀ ਸਿੱਖਿਆ (ਪੰਜਵੇਂ/ਛੇਵੇਂ ਤੋਂ ਸੱਤਵੇਂ/ਅੱਠਵੇਂ ਵਰ੍ਹੇ ਤਕ) ਕੇਵਲ ਮਾਂ-ਬੋਲੀ ਵਿਚ ਹੋਣੀ ਚਾਹੀਦੀ ਹੈ, ਹੋਰ ਕੋਈ ਭਾਸ਼ਾ ਪਾਠ-ਕ੍ਰਮ ਵਿਚ ਸ਼ਾਮਿਲ ਨਹੀਂ ਕਰਨੀ ਚਾਹੀਦੀ। ਇਸ ਤੋਂ ਅਗਲੇ ਤਿੰਨ ਵਰ੍ਹਿਆਂ ਦੀ ਪੜ੍ਹਾਈ ਵੀ (ਸੱਤਵੇਂ/ਅੱਠਵੇਂ ਤੋਂ ਦਸਵੇਂ/ਯਾਰ੍ਹਵੇਂ ਸਾਲ ਤਕ ਦੀ), ਕੇਵਲ ਮਾਂ-ਬੋਲੀ ਵਿਚ ਹੀ ਹੋਣੀ ਚਾਹੀਦੀ ਹੈ। ਇਉਂ, ਕਾਉਂਸਿਲ ਦੀ ਸਿਫ਼ਾਰਸ਼ ਅਨੁਸਾਰ, ਪੰਜਾਂ ਸਾਲਾਂ ਦੀ ਪ੍ਰਾਇਮਰੀ ਦੀ ਪੜ੍ਹਾਈ ਵਿਚ ਮਾਂ-ਬੋਲੀ (ਪੰਜਾਬ ਲਈ ਪੰਜਾਬੀ) ਤੋਂ ਸਿਵਾ ਕਿਸੇ ਹੋਰ ਬੋਲੀ ਦੀ ਸਿੱਖਿਆ ਨੂੰ ਪ੍ਰਾਇਮਰੀ ਸਕੂਲਾਂ ਦੇ ਨੇੜਿਓਂ ਵੀ ਨਹੀਂ ਲੰਘਣਾ ਚਾਹੀਦਾ (ਸੁਣ ਲਓ, ਪੰਜਾਬ ਸਰਕਾਰ ਜੀ!)। ਅੰਗਰੇਜ਼ੀ, ਹਿੰਦੀ ਜਾਂ ਹੋਰ ਭਾਸ਼ਾਵਾਂ ਦੀ ਬਾਲ-ਪਾੜ੍ਹਿਆਂ ਨਾਲ ਛੇਵੀਂ ਜਮਾਤ ਵਿਚ ਜਾ ਕੇ ਹੀ ਜਾਣ-ਪਛਾਣ ਕਰਾਈ ਗਈ ਹੈ, ਉਸ ਤੋਂ ਪਹਿਲਾਂ ਨਹੀਂ। ਜੋ ਕੁੱਝ ਅਸੀਂ ਕਹਿੰਦੇ ਆਏ ਹਾਂ ਅਤੇ ਜੋ ਕੁੱਝ ਪੰਜਾਬ ਵਿਚ ਤੋਤਾ-ਵਿਧਾਨ ਦੇ ਪ੍ਰਵੇਸ਼ ਤੋਂ ਪਹਿਲਾਂ ਸਕੂਲਾਂ ਵਿਚ ਹੁੰਦਾ ਸੀ, ਐਨ ਉਹੀ ਕੁੱਝ ਐਨ.ਸੀ.ਈ.ਆਰ.ਟੀ. ਕਹਿ ਰਹੀ ਹੈ, ਸਾਰੇ ਦੇਸ ਦੀਆਂ ਸਰਕਾਰਾਂ ਤੇ ਸਿੱਖਿਆ-ਪ੍ਰਬੰਧਕਾਂ ਨੂੰ।

ਤੀਜਾ ਭਾਗ

# ਪੰਜਾਬ ਦੇ ਸਭ ਤੋਂ ਵੱਡੇ ਸਿੱਖਿਆ-ਵਿਗਿਆਨੀ ਦੀ ਆਖ਼ਰੀ ਪੁਕਾਰ

# ਪੰਜਾਬੀ ਭਾਸ਼ਾ ਹੁਣ ਬਹੁਤ ਦੇਰ ਜੀ ਨਹੀਂ ਸਕਦੀ*

### [ਡਾ. ਟੀ. ਆਰ. ਸ਼ਰਮਾ]

ਮੈਂ ਪੰਜਾਬੀ ਹਾਂ। ਮੇਰੀ ਮਾਂ-ਬੋਲੀ ਪੰਜਾਬੀ ਹੈ। ਮੇਰਾ ਸਭ ਕੁੱਝ ਪੰਜਾਬੀ ਨਾਲ ਜੁੜਿਆ ਹੋਇਆ ਹੈ—ਧਰਮ ਵੀ, ਸਭਿਆਚਾਰ ਵੀ, ਮੇਰਾ ਵਿਰਸਾ ਵੀ ਤੇ ਮੇਰਾ ਭਵਿੱਖ ਵੀ, ਮੇਰਾ ਹੀ ਨਹੀਂ ਸਗੋਂ ਸਾਰੇ ਪੰਜਾਬ-ਵਾਸੀਆਂ ਦਾ ਵੀ। ਮੈਂ 77 ਵਰ੍ਹਿਆਂ ਦਾ ਹਾਂ—ਨਦੀ ਕਿਨਾਰੇ ਰੁੱਖੜਾ, ਪਰ ਮਾਂ-ਬੋਲੀ ਨੂੰ ਮਰਦਾ ਵੇਖ ਨਹੀਂ ਸਕਦਾ। ਆਪ ਕੁੱਝ ਵੀ ਕਰਨ ਦੇ ਸਮਰੱਥ ਨਹੀਂ ਹਾਂ, ਇਸ ਲਈ ਪੰਜਾਬੀਆਂ ਨੂੰ ਆਵਾਜ਼ ਦੇ ਰਿਹਾ ਹਾਂ—"ਪੰਜਾਬੀਓ, ਜੇ ਚਾਹੁੰਦੇ ਹੋ ਤਾਂ ਪੰਜਾਬੀ ਨੂੰ ਬਚਾ ਲਵੋ, ਵਰਨਾ ਆਪਣੀ ਮਾਂ ਸੰਸਕ੍ਰਿਤ ਵਾਂਗ, ਇਹ ਵੀ ਆਖ਼ਰੀ ਸਾਹਾਂ ਉੱਤੇ ਹੈ।"

ਇਸ ਦੇ ਕਾਰਨ ਇਸ ਪ੍ਰਕਾਰ ਹਨ:

ਇਸ ਵੇਲੇ ਪੰਜਾਬ ਵਿਚ 24000 ਪ੍ਰਾਈਵੇਟ ਪਬਲਿਕ ਸਕੂਲ ਹਨ, ਜੋ ਪਿੰਡਾਂ ਵਿਚ ਵੀ ਹਨ ਤੇ ਸ਼ਹਿਰਾਂ ਵਿਚ ਵੀ ਤੇ ਜਿਨ੍ਹਾਂ ਦੀ ਸੰਖਿਆ ਵਿਚ ਦਿਨੋ-ਦਿਨ ਤੇਜ਼ੀ ਨਾਲ ਵਾਧਾ ਹੋ ਰਿਹਾ ਹੈ। ਇਨ੍ਹਾਂ ਸਕੂਲਾਂ ਕੋਲ ਸੰਪੂਰਨ ਖ਼ੁਦਮੁਖ਼ਤਿਆਰੀ ਹੈ। ਇਨ੍ਹਾਂ ਉੱਤੇ ਕੋਈ ਸਰਕਾਰੀ ਨਿਯਮ ਲਾਗੂ ਨਹੀਂ ਹੁੰਦਾ। ਇਕ ਤਰ੍ਹਾਂ ਨਾਲ ਇਹ ਆਜ਼ਾਦ ਰਿਆਸਤਾਂ ਹਨ। ਇਨ੍ਹਾਂ ਨੂੰ ਸਰਕਾਰ ਦੀ ਸਰਪ੍ਰਸਤੀ ਵੀ ਹਾਸਲ ਹੈ, ਕਿਉਂਕਿ ਇਨ੍ਹਾਂ ਵਿੱਚੋਂ ਬਹੁਤੇ ਸਕੂਲਾਂ ਦਾ ਉਦਘਾਟਨ ਪੰਜਾਬ ਸਰਕਾਰ ਦੇ ਮੰਤਰੀਆਂ ਨੇ ਕੀਤਾ ਹੈ ਤੇ ਮੰਤਰੀਆਂ ਨੇ ਬੜੀ ਖੁੱਲ੍ਹ-ਦਿਲੀ ਨਾਲ ਇਨ੍ਹਾਂ ਨੂੰ ਲੱਖਾਂ ਰੁਪੈ ਦੀਆਂ ਅਨੁਦਾਨ ਰਾਸ਼ੀਆਂ ਵੀ ਦਿੱਤੀਆਂ ਹਨ ਤੇ ਉਹ ਅੱਜ ਵੀ ਅਜਿਹਾ ਕਰ ਰਹੇ ਹਨ।

ਇਨ੍ਹਾਂ 24000 ਸਕੂਲਾਂ ਵਿਚ ਸਿੱਖਿਆ ਦਾ ਮਾਧਿਅਮ ਅੰਗਰੇਜ਼ੀ ਹੈ। ਇਨ੍ਹਾਂ ਸਕੂਲਾਂ ਤੋਂ ਇਲਾਵਾ 800 ਦੇ ਕਰੀਬ ਸਕੂਲ ਪੰਜਾਬ ਸਕੂਲ ਸਿੱਖਿਆ ਬੋਰਡ ਨਾਲ ਸੰਬੰਧਿਤ ਅਜਿਹੇ ਵੀ ਹਨ, ਜਿਨ੍ਹਾਂ ਦਾ ਮੀਡੀਅਮ ਅੰਗਰੇਜ਼ੀ ਹੈ। ਇਨ੍ਹਾਂ ਸਕੂਲਾਂ ਦੇ ਬੱਚੇ ਅਕਸਰ ਪੁੱਛਦੇ ਹਨ—ਬਹੱਤਰ ਕਿੰਨੇ ਹੁੰਦੇ ਹਨ ? ਢਾਈ ਵਜੇ ਕਿੰਨੇ ਵੱਜਦੇ ਹਨ ? ਡੇਢ ਜਾਂ ਢਾਈ ਕੀ ਚੀਜ਼ ਹੁੰਦੀ ਹੈ ? ਦਰਾਣੀ, ਭਾਬੀ, ਨਾਨਾ, ਚਾਚੀ, ਆਦਿ ਰਿਸ਼ਤੇ ਕੀ ਹਨ ? ਵਾਢੀ ਕੀ ਹੁੰਦੀ ਹੈ ? ਬੀੜ ਕੀ ਹੈ ? ਕੰਜਕ ਕੀ ਬਲਾ ਹੈ, ਆਦਿ। ਇਹ ਬੱਚੇ ਨਾ ਪੰਜਾਬੀ ਜਾਣਦੇ ਹਨ, ਨਾ ਪੰਜਾਬੀਅਤ ਤੋਂ ਵਾਕਿਫ਼ ਹਨ। ਇਨ੍ਹਾਂ ਸਕੂਲਾਂ ਵਿਚ ਪੰਜਾਬੀ ਦਾ ਵਿਸ਼ਾ ਇਖ਼ਤਿਆਰੀ ਵਿਸ਼ੇ ਵਜੋਂ ਪੜ੍ਹਾਇਆ ਜਾਂਦਾ ਹੈ, ਜਿਸ ਵੱਲ ਨਾ ਬੱਚੇ ਧਿਆਨ ਦਿੰਦੇ ਹਨ, ਨਾ ਹੀ ਸਕੂਲ ਵਾਲੇ। ਕੋਈ ਵੀ ਬੱਚਾ ਪੰਜਾਬੀ, ਅਰਥਾਤ ਆਪਣੀ ਮਾਂ-ਬੋਲੀ ਨੂੰ ਨਾ ਪੜ੍ਹਾਈ ਦਾ, ਨਾ ਗੱਲਬਾਤ ਦਾ ਤੇ ਨਾ ਹੀ ਪਰੀਖਿਆ ਦਾ ਮਾਧਿਅਮ

---

* ਇਹ ਲੇਖ 17 ਜੂਨ, 2001 ਦੇ *ਪੰਜਾਬੀ ਟ੍ਰਿਬਿਊਨ*, ਚੰਡੀਗੜ੍ਹ ਵਿਚ ਛਪਿਆ ਸੀ।

ਬਣਾ ਸਕਦਾ ਹੈ। ਹੋਰ ਤਾਂ ਹੋਰ, ਜੇ ਕੋਈ ਬੱਚਾ ਪੰਜਾਬੀ ਵਿਚ ਗੱਲ-ਬਾਤ ਕਰ ਬੈਠੇ ਜਾਂ ਪੰਜਾਬੀ ਵਿਚ ਕੋਈ ਸਵਾਲ ਪੁੱਛ ਬੈਠੇ ਜਾਂ ਪੰਜਾਬੀ ਵਿਚ ਆਪਣੇ ਪੇਟ-ਦਰਦ ਜਾਂ ਸਿਰ-ਦਰਦ ਦੀ ਤਕਲੀਫ਼ ਦੱਸ ਬੈਠੇ ਤਾਂ ਉਸ ਨੂੰ 50 ਜਾਂ 100 ਰੁਪੈ ਜੁਰਮਾਨਾ ਦੇਣਾ ਪੈਂਦਾ ਹੈ। ਇਸ ਤੋਂ ਵੱਡਾ ਜ਼ੁਲਮ ਜਾਂ ਅੱਤਿਆਚਾਰ ਕੀ ਹੋ ਸਕਦਾ ਹੈ ਕਿ ਪੰਜਾਬੀ ਬੱਚਾ ਆਪਣੀ ਮਾਂ-ਬੋਲੀ ਵਿਚ ਆਪਣੀ ਤਕਲੀਫ਼ ਵੀ ਨਾ ਦੱਸ ਸਕੇ। ਜੇ ਹੱਸਣਾ ਵੀ ਹੈ, ਰੋਣਾ ਵੀ ਹੈ ਤੇ ਅੰਗਰੇਜ਼ੀ ਵਿਚ ਹੱਸੇ ਜਾਂ ਰੋਵੇ, ਵਰਨਾ ਜੁਰਮਾਨਾ ਦੇਵੇ ਜਾਂ 2 ਘੰਟੇ ਬੈਂਚ 'ਤੇ ਖੜਾ ਰਹੇ ਤੇ ਲਿਖ ਕੇ ਮੁਆਫ਼ੀ ਮੰਗੇ ਤੇ ਵਾਅਦਾ ਕਰੇ ਕਿ ਉਹ ਪੰਜਾਬੀ ਵਿਚ ਕਦੇ ਗੱਲ ਨਹੀਂ ਕਰੇਗਾ। ਇਸ ਤਰ੍ਹਾਂ ਤਾਂ ਨਾ ਔਰੰਗਜ਼ੇਬ ਦੇ ਜ਼ਮਾਨੇ ਵਿਚ ਹੋਇਆ ਸੀ ਤੇ ਨਾ ਹੀ ਅੰਗਰੇਜ਼ਾਂ ਦੇ ਵੇਲੇ ਹੋਇਆ ਸੀ। ਪਰ ਸ੍ਰੀ ਬਾਦਲ ਦੇ ਰਾਜ ਵਿਚ ਖੁੱਲ੍ਹਮ-ਖੁੱਲ੍ਹਾ ਹੋ ਰਿਹਾ ਹੈ। ਮੇਰੇ ਲਈ ਇਹ ਅਸਹਿ ਹੈ ਪਰ ਮੈਂ ਕੁੱਝ ਨਹੀਂ ਕਰ ਸਕਦਾ।

ਏਥੇ ਹੀ ਬੱਸ ਨਹੀਂ, ਕੁੱਝ ਦਿਨ ਹੋਏ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਦੇ ਪ੍ਰਧਾਨ ਜੱਥੇਦਾਰ ਦਾ ਬਿਆਨ ਅਖ਼ਬਾਰਾਂ ਵਿਚ ਛਪਿਆ ਸੀ ਕਿ ਕਮੇਟੀ ਪੰਜਾਬੀ ਵਿਚ 8-10, +2 ਪੱਧਰ ਦੇ ਪਬਲਿਕ ਸਕੂਲ ਖੋਲ੍ਹੇਗੀ ਜਿਨ੍ਹਾਂ ਵਿਚ ਸਿੱਖਿਆ ਦਾ ਮਾਧਿਅਮ ਅੰਗਰੇਜ਼ੀ ਹੋਵੇਗਾ!

ਅੱਜ (5.4.01) ਤਾਂ ਕਮਾਲ ਹੀ ਹੋ ਗਈ ਹੈ। ਇਕ ਅੰਗਰੇਜ਼ੀ ਅਖ਼ਬਾਰ ਵਿਚ ਮੁਖ ਮੰਤਰੀ ਸ੍ਰੀ ਬਾਦਲ ਜੀ ਦਾ ਬਿਆਨ ਛਪਿਆ ਹੈ ਜਿਸ ਵਿਚ ਕਿਹਾ ਗਿਆ ਹੈ ਕਿ ਪੰਜਾਬ ਸਰਕਾਰ ਨੇ ਫ਼ੈਸਲਾ ਕੀਤਾ ਹੈ ਕਿ ਹਰ ਸਿੱਖਿਆ ਬਲਾਕ ਵਿਚ ਦੋ-ਦੋ ਮਾਡਲ ਸੀਨੀਅਰ ਸੈਕੰਡਰੀ ਸਕੂਲ ਖੋਲ੍ਹੇ ਜਾਣਗੇ—ਇਕ ਲੜਕੀਆਂ ਲਈ ਤੇ ਇਕ ਲੜਕਿਆਂ ਲਈ ਹੋਵੇਗਾ ਤਾਂ ਜੋ ਪੰਜਾਬੀ ਬੱਚਿਆਂ ਨੂੰ ਵਧੀਆ ਸਿੱਖਿਆ ਦਿੱਤੀ ਜਾਵੇ। ਇਨ੍ਹਾਂ ਸਕੂਲਾਂ ਵਿਚ ਸਿੱਖਿਆ ਦਾ ਮਾਧਿਅਮ ਅੰਗਰੇਜ਼ੀ ਹੋਵੇਗਾ।

ਅਸੀਂ ਸਾਰੇ ਪਹਿਲੋਂ ਹੀ ਜਾਣਦੇ ਹਾਂ ਕਿ ਪੰਜਾਬ ਦੇ ਪ੍ਰਾਇਮਰੀ ਸਕੂਲਾਂ ਵਿਚ 1998 ਤੋਂ ਅੰਗਰੇਜ਼ੀ ਦੀ ਪੜ੍ਹਾਈ ਪਹਿਲੀ ਜਮਾਤ ਤੋਂ ਹੀ ਲਾਜ਼ਮੀ ਕਰ ਦਿੱਤੀ ਗਈ ਹੈ। ਅਸੀਂ ਇਹ ਵੀ ਭਲੀ-ਭਾਂਤ ਜਾਣਦੇ ਹਾਂ ਕਿ ਮੱਧ ਵਰਗ ਅਤੇ ਉਤਲੇ ਵਰਗ ਦੇ ਪਰਿਵਾਰਾਂ ਦੇ ਸਾਰੇ ਬੱਚੇ ਸਰਕਾਰੀ ਸਕੂਲਾਂ ਨੂੰ ਛੱਡ ਕੇ (ਜਿੱਥੇ ਸਿੱਖਿਆ ਦਾ ਮਾਧਿਅਮ ਪੰਜਾਬੀ ਵੀ ਹੋ ਸਕਦਾ ਹੈ), ਪਬਲਿਕ ਸਕੂਲਾਂ ਵਿਚ ਹਿਜਰਤ ਕਰ ਗਏ ਹਨ ਜਿੱਥੇ ਸਿੱਖਿਆ ਦਾ ਮਾਧਿਅਮ ਅੰਗਰੇਜ਼ੀ ਹੈ। ਦੂਜੇ ਸ਼ਬਦਾਂ ਵਿਚ, ਜਿਨ੍ਹਾਂ ਬੱਚਿਆਂ ਦਿਆਂ ਘਰਾਂ ਵਿਚ ਸਿੱਖਿਆ ਲਈ ਲੋੜੀਂਦੀਆਂ ਸਹੂਲਤਾਂ ਅਤੇ ਮਾਹੌਲ ਮੌਜੂਦ ਹੈ, ਉਹ ਅੰਗਰੇਜ਼ੀ ਮਾਧਿਅਮ ਵਾਲੇ ਸਕੂਲਾਂ ਵਿਚ ਸਿੱਖਿਆ ਪ੍ਰਾਪਤ ਕਰ ਰਹੇ ਹਨ। ਇਸ ਦਾ ਮਤਲਬ ਇਹ ਹੈ ਕਿ ਉਹ ਬੱਚੇ ਪੰਜਾਬੀ ਤੇ ਪੰਜਾਬੀ ਸਭਿਆਚਾਰ ਨਾਲੋਂ ਕੱਟੇ ਗਏ ਹਨ, ਉਨ੍ਹਾਂ ਦੇ ਦਿਲਾਂ ਵਿੱਚੋਂ ਪੰਜਾਬੀ ਤੇ ਪੰਜਾਬੀਅਤ ਲਈ ਪਿਆਰ ਜਾਂ ਸਤਿਕਾਰ ਪੈਦਾ ਹੋਣ ਹੀ ਨਹੀਂ ਦਿੱਤਾ ਗਿਆ ਅਤੇ ਕੋਸ਼ਿਸ਼ ਕੀਤੀ ਜਾ ਰਹੀ ਹੈ ਕਿ ਜੇ ਗ਼ਲਤੀ ਨਾਲ ਕੋਈ ਬੱਚਾ ਮਾਂ-ਬੋਲੀ ਪੰਜਾਬੀ ਦੀ ਵਰਤੋਂ ਕਰ ਲੈਂਦਾ ਹੈ ਤਾਂ ਉਸ ਨੂੰ ਜੁਰਮਾਨਾ ਕੀਤਾ ਜਾਵੇ ਅਤੇ ਸਜ਼ਾ ਦਿੱਤੀ ਜਾਵੇ ਤਾਂ ਜੋ ਉਹ ਪੰਜਾਬੀ ਨੂੰ ਨਫ਼ਰਤ ਕਰਨਾ ਸਿੱਖ ਜਾਵੇ।

ਸਰਕਾਰੀ ਸਕੂਲਾਂ ਵਿਚ ਕੇਵਲ ਪੇਂਡੂ ਜਾਂ ਗ਼ਰੀਬ ਬੱਚੇ ਰਹਿ ਗਏ ਹਨ ਜੋ ਪਬਲਿਕ ਸਕੂਲਾਂ ਦੀਆਂ ਮੋਟੀਆਂ-ਮੋਟੀਆਂ ਫ਼ੀਸਾਂ ਨਹੀਂ ਦੇ ਸਕਦੇ। ਇਨ੍ਹਾਂ ਸਕੂਲਾਂ ਵਿਚ ਅਧਿਆਪਕਾਂ ਦੀ ਘਾਟ ਵੀ ਹੈ ਤੇ ਸਾਜ਼ੋ-ਸਾਮਾਨ ਦੀ ਵੀ। ਇਸ ਲਈ ਪੜ੍ਹਾਈ ਦੇ ਮਿਆਰ

ਦਿਨੋ-ਦਿਨ ਨੀਵੇਂ ਹੁੰਦੇ ਜਾ ਰਹੇ ਹਨ। ਇਨ੍ਹਾਂ ਸਕੂਲਾਂ ਦੀ ਸਥਿਤੀ ਵਿਚ ਸੁਧਾਰ ਕਰਨ ਦੀ ਥਾਂ ਸਰਕਾਰ ਹਰ ਬਲਾਕ ਵਿਚ ਦੋ-ਦੋ ਅੰਗਰੇਜ਼ੀ ਮਾਧਿਅਮ ਦੇ ਮਾਡਲ ਸਕੂਲ ਖੋਲ੍ਹਣ ਨੂੰ ਤਰਜੀਹ ਦੇ ਰਹੀ ਹੈ। ਗ਼ਰੀਬ ਬੱਚੇ ਢੱਠੇ ਖੂਹ ਵਿਚ ਪੈਣ, ਸਰਕਾਰ ਨੂੰ ਕੋਈ ਚਿੰਤਾ ਨਹੀਂ।

ਇਹ ਗੱਲ ਕਿਸੇ ਤੋਂ ਭੁੱਲੀ ਨਹੀਂ ਤੇ ਇਹ ਖੋਜ ਆਧਾਰਿਤ ਸਚਾਈ ਹੈ ਕਿ ਵਧੀਆ ਸਿੱਖਿਆ ਕੇਵਲ ਮਾਤ-ਭਾਸ਼ਾ ਦੇ ਮਾਧਿਅਮ ਰਾਹੀਂ ਪ੍ਰਾਪਤ ਵੀ ਕੀਤੀ ਜਾ ਸਕਦੀ ਹੈ ਤੇ ਦਿੱਤੀ ਵੀ ਜਾ ਸਕਦੀ ਹੈ। ਮੈਂ ਅੰਗਰੇਜ਼ੀ ਦੀ ਪੜ੍ਹਾਈ ਦਾ ਹਰਗਿਜ਼ ਵੀ ਵਿਰੋਧ ਨਹੀਂ ਕਰਦਾ। ਬੱਚਿਆਂ ਨੂੰ ਚੰਗੇ ਪੱਧਰ ਦੀ ਅੰਗਰੇਜ਼ੀ ਦਾ ਗਿਆਨ ਹੋਣਾ ਚਾਹੀਦਾ ਹੈ ਪਰ ਮੈਂ ਇਹ ਜ਼ਰੂਰ ਕਹਾਂਗਾ ਕਿ ਅੰਗਰੇਜ਼ੀ, ਕਦੇ ਵੀ, ਚੰਗੀ, ਗੁਣਾਂ ਦੀ ਭਰਪੂਰ, ਵਧੀਆ ਸਿੱਖਿਆ ਤੇ ਬੱਚੇ ਦੇ ਸੰਪੂਰਨ ਵਿਅਕਤਿਤ੍ਵ ਦੇ ਵਿਕਾਸ ਦਾ ਮਾਧਿਅਮ ਨਹੀਂ ਬਣ ਸਕਦੀ। ਅੰਗਰੇਜ਼ੀ, ਕਦੇ ਵੀ, ਸਾਨੂੰ ਆਪਣੀ ਸਭਿਅਤਾ, ਸਭਿਆਚਾਰ, ਵਿਰਸੇ ਅਤੇ ਧਰਮ ਨਾਲ ਜੋੜ ਨਹੀਂ ਸਕਦੀ ਤੇ ਨਾ ਹੀ ਸਾਡੇ ਵਿਚ ਇਖ਼ਲਾਕ, ਚਰਿੱਤਰ ਅਤੇ ਉਦਾਰਤਾ ਵਰਗੀਆਂ ਉੱਚੀਆਂ ਕੀਮਤਾਂ ਦਾ ਸੰਚਾਰ ਕਰ ਸਕਦੀ ਹੈ। ਜੇ ਤੀਹ-ਬੱਤੀ ਹਜ਼ਾਰ ਪਬਲਿਕ ਸਕੂਲਾਂ ਵਿਚ ਅੰਗਰੇਜ਼ੀ ਮਾਧਿਅਮ ਰਾਹੀਂ ਸਿੱਖਿਆ ਪ੍ਰਾਪਤ ਕਰਨ ਵਾਲੇ ਲੱਖਾਂ ਬੱਚੇ ਹਰ ਸਾਲ ਪੰਜਾਬੀ ਭਾਸ਼ਾ ਤੇ ਪੰਜਾਬੀ ਕਲਚਰ ਤੋਂ ਕੱਟੇ ਜਾਂਦੇ ਹਨ, ਜੇ ਉਨ੍ਹਾਂ ਵਿਚ ਮਾਂ-ਬੋਲੀ ਲਈ ਪਿਆਰ ਅਤੇ ਸਤਿਕਾਰ ਪੈਦਾ ਨਹੀਂ ਹੋਣ ਦਿੱਤਾ ਜਾਂਦਾ, ਸਗੋਂ ਅਜਿਹਾ ਪਿਆਰ ਪੈਦਾ ਕਰਨ ਅਤੇ ਉਸ ਨੂੰ ਪ੍ਰਦਰਸ਼ਿਤ ਕਰਨ ਲਈ ਉਨ੍ਹਾਂ ਨੂੰ ਸਜ਼ਾ ਦਿੱਤੀ ਜਾਂਦੀ ਹੈ, ਜੁਰਮਾਨਾ ਕੀਤਾ ਜਾਂਦਾ ਹੈ ਅਤੇ ਸਰਕਾਰ ਵੱਲੋਂ ਖੋਲ੍ਹੇ ਸਕੂਲਾਂ ਵਿਚ ਵੀ ਅੰਗਰੇਜ਼ੀ ਨੂੰ ਮਾਧਿਅਮ ਬਣਾਇਆ ਜਾਂਦਾ ਹੈ ਅਤੇ ਪੰਜਾਬੀ ਦੇ ਅਧਿਆਪਨ ਨੂੰ ਮਜ਼ਬੂਤ ਕਰਨ ਲਈ ਕੋਈ ਵੀ ਠੋਸ ਜਤਨ ਨਹੀਂ ਕੀਤਾ ਜਾਂਦਾ, ਸਗੋਂ ਸਰਕਾਰ ਦੇ ਵਜ਼ੀਰ ਅੰਗਰੇਜ਼ੀ ਮਾਧਿਅਮ ਦੇ ਸਕੂਲਾਂ ਦਾ ਉਦਘਾਟਨ ਕਰਦੇ ਹਨ ਤੇ ਉਨ੍ਹਾਂ ਨੂੰ ਲੱਖਾਂ ਰੁਪੈ ਦੀਆਂ ਅਨੁਦਾਨ ਰਾਸ਼ੀਆਂ ਦਿੰਦੇ ਹਨ ਤੇ ਜੇ ਧਰਮ ਨਾਲ ਜੁੜੀਆਂ ਡੀ.ਏ.ਵੀ., ਐਸ.ਡੀ. ਅਤੇ ਐਸ.ਜੀ.ਪੀ.ਸੀ. ਵਰਗੀਆਂ ਸੰਸਥਾਵਾਂ ਵੀ ਅੰਗਰੇਜ਼ੀ ਮਾਧਿਅਮ ਦੇ ਸਕੂਲ ਖੋਲ੍ਹਦੀਆਂ ਹਨ ਅਤੇ ਕੱਚੀ ਪਹਿਲੀ ਤੋਂ ਹੀ ਅੰਗਰੇਜ਼ੀ ਨੂੰ ਮਾਂ-ਬੋਲੀ ਦੇ ਬਰਾਬਰ ਹੀ ਨਹੀਂ, ਸਗੋਂ ਉਚੇਰੀ ਥਾਂ ਉੱਤੇ ਬਿਠਾਇਆ ਜਾਂਦਾ ਹੈ ਤੇ ਸੀ.ਬੀ.ਐਸ.ਈ. ਵਰਗੇ ਬੋਰਡ ਪੰਜਾਬੀ ਭਾਸ਼ਾ ਦਾ ਅਪਮਾਨ ਕਰਦੇ ਹਨ ਤੇ ਉਸ ਦਾ ਨੋਟਿਸ ਵੀ ਨਹੀਂ ਲਿਆ ਜਾਂਦਾ ਅਤੇ ਪੰਜਾਬੀ ਭਾਸ਼ਾ ਵਿਚ ਨਾ ਵਧੀਆ ਪਾਠ-ਪੁਸਤਕਾਂ ਤਿਆਰ ਕੀਤੀਆਂ ਜਾਂਦੀਆਂ ਹਨ ਤੇ ਨਾ ਹੀ ਪੰਜਾਬੀ ਪੜ੍ਹਾਉਣ ਲਈ ਵਧੀਆ ਅਧਿਆਪਕ ਤਿਆਰ ਕੀਤੇ ਜਾਂਦੇ ਹਨ, ਤਾਂ ਸਾਫ਼ ਨਜ਼ਰ ਆ ਰਿਹਾ ਹੈ ਕਿ ਪੰਜਾਬੀ ਜ਼ਿਆਦਾ ਦੇਰ ਜੀ ਨਹੀਂ ਸਕੇਗੀ। ਜਦੋਂ ਕਿਸੇ ਵੀ ਦੇਸ ਵਿਚ ਮਾਂ-ਬੋਲੀ ਉੱਤੇ ਸਰਕਾਰ ਵੱਲੋਂ ਜਾਂ ਵੇਲੇ ਦੇ ਹਾਕਮਾਂ ਵੱਲੋਂ ਜਾਂ ਵਿਦਿਅਕ ਸੰਸਥਾਵਾਂ ਵੱਲੋਂ ਹਮਲੇ ਹੋਏ ਹਨ, ਬੁੱਧੀਜੀਵੀਆਂ ਨੇ ਡਟ ਕੇ ਵੰਗਾਰਾਂ ਦਾ ਮੁਕਾਬਲਾ ਕੀਤਾ ਹੈ, ਕੁਰਬਾਨੀਆਂ ਦੇ ਕੇ ਵੀ ਜ਼ਬਾਨ ਨੂੰ ਜਿਊਂਦੀ ਰੱਖਿਆ ਹੈ। ਅਫ਼ਸੋਸ ਦੀ ਗੱਲ ਹੈ ਕਿ ਪੰਜਾਬ ਦੇ ਬੁੱਧੀਜੀਵੀ ਆਪ ਵੀ ਅੰਗਰੇਜ਼ੀ ਦੇ ਵਿਕਾਸ ਦੇ ਹੱਕ ਵਿਚ ਬੋਲਦੇ ਹਨ। ਕਿਹੋ ਜਿਹੇ ਹਿਤੈਸ਼ੀ ਹਨ, ਉਹ ਮਾਂ-ਬੋਲੀ ਦੇ!

ਮੈਂ ਬਾਦਲ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਉਹ ਅੰਗਰੇਜ਼ੀ ਦੀ ਪੜ੍ਹਾਈ ਨੂੰ ਜ਼ਰੂਰ ਮਜ਼ਬੂਤ ਕਰੇ, ਬੱਚਿਆਂ ਨੂੰ ਸਹੀ ਅਤੇ ਪ੍ਰਭਾਵਸ਼ਾਲੀ ਅੰਗਰੇਜ਼ੀ ਬੋਲਣਾ ਅਤੇ

ਲਿਖਣਾ ਜ਼ਰੂਰ ਸਿਖਾਵੇ, ਅਜਿਹਾ ਕਰਨ ਲਈ ਵਧੀਆ ਅਧਿਆਪਕਾਂ ਦਾ ਪ੍ਰਬੰਧ ਕਰੇ, ਪਰੰਤੂ ਸਿੱਖਿਆ ਦਾ ਮਾਧਿਅਮ ਜੋ ਚੰਗੇ ਇਨਸਾਨ ਦੇ ਵਿਕਾਸ ਦਾ ਮਾਧਿਅਮ ਵੀ ਹੁੰਦਾ ਹੈ, ਕੇਵਲ ਮਾਤ-ਭਾਸ਼ਾ ਨੂੰ ਹੀ ਬਣਾਏ। ਪੰਜਾਬ ਦੇ ਸਰਕਾਰੀ ਸਕੂਲਾਂ ਵਿਚ ਅੰਗਰੇਜ਼ੀ ਨੂੰ ਸਿੱਖਿਆ ਦਾ ਮਾਧਿਅਮ ਬਣਾਉਣਾ; ਮਾਂ-ਬੋਲੀ ਤੇ ਸਿੱਖਿਆ-ਵਿਗਿਆਨ ਦਾ ਸਰਾਸਰ ਅਪਮਾਨ ਹੈ।

ਮੈਨੂੰ ਡਰ ਹੈ—ਜੇ ਇਸ ਵੇਲੇ ਅਸੀਂ ਬੱਚੇ ਦੀ ਮੁੱਢਲੀ ਸਿੱਖਿਆ ਵਿਚ ਅੰਗਰੇਜ਼ੀ ਤੇ ਅੰਗਰੇਜ਼ੀ ਮਾਧਿਅਮ ਦਾ ਵਿਰੋਧ ਨਹੀਂ ਕਰਦੇ ਅਤੇ ਮਾਂ-ਬੋਲੀ ਨੂੰ ਵਿਦਿਅਕ ਸੰਸਥਾਵਾਂ ਵਿਚ ਉਸ ਦੀ ਬਣਦੀ ਪਦਵੀ ਨਹੀਂ ਦਿਵਾਉਂਦੇ ਤਾਂ ਉਹ ਬੜੀ ਜਲਦੀ ਨਿਘਾਰ ਅਤੇ ਪਤਨ ਵੱਲ ਨੂੰ ਟੁਰ ਪਏਗੀ।

ਇਹ ਮਸਲਾ ਬੁੱਧੀਜੀਵੀਆਂ ਲਈ ਵੰਗਾਰ ਹੈ। ਕੀ ਉਹ ਸਵੀਕਾਰ ਕਰਨਗੇ, ਇਸ ਵੰਗਾਰ ਨੂੰ ?

x x x

ਮਸਾਚੂਸੈਟਸ ਦੇ ਟੈਕਨੌਲੋਜੀ ਦੇ ਇਨਸਟੀਚਿਊਟ (MIT) ਦੇ ਭਾਸ਼ਾ-ਵਿਗਿਆਨ ਦੇ ਸਾਬਕਾ ਅਧਿਆਪਕ Keneth Locke Hale ਨੇ, ਜੋ 67 ਸਾਲ ਦੀ ਉਮਰ ਭੋਗ ਕੇ 8 ਅਕਤੂਬਰ, 2001 ਨੂੰ ਸਦਾ ਦੀ ਨੀਂਦਰ ਸੌਂ ਗਿਆ ਹੈ, ਇਕ ਪੱਤਰਕਾਰ ਦੀ ਪੁੱਛ ਦੇ ਉੱਤਰ ਵਿਚ ਕਿਹਾ ਸੀ, "ਜੇ ਕੋਈ ਵੀ ਭਾਸ਼ਾ ਮਰਦੀ ਹੈ ਤਾਂ ਸਮਝ ਲਓ ਇਕ ਕਲਚਰ ਦੀ ਮੌਤ ਹੋ ਗਈ, ਇਕ ਬੌਧਿਕ ਸਰਮਾਇਆ ਖੁੱਸ ਗਿਆ, ਕਲਾ ਦੀ ਇਕ ਕਿਰਤ ਸਦਾ ਲਈ ਲੋਪ ਹੋ ਗਈ। ਇਸ ਨੁਕਸਾਨ ਦੀ ਤੁਲਨਾ ਕਰਨੀ ਹੋਵੇ ਤਾਂ ਇਉਂ ਸਮਝ ਲਓ ਜਿਵੇਂ ਲੂਵਰੇ ਵਰਗੇ ਮਹਾਨ ਅਜਾਇਬ-ਘਰ ਉੱਤੇ ਬੰਬ ਡਿੱਗ ਪਿਆ ਹੋਵੇ।"

[3 ਨਵੰਬਰ, 2001 ਦੇ *The Economist* ਵਿੱਚੋਂ; ਇਸ ਟੂਕ ਲਈ ਮੈਂ ਆਰਮੀਨੀਆ ਵਿਚ ਭਾਰਤ ਦੇ ਰਾਜਦੂਤ ਸ੍ਰੀ ਬਾਲ ਆਨੰਦ ਜੀ ਦਾ ਰਿਣੀ ਹਾਂ। —ਪ੍ਰੀਤਮ ਸਿੰਘ]

# ਲੇਖਕਾਂ ਨਾਲ ਜਾਣ-ਪਛਾਣ

## ਪ੍ਰੀਤਮ ਸਿੰਘ

ਹਥਲੀ ਕਿਤਾਬ ਦਾ ਲੇਖਕ ਤੇ ਸੰਪਾਦਕ, ਪ੍ਰੀਤਮ ਸਿੰਘ (ਜਨਮ, 1918; ਪਟਿਆਲੇ ਵਿਚ) ਪੰਜਾਬ ਵਿਚ ਪੰਜਾਬੀ ਦੀ ਪੋਸਟ-ਗ੍ਰੈਜੂਏਟ ਸਿੱਖਿਆ ਦੇ ਮੋਢੀ ਅਧਿਆਪਕਾਂ ਵਿੱਚੋਂ ਇਕ ਹੈ। ਅਧਿਆਪਨ ਦੇ ਨਾਲ ਬ੍ਰਿਜਿੰਦਰ ਕਾਲਜ, ਫ਼ਰੀਦਕੋਟ, ਗੌਰਮਿੰਟ ਕਾਲਜ, ਲੁਧਿਆਣਾ ਤੇ ਗੌਰਮਿੰਟ ਕਾਲਜ, ਮੁਕਤਸਰ ਦੀ ਪ੍ਰਿੰਸੀਪਲੀ ਵੀ ਕੀਤੀ। 1972 ਤੋਂ 1980 ਤਕ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਵਿਚ ਗੁਰੂ ਨਾਨਕ ਅਧਿਐਨ ਵਿਭਾਗ ਦਾ ਪ੍ਰੋਫ਼ੈਸਰ-ਮੁਖੀ ਰਹਿਣ ਤੋਂ ਬਾਅਦ, ਰੀਟਾਇਰ ਹੋ ਕੇ ਲਿਖਣ-ਪੜ੍ਹਨ ਦਾ ਕਿੱਤਾ ਅਪਣਾ ਲਿਆ ਹੈ।

ਪ੍ਰੀਤਮ ਸਿੰਘ ਦੀਆਂ ਕੁੱਝ ਰਚਨਾਵਾਂ ਦੇ ਸਿਰਨਾਵੇਂ ਇਹ ਹਨ :

**ਮੌਲਿਕ** :

*ਖ਼ੁਸ਼ਹਾਲ ਖ਼ਾਨ ਖ਼ਟੱਕ—ਜੀਵਨ ਤੇ ਰਚਨਾ* (ਅਨੁਵਾਦ ਸਮੇਤ; 1974); *ਪੰਜਾਬ ਤੇ ਪੰਜਾਬੀ ਉੱਤੇ ਪਏ ਬਦੇਸ਼ੀ ਪ੍ਰਭਾਵ* (1978); *ਭਾਈ ਕਾਨ੍ਹ ਸਿੰਘ ਨਾਭਾ—ਜੀਵਨ ਤੇ ਰਚਨਾ* (1989); *ਮੂਰਤਾਂ* (1997); *ਪੰਜਾਬ, ਪੰਜਾਬੀ, ਪੰਜਾਬੀਅਤ* (1998); *ਅਹੀਆਪੁਰ ਵਾਲੀ ਪੋਥੀ* (1998); *ਦਸਵਾਂ ਗੁਰੂ ਨਾਨਕ* (1999); *ਝਰੋਖੇ* (2000); *ਕੱਚੀਆਂ, ਪੱਕੀਆਂ ਦੇ ਭਾਅ* (2001).

**ਸੰਕਲਨ/ਸੰਪਾਦਨ :**

*ਨਿਰਮਲ ਸੰਪਰਦਾਇ* (1981); *ਸ਼ਕਰਗੰਜ* (1982); *ਪੂਰਨ ਵਾਲਾ ਸ਼ਾਸਤਰੀ* (1989); *ਸੰਤ ਸਿੰਘ ਸੇਖੋਂ* (1991); *ਪੰਜਾਬੀ ਸਾਹਿੱਤ ਦੀ ਇਤਿਹਾਸਕਾਰੀ* (ਸੇਰੇਬ੍ਰਿਆਕੋਵ ਬਾਰੇ; 1993).

**ਅਨੁਵਾਦ :**

*ਸ੍ਰੇਸ਼ਟ ਗੋਸ਼ਟਾਂ* (1974; ਫ਼ਾਰਸੀ ਤੋਂ); *ਰਾਗ ਦਰਬਾਰੀ* (1976; ਹਿੰਦੀ ਤੋਂ); *ਪ੍ਰੇਮ ਚੰਦ ਦੀਆਂ ਪ੍ਰਤਿਨਿਧ ਕਹਾਣੀਆਂ* (1982; ਹਿੰਦੀ ਤੋਂ); *ਰਾਜਿੰਦਰ ਸਿੰਘ ਬੇਦੀ ਦੀਆਂ ਕਹਾਣੀਆਂ* (1998; ਉਰਦੂ ਤੋਂ); *ਤਮਿਲਨਾਡੂ : ਲੋਕ-ਸਭਿਆਚਾਰ ਤੇ ਲੋਕ-ਸਾਹਿੱਤ* (2000; ਅੰਗਰੇਜ਼ੀ ਤੋਂ).

**ਬਾਲ-ਸਾਹਿੱਤ :**

*ਮਹਾਰਾਜਾ ਰਣਜੀਤ ਸਿੰਘ* (1989); *ਵੱਡੇ ਰਾਜੇ ਦੇ ਮੱਥੇ ਵਿਚ ਵੱਟਾ* (1989; 1995); *ਲੋਹੇ ਦਾ ਸੋਨਾ* (1989; 1996); *ਇਕ ਦੀ ਥਾਂ ਦੋ* (1990; 1996); *ਵੱਡੇ ਰਾਜੇ ਦੇ ਸਿਰ ਉੱਤੇ ਪੰਡ* (1990; 1996); *ਮੁਸਲਮਾਨਾਂ ਦੀ ਬਾਂਗ* (1990; 1995).

**ਅੰਗਰੇਜ਼ੀ :**

*Sikh Concept of The Divine* (1984; ed.); *Bhai Gurdas* (1991).

**ਕੁੱਝ ਸਨਮਾਨ ਤੇ ਇਨਾਮ :**

1. ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਵੱਲੋਂ ਉਮਰ ਭਰ ਲਈ ਅਮੈਰੀਟਸ ਫ਼ੈਲੋਸ਼ਿਪ

(1993); 2. ਪੰਜਾਬੀ ਅਕਾਦਮੀ, ਦਿੱਲੀ ਵੱਲੋਂ ਸਰਬੋਤਮ ਬਾਲ-ਸਾਹਿੱਤ ਲੇਖਕ ਵਜੋਂ ਸਨਮਾਨ (1994); 3. ਭਾਰਤੀ ਸਾਹਿੱਤ ਅਕਾਡਮੀ, ਨਵੀਂ ਦਿੱਲੀ ਵੱਲੋਂ ਸਰਬੋਤਮ ਅਨੁਵਾਦਕ ਵਜੋਂ ਮਾਨਤਾ (1994); 4. ਪੰਜਾਬ ਸਰਕਾਰ ਵੱਲੋਂ 'ਪੰਜਾਬੀ ਸਾਹਿੱਤ ਸ਼ਰੋਮਣੀ ਅਵਾਰਡ' (1998); 5. ਭਾਰਤ ਦੇ ਰਾਸ਼ਟਰਪਤੀ ਵੱਲੋਂ ਸਨਮਾਨ ਤੇ ਸਾਲਾਨਾ ਪੈਨਸ਼ਨ (1998); 6. ਪੰਜਾਬੀ ਸਾਹਿੱਤ ਅਕਾਡਮੀ, ਲੁਧਿਆਣਾ ਵੱਲੋਂ ਸ. ਕਰਤਾਰ ਸਿੰਘ ਧਾਲੀਵਾਲ ਸਰਵਸ੍ਰੇਸ਼ਟ ਪੁਰਸਕਾਰ (1999); 7. ਪੰਜਾਬੀ ਯੂਨੀਵਰਸਿਟੀ, ਪਟਿਆਲਾ ਵੱਲੋਂ ਮਿਲੇਨੀਅਮ ਅਵਾਰਡ (2000).

## ਡਾ. ਟੀ. ਆਰ. ਸ਼ਰਮਾ

ਡਾ. ਟੀ.ਆਰ ਸ਼ਰਮਾ ਪ੍ਰਾਚੀਨ ਗੰਧਾਰ ਦੇ ਪ੍ਰਸਿੱਧ ਵਿਦਿਆ-ਕੇਂਦਰ ਤਕਸ਼-ਸ਼ਿਲਾ, ਹੁਣ ਟੈਕਸਲਾ ਦੀ ਉਪਜ ਹਨ। ਇਨ੍ਹਾਂ ਦਾ ਜਨਮ 25 ਜੁਲਾਈ, 1925 ਦਾ ਹੈ। ਪਿਤਾ ਦਾ ਨਾਂ ਪੰਡਿਤ ਕਿਸ਼ਨ ਚੰਦ। ਕਿੱਤਾ ਸ਼ੁਰੂ ਤੋਂ ਸਿੱਖਿਆ-ਦਾਨ। 1946 ਤੋਂ 1955 ਤਕ ਮਾਸਟਰੀ ਤੇ ਹੈਡ-ਮਾਸਟਰੀ ਕਰ ਕੇ, 1961 ਤਕ ਕਾਲਜ ਵਿਚ ਲੈਕਚਰਾਰੀ ਕੀਤੀ ਤੇ ਅਗਲੇ ਚਾਰ ਵਰ੍ਹੇ ਡੀ.ਪੀ.ਆਈ. ਪੰਜਾਬ ਦੇ ਦਫ਼ਤਰ ਵਿਚ ਸਹਾਇਕ ਡਾਇਰੈਕਟਰੀ ਦੀ ਕੁਰਸੀ ਹੰਢਾਈ। ਉਪਰੰਤ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੇ ਸਿੱਖਿਆ ਵਿਭਾਗ ਵਿਚ ਰੀਡਰ, ਪ੍ਰੋਫ਼ੈਸਰ ਤੇ ਡੀਨ ਦੀ ਹੈਸੀਅਤ ਵਿਚ 20 ਸਾਲ ਸੇਵਾ ਨਿਭਾ ਕੇ 1985 ਵਿਚ ਰੀਟਾਇਰ ਹੋ ਗਏ। ਰੀਟਾਇਰ ਹੋ ਕੇ ਉਹ ਸਿੱਖਿਆ ਦੇ ਵਿਸ਼ਾਲ ਖੇਤਰ ਦੇ ਕੁਲਵਕਤੀ ਲੇਖਕ ਬਣ ਚੁੱਕੇ ਹਨ। ਆਪ ਦੀਆਂ ਰਚਨਾਵਾਂ ਪੰਜਾਬੀ, ਹਿੰਦੀ ਤੇ ਅੰਗਰੇਜ਼ੀ ਅਖ਼ਬਾਰਾਂ ਤੇ ਰਿਸਾਲਿਆਂ ਵਿਚ ਛਪਦੀਆਂ ਹੀ ਰਹਿੰਦੀਆਂ ਹਨ। ਇਨ੍ਹਾਂ ਦੀਆਂ ਕੁੱਝ ਰਚਨਾਵਾਂ ਇਹ ਹਨ :

**ਪੰਜਾਬੀ :**

1. *ਬੇਸਿਕ ਸਿੱਖਿਆ ਦੇ ਸਿਧਾਂਤ ਅਤੇ ਤਕਨੀਕਾਂ* (1965); 2. *ਮਾਤ-ਭਾਸ਼ਾ ਦੀ ਸਿੱਖਿਆ* (1956); 3. *ਸਿੱਖਿਆ ਮਨੋਵਿਗਿਆਨ* (1957); 4. *ਸ੍ਰੀ ਰਾਮ ਕ੍ਰਿਸ਼ਨ ਪਰਮ ਹੰਸ—ਜੀਵਨੀ* (1962); 5. *ਗਣਿਤ ਸ਼ਿਕਸ਼ਣ* (1962); 6. *ਸਾਧਾਰਣ ਵਿਗਿਆਨ ਦੀ ਸਿੱਖਿਆ* (1963); 7. *ਗੁਰੂ ਨਾਨਕ ਕਥਾ* (1975); 8. *ਪ੍ਰਾਰੰਭਿਕ ਸਾਂਖਿਅਕੀ* (1976); 9. *ਮਾਪਨ ਅਤੇ ਮੁਲਾਂਕਣ* (1980); 10. *ਭਾਰਤੀ ਸਿੱਖਿਆ ਅਤੇ ਇਸ ਦੀਆਂ ਸਮੱਸਿਆਵਾਂ* (1984); 11. *ਵਿਦਿਅਕ ਖੋਜ-ਵਿਧੀ* (1985); 12. *ਭਾਰਤੀ ਸਿੱਖਿਆ ਦਾ ਪ੍ਰਸ਼ਾਸਨ* (1988); 13. *ਸਰੀਰਕ ਸਿੱਖਿਆ ਵਿਚ ਖੋਜ ਅਤੇ ਸਟੈਟਿਸਟਿਕਸ* (1990); 14. *ਸਿੱਖਿਆ ਦੇ ਸਿੱਧਾਂਤ* (1992); 15. *ਬੰਦਾ ਜੋੜੋ ਭਾਰਤ ਜੋੜੋ* (1992); 16. *ਪੰਜਾਬੀ ਦਾ ਅਧਿਆਪਨ* (1987; ਸਹਿ-ਲੇਖਕ ਡਾ. ਇੰਦਰਪਾਲ ਸਿੰਘ); 17. *ਬਾਲਗ ਸਿੱਖਿਆ, ਸੰਕਲਪ ਅਤੇ ਵਿਧੀ* (1980); 18. *ਸਿੱਖਿਆ ਅਤੇ ਸਮਾਜ* (1980); 19. *ਚਿੜੀ ਵੀ ਗਈ, ਛਿੱਕਾ ਵੀ* (1986); 20. *ਕੀ ਹੈ ਜ਼ਿੰਦਗੀ ?* (1998); 21. *ਜ਼ਮੀਰ ਅਤੇ ਹੋਰ ਲੇਖ* (1994); 22. *ਉੱਸਰ ਰਹੇ ਭਾਰਤ ਵਿਚ ਸਿੱਖਿਆ* (1990); 23. *ਸਿੱਖਿਆ ਅਤੇ ਸਿੱਖਿਆ ਦੇ ਆਧਾਰ* (1994); 24. *ਅਧਿਆਪਕ ਸਿੱਖਿਆ* (1995); 25. *ਸਿੱਖਿਆ ਪ੍ਰਸ਼ਾਸਨ, ਪ੍ਰਬੰਧ ਅਤੇ ਵਿੱਤ* (1996); 26. *ਮਾਪੇ ਅਤੇ ਬੱਚੇ* (1996); 27. *ਸਿੱਖਿਆ ਦਾ ਆਧੁਨਿਕੀਕਰਣ* (1997); 28. *ਜ਼ਿੰਦਗੀ ਦੀ ਸਰਗਮ* (2000); 29. *ਜ਼ਿੰਦਗੀ ਹੱਕ ਮੰਗਦੀ ਹੈ* (2001); 30. *ਜੀਵਨ-ਜਾਚ* (2001); 31. *ਸਿੱਖਿਆ ਤਕਨਾਲੋਜੀ* (2001).

**ਅੰਗਰੇਜ਼ੀ :**

1. *Some Major Problems of School Education* (1967); 2. *Guru Tegh Bahadur* (1980); 3. *Introduction to Craft Education in India* (1961); 4. *Education and Its Business* (1995); 5. *Ist Course in Statistics* (1987, 1999).

**ਹਿੰਦੀ :**

1. *ਗਣਿਤ ਸ਼ਿਕਸ਼ਣ* (1963); 2. *ਸਾਧਾਰਣ ਵਿਗਿਆਨ ਸ਼ਿਕਸ਼ਣ* (1964).

**ਅਨੁਵਾਦ :**

1. *ਸਿੱਖਿਆ ਦਾ ਭਾਰਤੀ ਦਰਸ਼ਨ* (1967; ਹੁਮਾਯੂੰ ਕਬੀਰ); 2. *ਆਧੁਨਿਕ ਸਿੱਖਿਆ : ਅਭਿਆਸ ਅਤੇ ਤਕਨੀਕਾਂ* (ਜੇ. ਐੱਚ. ਪੈਨਟਨ); 3. *ਸਿੱਖਿਆ, ਸੰਸਕ੍ਰਿਤੀ ਅਤੇ ਸਮਾਜਿਕ ਬਣਤਰ* (ਕੇ.ਜੀ. ਸੱਯਦੈਨ); 4. *ਕੁਠਾਰੀ ਸਿੱਖਿਆ ਕਮਿਸ਼ਨ ਰਿਪੋਰਟ* (1969); 5. *ਸਿੱਖਿਆ ਵਿਚ ਮਨੋਵਿਗਿਆਨ* (1971; ਹਰਬਰਟ ਸੋਰੈਨਸਨ); 6. *ਭਾਰਤੀ ਸਿੱਖਿਆ ਦਾ ਇਤਿਹਾਸ* (1971; ਨੂਰਉੱਲਾਹ ਅਤੇ ਨਾਇਕ); 7. *ਭਾਰਤ ਦੇ ਬਦਲਦੇ ਪਿੰਡ* (ਐੱਸ.ਸੀ. ਦੁਬੇ); 8. *ਭਾਰਤੀ ਸਕੂਲਾਂ ਦਾ ਸੰਗਠਨ* (1978; ਡਬਲਯੂ.ਐੱਮ. ਰਾਈਬਰਨ); 9. *ਅਧਿਆਪਨ ਦੇ ਸਿੱਧਾਂਤ ਅਤੇ ਵਿਧੀਆਂ* (1979; ਭਾਟੀਆ ਅਤੇ ਭਾਟੀਆ); 10. *ਕੁੱਝ ਗੋਡੇ ਗੋਡੇ, ਕੁੱਝ ਗਿੱਟੇ ਗਿੱਟੇ* (1982; ਇੰਦਰ ਨਾਥ ਮਦਾਨ).

ਡਾ. ਸ਼ਰਮਾ ਜੀ ਅੱਜਕੱਲ੍ਹ ਨਿਸ਼ਕਾਮ ਸਿੱਖ ਵੈਲਫ਼ੇਅਰ ਕੌਂਸਲ, ਨਵੀਂ ਦਿੱਲੀ ਦੀ ਸਰਪ੍ਰਸਤੀ ਹੇਠ ਪਟਿਆਲੇ ਦੇ ਸਿੱਖਿਆ ਬਲਾਕ III ਦੇ ਸਕੂਲਾਂ ਦੀਆਂ ਹਰ ਤਰ੍ਹਾਂ ਦੀਆਂ ਲੋੜਾਂ ਪੂਰੀਆਂ ਕਰਨ ਤੇ ਪੜ੍ਹਾਈ ਦਾ ਮਿਆਰ ਉੱਚਾ ਚੁੱਕਣ ਦੀ ਸੇਵਾ ਵਿਚ ਲੀਨ ਹਨ।

## ਡਾ. ਅਮਰ ਸਿੰਘ ਧਾਲੀਵਾਲ

ਡਾ. ਅਮਰ ਸਿੰਘ ਧਾਲੀਵਾਲ ਦੀ ਵਿਸ਼ੇਸ਼ੱਗਤਾ ਬੱਚਿਆਂ ਦੀ ਸਿੱਖਿਆ ਨਾਲ ਸੰਬੰਧਿਤ ਮਨੋਵਿਗਿਆਨ ਹੈ।

ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿਚ ਜਦੋਂ ਆਪ ਮਨੋਵਿਗਿਆਨ ਵਿਭਾਗ ਦੇ ਮੁਖੀ ਸਨ ਤਾਂ ਆਪ ਨੇ ਸਿੱਖਿਆ ਨਾਲ ਸੰਬੰਧਿਤ ਮਨੋਵਿਗਿਆਨ ਦੇ ਖੇਤਰ ਵਿਚ ਆਪਣੇ ਕਈ ਵਿਦਿਆਰਥੀਆਂ ਨੂੰ ਪੀ-ਐਚ.ਡੀ. ਦੀ ਪੱਧਰ ਦੀ ਖੋਜ ਕਰਵਾਈ ਸੀ।

ਆਪ 1979 ਤੋਂ 1983 ਤਕ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿਚ ਕੰਟ੍ਰੋਲਰ ਔਵ ਐਗਜ਼ਾਮੀਨੇਸ਼ਨਜ਼ ਤੇ 1985 ਤੋਂ 1986 ਤਕ ਰਜਿਸਟਰਾਰ ਵੀ ਰਹੇ।

ਆਪ ਦਾ ਪਿੱਛਾ ਮਾਲਵੇ ਦਾ ਹੈ। ਪਿੰਡ ਰਣਸੀਂਹ ਕਲਾਂ ਵਿਚ ਆਪ ਦਾ ਜਨਮ ਸੰਨ 1926 ਵਿਚ ਹੋਇਆ। ਅੱਜਕੱਲ੍ਹ ਆਪ ਦਾ ਵਾਸ ਕਨੇਡਾ ਵਿਚ ਹੈ, ਜਿੱਥੇ ਆਪ ਆਪਣਾ ਸਮਾਂ ਲਿਖਣ-ਪੜ੍ਹਨ, ਲੈਕਚਰ ਦੇਣ ਤੇ ਸਮਾਜ-ਸੇਵਾ ਦੇ ਹੋਰ ਕੰਮਾਂ ਵਿਚ ਲਾਈ ਰੱਖਦੇ ਹਨ। ਆਪ ਦੀਆਂ ਕੁੱਝ ਰਚਨਾਵਾਂ ਦੇ ਸਿਰਨਾਵੇਂ ਹਨ :

**ਅੰਗਰੇਜ਼ੀ :**

1. *School Organization* (1963); 2. *Examination Reform* (1971); 3. *Educational Psychology* (1974); 4. *Personality Correlates of Academic Over-Under Achievements* (1977).

**ਪੰਜਾਬੀ :**

1. *ਭਾਰਤ ਦਾ ਨਪੁੰਸਕ ਲੋਕਤੰਤਰ : 'ਵਰਤਮਾਨ ਅਤੇ ਭਵਿੱਖ'* (2001).

## ਪ੍ਰੋ. ਗੁਰਦਿਆਲ ਸਿੰਘ

10 ਜੁਲਾਈ, 1933 ਵਾਲੇ ਦਿਨ ਸ. ਜਗਤ ਸਿੰਘ ਤੇ ਮਾਤਾ ਨਿਹਾਲ ਕੌਰ ਦੇ ਘਰ ਪਿੰਡ ਭੈਣੀ ਫ਼ਤਿਹ, ਜ਼ਿਲਾ ਸੰਗਰੂਰ ਵਿਚ ਜਨਮ ਲੈਣ ਵਾਲੇ ਗੁਰਦਿਆਲ ਸਿੰਘ ਹੁਰੀਂ ਰੋਜ਼ੀ-ਰੋਟੀ ਦੀ ਖ਼ਾਤਰ ਪ੍ਰਾਇਮਰੀ ਸਕੂਲ ਵਿਚ ਪੜ੍ਹਾਉਣ ਦਾ ਕੰਮ ਸ਼ੁਰੂ ਕਰ ਕੇ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੇ ਰਿਜਨਲ

ਸੈਂਟਰ, ਬਠਿੰਡਾ ਵਿਚ ਪੰਜਾਬੀ ਦੇ ਪ੍ਰੋਫ਼ੈਸਰ ਦੀ ਪਦਵੀ ਉੱਤੇ ਪਹੁੰਚ ਕੇ ਸੇਵਾ-ਮੁਕਤ ਹੋਏ। ਪ੍ਰੋ. ਗੁਰਦਿਆਲ ਸਿੰਘ ਦੀ ਹੁਣ ਤਕ ਦੀ ਸਾਹਿੱਤ-ਰਚਨਾ ਵਿਚ ਸ਼ਾਮਿਲ ਹਨ : 9 ਨਾਵਲ, 10 ਕਹਾਣੀ ਸੰਗ੍ਰਹਿ, ਇਕ ਦਰਜਨ ਕਿਤਾਬਾਂ ਬੱਚਿਆਂ ਲਈ, 5 ਕਿਤਾਬਾਂ ਵਾਰਤਕ ਦੀਆਂ, 2 ਇਕਾਂਗੀ-ਸੰਗ੍ਰਹਿ ਤੇ ਇਕ ਪੂਰਾ ਨਾਟਕ। ਇਨ੍ਹਾਂ ਵਿੱਚੋਂ *ਮੜ੍ਹੀ ਦਾ ਦੀਵਾ* ਨਾਵਲ ਭਾਰਤੀ ਸਾਹਿੱਤ ਅਕਾਡਮੀ, ਦਿੱਲੀ ਵੱਲੋਂ ਸਾਰੀਆਂ ਭਾਰਤੀ ਭਾਸ਼ਾਵਾਂ ਵਿਚ ਅਨੁਦਿਤ ਕਰਵਾਇਆ ਜਾ ਰਿਹਾ ਹੈ। ਇਸ ਦਾ ਅਨੁਵਾਦ ਰੂਸੀ ਭਾਸ਼ਾ ਵਿਚ ਵੀ ਹੋ ਚੁੱਕਾ ਹੈ ਤੇ ਇਸ ਦੀ ਫ਼ੀਚਰ-ਫ਼ਿਲਮ ਵੀ ਬਣ ਚੁੱਕੀ ਹੈ। *ਅੱਧ-ਚਾਨਣੀ ਰਾਤ* ਨੂੰ ਭਾਰਤੀ ਸਾਹਿੱਤ ਅਕਾਡਮੀ, ਦਿੱਲੀ ਦਾ ਸਰਬੋਤਮ ਪੁਰਸਕਾਰ ਮਿਲ ਚੁੱਕਾ ਹੈ ਤੇ ਇਸ ਦਾ ਅਨੁਵਾਦ ਨੈਸ਼ਨਲ ਬੁੱਕ ਟ੍ਰਸਟ, ਨਵੀਂ ਦਿੱਲੀ ਵੱਲੋਂ ਸਾਰੀਆਂ ਭਾਰਤੀ ਭਾਸ਼ਾਵਾਂ ਵਿਚ ਕਰਵਾਇਆ ਜਾ ਰਿਹਾ ਹੈ। ਗੁਰਦਿਆਲ ਸਿੰਘ ਜੀ ਦੀ ਸਾਹਿੱਤ-ਰਚਨਾ ਨੂੰ ਸਰਕਾਰੀ ਤੇ ਗ਼ੈਰ-ਸਰਕਾਰੀ ਪੱਧਰ ਉੱਤੇ ਭਰਪੂਰ ਮਾਨਤਾ ਮਿਲੀ ਹੈ, ਜਿਵੇਂ :

1975 ਵਿਚ ਭਾਰਤੀ ਸਾਹਿੱਤ ਅਕਾਡਮੀ, ਨਵੀਂ ਦਿੱਲੀ ਦਾ ਪੁਰਸਕਾਰ;
1989 ਵਿਚ ਪੰਜਾਬੀ ਸਾਹਿੱਤ ਅਕਾਡਮੀ, ਲੁਧਿਆਣਾ ਵੱਲੋਂ ਧਾਲੀਵਾਲ ਅਵਾਰਡ;
1992 ਵਿਚ ਪੰਜਾਬ ਸਰਕਾਰ ਵੱਲੋਂ 'ਸ਼੍ਰੋਮਣੀ ਸਾਹਿੱਤਕਾਰ' ਦਾ ਸਨਮਾਨ';
1997 ਵਿਚ ਹਿੰਦੀ ਸਾਹਿਤਯ ਸੰਮੇਲਨ, ਉੱਤਰ ਪ੍ਰਦੇਸ਼ ਵੱਲੋਂ ਸਨਮਾਨ;
1998 ਵਿਚ ਰਾਸ਼ਟਰਪਤੀ ਵੱਲੋਂ 'ਪਦਮ ਸ਼੍ਰੀ' ਪ੍ਰਾਪਤ ਅਤੇ
1999 ਵਿਚ ਗਿਆਨ ਪੀਠ ਦਾ ਉੱਚ ਅਵਾਰਡ।

ਪ੍ਰੋਫ਼ੈਸਰ ਸਾਹਿਬ ਦੀਆਂ ਕੁੱਝ ਰਚਨਾਵਾਂ ਦੇ ਸਿਰਨਾਵੇਂ ਅੱਗੇ ਦਿੱਤੇ ਜਾ ਰਹੇ ਹਨ :

**ਨਾਵਲ :**

1. *ਮੜ੍ਹੀ ਦਾ ਦੀਵਾ* (1964); 2. *ਅਣਹੋਏ* (1966); 3. *ਰੇਤੇ ਦੀ ਇਕ ਮੁੱਠੀ* (1967); 4. *ਕੁਵੇਲਾ* (1968); 5. *ਅੱਧ-ਚਾਨਣੀ ਰਾਤ* (1972); 6. *ਆਥਣ ਉੱਗਣ* (1974); 7. *ਅੰਨ੍ਹੇ ਘੋੜੇ ਦਾ ਦਾਨ* (1976); 8. *ਪਹੁ ਫੁਟਾਲੇ ਤੋਂ ਪਹਿਲਾਂ* (1982); 9. *ਪਰਸਾ* (1991).

**ਕਹਾਣੀ-ਸੰਗ੍ਰਹਿ :**

1. *ਸੱਗੀ ਫੁੱਲ* (1962); 2. *ਚੰਨ ਦਾ ਬੂਟਾ* (1964); 3. *ਓਪਰਾ ਘਰ* (1966); 4. *ਕੁੱਤਾ ਤੇ ਆਦਮੀ* (1971); 5. *ਮਸਤੀ ਬੋਤਾ* (1982); 6. *ਰੁੱਖੇ ਮਿੱਸੇ ਬੰਦੇ* (1984); 7. *ਬੇਗਾਨਾ ਪਿੰਡ* (1985); 8. *ਪੱਕਾ ਟਿਕਾਣਾ* (1990); 9. *ਕਰੀਰ ਦੀ ਢਿੰਗਰੀ* (1991).

**ਇਕਾਂਗੀ ਸੰਗ੍ਰਹਿ :**

1. *ਫ਼ਰੀਦਾ ਰਾਤੀਂ ਵਡੀਆਂ* (1982); 2. *ਵਿਦਾਇਗੀ ਤੋਂ ਪਿੱਛੋਂ* (1982); 3. *ਨਿੱਕੀ ਮੋਟੀ ਗੱਲ* (1982).

**ਵਾਰਤਕ :**

1. *ਪੰਜਾਬ ਦੇ ਮੇਲੇ ਤੇ ਤਿਉਹਾਰ* (1988); 2. *ਲੇਖਕ ਦਾ ਅਨੁਭਵ ਤੇ ਸਿਰਜਣ ਪ੍ਰਕਿਰਿਆ*; 3. *ਦੁਖੀਆ ਦਾਸ ਕਬੀਰ ਹੈ* (1966); 4. *ਨਿਆਣਮੱਤੀਆਂ* (1999; ਸੁਜੀਵਨੀ); 5. *ਦੂਜੀ ਦੇਹੀ* (2000; ਸੁਜੀਵਨੀ).

**ਬੱਚਿਆਂ ਲਈ :**

1. *ਬਕਲਮ-ਖ਼ੁਦ* (1960); 2. *ਟੁੱਕ ਖੋਹ ਲਏ ਕਾਵਾਂ* (1963); 3. *ਲਿਖਤਮ ਬਾਬਾ ਖੇਮਾ* (1972); 4. *ਬਾਬਾ ਖੇਮਾ* (1996); 5. *ਗੱਪੀਆਂ ਦਾ ਪਿਉ* (1996); 6. *ਮਹਾਭਾਰਤ* (1990); 7. *ਧਰਤਿ ਸੁਹਾਵੀ* (1990); 8. *ਤਿੰਨ ਕਦਮ ਧਰਤੀ* (1999); 9. *ਖੱਟੇ-ਮਿੱਠੇ ਲੋਕ* (1999); 10. *ਜੀਵਨ ਦਾਤੀ ਗੰਗਾ* (2000; ਦੋ ਭਾਗ); 11. *ਕਾਲੂ ਕੌਤਕੀ* (2000).

# ਡਾ. ਹਰਜੀਤ ਸਿੰਘ ਗਿੱਲ

ਜਨਮ : ਅੰਮ੍ਰਿਤਸਰ ਵਿਚ 6 ਜਨਵਰੀ, 1935 ਨੂੰ
ਮਾਤਾ : ਬੀਬੀ ਗੁਰਚਰਨ ਕੌਰ
ਪਿਤਾ : ਸ. ਉਪਾਰ ਸਿੰਘ ਗਿੱਲ

ਪੰਜਾਬ ਵਿਚ 'ਭਾਸ਼ਾ-ਵਿਗਿਆਨ' ਦੇ ਬਾਕਾਇਦਾ ਤੇ ਗੰਭੀਰ ਅਧਿਐਨ ਨੂੰ ਯੂਨੀਵਰਸਿਟੀ ਦੀ ਪੱਧਰ ਉੱਤੇ ਸਥਾਪਿਤ ਕਰਨ ਦਾ ਸਿਹਰਾ ਡਾ. ਹਰਜੀਤ ਸਿੰਘ ਦੇ ਸਿਰ ਉੱਤੇ ਬੱਝਦਾ ਹੈ। ਡਾ. ਗਿੱਲ ਨੇ ਆਪਣਾ ਭਾਸ਼ਾ-ਵਿਗਿਆਨਿਕ ਕਿੱਤਾ ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਿਚ 1968 ਤੋਂ ਸ਼ੁਰੂ ਕੀਤਾ। ਏਥੇ ਉਹ 16 ਸਾਲ ਲਗਾਤਾਰ 'ਭਾਸ਼ਾ-ਵਿਗਿਆਨ ਵਿਭਾਗ' ਦੀ ਅਗਵਾਈ ਕਰਦੇ ਰਹੇ। ਕਲਾਸੀਕਲ ਭਾਸ਼ਾ-ਵਿਗਿਆਨ ਦੀਆਂ ਛੇਤੀ ਛੇਤੀ ਫੈਲਦੀਆਂ ਸੀਮਾਵਾਂ ਦੇ ਸਨਮੁਖ ਸੰਨ 1971 ਵਿਚ ਆਪ ਨੇ ਇਸ ਵਿਭਾਗ ਦਾ ਨਾਂ ਬਦਲ ਕੇ 'Anthropological Linguistics' ਰੱਖ ਲਿਆ। ਏਥੇ ਉਹ 1984 ਤਕ ਰਹਿ ਕੇ ਜਵਾਹਰ ਲਾਲ ਨਹਿਰੂ ਯੂਨੀਵਰਸਿਟੀ, ਨਵੀਂ ਦਿੱਲੀ ਦੇ 'Centre of Linguistics and English' ਵਿਚ ਪ੍ਰੋਫ਼ੈਸਰ ਜਾ ਲੱਗੇ। ਪਟਿਆਲੇ ਵਿਚ ਪ੍ਰੋਫ਼ੈਸਰ ਲੱਗਣ ਤੋਂ ਪਹਿਲਾਂ ਡਾ. ਗਿੱਲ ਨੂੰ ਅਮਰੀਕਾ ਦੇ ਭਾਸ਼ਾ-ਵਿਗਿਆਨ ਦੇ ਅਧਿਐਨ ਦੇ ਖੁੱਲ੍ਹੇ ਮੌਕੇ ਮਿਲੇ ਸਨ, ਪਰ ਜਦੋਂ ਉਹ ਫ਼ਰਾਂਸ ਦੇ ਚੋਟੀ ਦੇ ਬੁੱਧੀਜੀਵੀਆਂ ਦੇ ਸੰਪਰਕ ਵਿਚ ਆਏ ਤਾਂ ਆਪ ਦੇ ਭਾਸ਼ਾ-ਵਿਗਿਆਨ ਦੇ ਘੇਰੇ ਨੇ ਫੈਲ ਕੇ ਭਾਸ਼ਿਕ ਪ੍ਰਗਟਾਵੇ ਦੇ ਹਰ ਅੰਦਰਲੇ ਤੇ ਬਾਹਰਲੇ ਪੱਖ ਨੂੰ ਆਪਣੇ ਕਲਾਵੇ ਵਿਚ ਲੈ ਲਿਆ। ਨਵੇਂ ਗਿਆਨ ਦੇ ਮਾਮਲੇ ਵਿਚ ਡਾ. ਗਿੱਲ ਪਿੱਛੇ ਨਾ ਰਹੇ ਤੇ ਭਾਸ਼ਾ, ਸਾਹਿੱਤ, ਫ਼ਲਸਫ਼ੇ, ਸਮਾਜਿਕ ਗਤੀ ਜਾਂ ਕੋਮਲ ਕਲਾਵਾਂ ਬਾਰੇ ਨਵੇਂ ਤੋਂ ਨਵੇਂ ਵਾਦਾਂ ਦੇ ਵਾਦੀਆਂ ਨਾਲ ਡਾ. ਗਿੱਲ ਨੇ ਸਿੱਧੀ ਜਾਣਕਾਰੀ ਹੀ ਨਹੀਂ, ਨਿਜੀ ਭਾਈਵਾਲੀ ਵੀ ਕੀਤੀ। ਇਹ ਗੱਲ ਗਿੱਲ ਸਾਹਿਬ ਦੀਆਂ ਰਚਨਾਵਾਂ ਤੋਂ ਭਲੀ-ਭਾਂਤ ਸਪਸ਼ਟ ਹੋ ਜਾਂਦੀ ਹੈ।

ਇਸ ਵਿਦਵਾਨ ਦੀਆਂ ਕੁੱਝ ਰਚਨਾਵਾਂ ਦੇ ਸਿਰਨਾਵੇਂ ਅੱਗੇ ਦਿੱਤੇ ਜਾ ਰਹੇ ਹਨ।

1. *A Reference Grammar of Panjabi* (1963); 2. *Linguistic Atlas of the Panjab* (1972); 3. *Folk Art of the Punjab* (1975); 4. *Parole and Langue—Studies in French Structuralism* (1976); 5. *The Great Professor and the Good Student—The Semiotics of the Students' Movement of May* 1968 in France (1976); 6. *A Phulkari From Bhatinda* (1977); 7. *The Abelardian Semiotics and Other Essays* (1990); 8. *Mental Images and Pure Forms* (1991); 9. *Ideas, Words and Things : French Writings in Semiology* (1992; with Bernard Pottier); 10. *Translation of Japu ji and Jaap Sahib into English & French, with Danielle Gill* (1993); 11. *Signs and Signification*, 1999 (ਦੋ ਜਿਲਦਾਂ ਵਿਚ)।

ਵਿਦਵਤਾ ਦੀ ਦੁਨੀਆ ਵਿਚ ਡਾ. ਹਰਜੀਤ ਸਿੰਘ ਗਿੱਲ ਨੇ ਆਪਣੇ ਲਈ ਜੋ ਥਾਂ ਬਣਾ ਲਈ ਹੈ, ਉਸ ਦਾ ਪਤਾ ਏਥੋਂ ਹੀ ਲੱਗ ਜਾਂਦਾ ਹੈ ਕਿ

1. 1997 ਵਿਚ ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ ਇਨ੍ਹਾਂ ਨੂੰ ਡੀ.ਲਿਟ ਦੀ ਮਾਨ-ਅਰਥ ਡਿਗਰੀ ਬਖ਼ਸ਼ੀ ਸੀ;
2. *Encyclopaedia of Semiotics,* ਔਕਸਫ਼ਰਡ. 1998 ਵਿਚ ਇਨ੍ਹਾਂ ਦੀਆਂ ਦੋ ਐਂਟਰੀਆਂ, Abelard ਅਤੇ Nominalism and Realism ਛਪੀਆਂ ਹੋਈਆਂ ਹਨ;
3. *Encyclopaedia Britannica* ਵਿਚ ਪੰਜਾਬੀ ਭਾਸ਼ਾ ਬਾਰੇ ਮਜ਼ਮੂਨ ਇਨ੍ਹਾਂ ਦੀ ਰਚਨਾ ਹੈ;
4. ਯੂ.ਜੀ.ਸੀ. ਵੱਲੋਂ 1986 ਦੇ ਸਾਲ ਲਈ National Professor of Linguistics ਥਾਪੇ ਗਏ ਸਨ;
5. ਇਸ ਵੇਲੇ ਜਵਾਹਰ ਲਾਲ ਨਹਿਰੂ ਯੂਨੀਵਰਸਿਟੀ ਦੇ Professor Emeritus ਅਤੇ ਇੰਡੀਅਨ ਇਨਸਟੀਚਿਊਟ ਔਵ ਐਡਵਾਂਸਡ ਸਟਡੀਜ਼, ਸ਼ਿਮਲੇ ਦੇ ਫ਼ੈਲੋ ਹਨ।

## ਡਾ. ਪ੍ਰੇਮ ਸਿੰਘ

ਇਸ ਵੇਲੇ ਭਾਸ਼ਾ-ਵਿਗਿਆਨ ਦੇ ਸਿਰਕੱਢ ਭਾਰਤੀ ਵਿਦਵਾਨਾਂ ਵਿਚ ਗਿਣੇ ਜਾਂਦੇ ਡਾ. ਪ੍ਰੇਮ ਸਿੰਘ ਨੇ ਆਪਣਾ ਪੇਸ਼ਾਵਰਾਨਾ ਜੀਵਨ ਇਕ ਛੋਟੇ ਜਿਹੇ ਸਕੂਲ ਦੀ ਅਧਿਆਪਕੀ ਨਾਲ ਸ਼ੁਰੂ ਕੀਤਾ ਸੀ। ਓਦੋਂ ਕਿਸ ਨੂੰ ਪਤਾ ਸੀ ਕਿ ਇਸ ਨੌਜਵਾਨ ਨੇ ਅਮਰੀਕਾ ਤੇ ਯੂਰਪ ਦੀਆਂ ਕਈ ਨਾਮਵਰ ਯੂਨੀਵਰਸਿਟੀਆਂ ਵਿਚ ਪੜ੍ਹਨ ਤੇ ਪੜ੍ਹਾਉਣ ਦਾ ਕੰਮ ਕਰ ਕੇ ਅਖ਼ੀਰ ਦਿੱਲੀ ਯੂਨੀਵਰਸਿਟੀ ਦੇ ਭਾਸ਼ਾ-ਵਿਗਿਆਨ ਵਿਭਾਗ ਵਿਚ ਪ੍ਰੋਫ਼ੈਸਰੀ ਦੀ ਪਦਵੀ ਆ ਸਾਂਭਣੀ ਹੈ। ਦਿੱਲੀ ਵਿਚ ਡਾ. ਸਾਹਿਬ ਸੰਨ 1974 ਤੋਂ 2001 ਤਕ ਸੇਵਾ ਕਰ ਕੇ ਇਸੇ ਵਰ੍ਹੇ (2001) ਰੀਟਾਇਰ ਹੋਏ ਹਨ।

ਜਨਮ ਆਪ ਦਾ 4 ਅਗਸਤ, 1935 ਨੂੰ ਮੁਘਿਆਣਾ ਜ਼ਿਲਾ ਝੰਗ (ਹੁਣ ਪਾਕਿਸਤਾਨ) ਦਾ ਹੈ।

ਇਸ ਵੇਲੇ ਸ਼ਾਇਦ ਹੀ ਕੋਈ ਹੋਰ ਪੰਜਾਬੀ ਵਿਦਵਾਨ ਅਜਿਹਾ ਹੋਵੇ ਜੋ ਡਾ. ਪ੍ਰੇਮ ਸਿੰਘ ਜਿੰਨੀਆਂ ਭਾਸ਼ਾਵਾਂ ਜਾਣਦਾ ਹੋਵੇ। ਪੰਜਾਬੀ, ਹਿੰਦੀ, ਉਰਦੂ, ਸੰਸਕ੍ਰਿਤ, ਪਾਲੀ, ਇਬਰਾਨੀ, ਲਾਤੀਨੀ, ਯੂਨਾਨੀ, ਹਿੱਤੀ (Hittite), ਤੁਖ਼ਾਰੀ, ਅਸਮੀਆ, ਕਸ਼ਮੀਰੀ, ਆਦਿ ਤੋਂ ਇਲਾਵਾ ਇਨ੍ਹਾਂ ਨੂੰ ਭਾਰਤ ਤੇ ਆਸ-ਪਾਸ ਦੇ ਦੇਸਾਂ ਦੀਆਂ ਹੋਰ ਵੀ ਕਈ ਭਾਸ਼ਾਵਾਂ ਦੀ ਜਾਣਕਾਰੀ ਹੈ।

ਇਨ੍ਹਾਂ ਦੀ ਪੀ-ਐਚ.ਡੀ. ਦਾ ਥੀਸਿਸ 'Indo-European Collectives in e/ont', Cornell ਯੂਨੀਵਰਸਿਟੀ ਦੇ Deptt. of Classics ਵੱਲੋਂ ਛਪਿਆ ਸੀ, ਪਰ ਅੱਜਕੱਲ੍ਹ ਅਪ੍ਰਾਪਤ ਹੈ।

ਆਸ ਹੈ, ਰੀਟਾਇਰ ਹੋਣ ਉਪਰੰਤ ਡਾ. ਪ੍ਰੇਮ ਸਿੰਘ ਜੀ ਆਪਣੀ ਵਿਦਵਤਾ ਦਾ ਲਾਭ ਵਧੇਰੇ ਕਰ ਕੇ ਪੰਜਾਬੀ ਭਾਸ਼ਾ ਨੂੰ ਪਹੁੰਚਾਉਣਗੇ, ਜਿਸ ਦੀ ਐਮ.ਏ. ਦੀ ਡਿਗਰੀ ਲੈ ਕੇ ਹੀ ਉਹ ਉੱਚੀਆਂ ਪੌੜੀਆਂ ਉੱਤੇ ਚੜ੍ਹ ਸਕੇ ਸਨ।

## ਡਾ. ਮੁਖ਼ਤਿਆਰ ਸਿੰਘ ਗਿੱਲ

ਡਾ. ਮੁਖ਼ਤਿਆਰ ਸਿੰਘ ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਿਚ ਲਗਾਤਾਰ 30 ਵਰ੍ਹੇ ਭਾਸ਼ਾ-ਵਿਗਿਆਨ ਦੀ ਉਚੇਰੀ ਖੋਜ ਤੇ ਅਧਿਆਪਨ ਦਾ ਕੰਮ ਕਰ ਕੇ 1999 ਵਿਚ ਵਿਭਾਗ ਦੇ ਮੁਖੀ ਦੀ ਹੈਸੀਅਤ ਤੋਂ ਸੇਵਾ-ਮੁਕਤ ਹੋਏ। ਇਸ ਲੰਮੀ ਸੇਵਾ ਦੇ ਦੌਰਾਨ, ਦੋ ਸਾਲ (70 ਤੋਂ 72 ਤਕ) ਭਾਰਤ ਸਰਕਾਰ ਵੱਲੋਂ ਦੇਸੀ ਭਾਸ਼ਾਵਾਂ ਦੇ ਵਿਕਾਸ ਲਈ ਮੈਸੂਰ ਵਿਚ ਖੁੱਲ੍ਹੇ ਸੰਸਥਾਨ ਦੇ ਪੰਜਾਬੀ ਯੂਨੀਵਰਸਿਟੀ ਵਿਚ ਕਾਇਮ ਕੀਤੇ ਗਏ ਉੱਤਰ-ਭਾਰਤੀ ਭਾਸ਼ਾਵਾਂ ਦੇ ਕੇਂਦਰ ਵਿਚ ਡਾ. ਹਰਕੀਰਤ ਸਿੰਘ ਦੀ ਅਗਵਾਈ ਵਿਚ, ਜੋ ਉਸ ਸਮੇਂ ਕੇਂਦਰ ਦੇ ਮੁਖੀ ਸਨ, ਆਪ ਨੇ ਚਾਰ ਕਿਤਾਬਾਂ ਤਿਆਰ ਕੀਤੀਆਂ, ਜੋ ਪੰਜਾਬੀ ਸਿੱਖਣ ਵਾਲੇ ਗ਼ੈਰ-ਪੰਜਾਬੀ ਅਧਿਆਪਕਾਂ ਦੀ ਸਹੂਲਤ ਵਾਸਤੇ ਸਨ। ਇਹ ਸਨ :

> 1. *A Punjabi Phonetic Reader* 2. *Recall Vocabulary in Punjabi (Semantically Classified)* 3. *An Intensive Course in Punjabi* 4. *An Intermediate Course in Punjabi.*

ਅਫ਼ਸੋਸ ਹੈ, ਇਹ ਕਿਤਾਬਾਂ ਸੰਸਥਾਨ ਵੱਲੋਂ ਅਜੇ ਤਕ ਛਪਵਾਈਆਂ ਨਹੀਂ ਜਾ ਸਕੀਆਂ। *ਪੰਜਾਬ ਦੀ ਭਾਸ਼ਾ-ਐਟਲਸ* ਦੀ ਤਿਆਰੀ ਵੇਲੇ, ਮਾਲਵੇ ਦੀਆਂ ਉਪ-ਭਾਸ਼ਾਵਾਂ ਬਾਰੇ ਡਾ. ਮੁਖ਼ਤਿਆਰ ਸਿੰਘ ਨੇ ਨਿੱਗਰ ਯੋਗਦਾਨ ਪਾਇਆ ਸੀ। ਡਾ. ਗਿੱਲ ਗ਼ੈਰ-ਪੰਜਾਬੀਆਂ ਨੂੰ ਪੰਜਾਬੀ ਪੜ੍ਹਾਉਣ ਦੇ ਕੰਮ ਦੇ ਵਿਸ਼ੇਸ਼ੱਗ ਮੰਨੇ ਜਾਂਦੇ ਹਨ। ਭਾਰਤ ਸਰਕਾਰ ਵੱਲੋਂ 'ਇੰਡੋ-ਕਨੇਡੀਅਨ ਲਾਲ ਬਹਾਦਰ ਸ਼ਾਸਤ੍ਰੀ ਫ਼ਾਊਂਡੇਸ਼ਨ' ਰਾਹੀਂ ਕਨੇਡਾ ਦੇ ਜਿਹੜੇ ਵਿਦਿਆਰਥੀ ਪੰਜਾਬੀ ਸਿੱਖਣ ਆਉਂਦੇ ਸਨ, ਉਹ ਡਾ. ਗਿੱਲ ਪਾਸ ਹੀ ਪਹੁੰਚਾਏ ਜਾਂਦੇ ਸਨ। ਇਸੇ ਤਰ੍ਹਾਂ, ਯੋਗੀ ਹਰਭਜਨ ਸਿੰਘ ਦੇ ਭੇਜੇ ਅਮਰੀਕੀ ਸਿੱਖਾਂ ਨੂੰ ਪੰਜਾਬੀ ਸਿਖਾਉਣ ਦੀ ਸੇਵਾ ਵੀ ਆਪ ਹੀ ਕਰਦੇ ਰਹੇ ਹਨ।

ਡਾ. ਮੁਖ਼ਤਿਆਰ ਸਿੰਘ ਜੀ ਦਾ ਜਨਮ ਸ. ਜਗਨ ਸਿੰਘ ਤੇ ਮਾਤਾ ਪਰਤਾਪ ਕੌਰ ਦੇ ਘਰ ਪਿੰਡ ਬੁੱਗਾਂ, ਤਹਿਸੀਲ ਤੇ ਜ਼ਿਲਾ ਸੰਗਰੂਰ ਵਿਚ 23 ਅਕਤੂਬਰ, 1937 ਨੂੰ ਹੋਇਆ ਸੀ। ਇਨ੍ਹਾਂ ਦੇ ਜਨਮ ਵੇਲੇ, ਇਨ੍ਹਾਂ ਦਾ ਪਿੰਡ ਰਿਆਸਤ ਨਾਭਾ ਵਿਚ ਪੈਂਦਾ ਸੀ।

# ਡਾ. ਆਗਿਆਜੀਤ ਸਿੰਘ

ਜ਼ਿਲਾ ਮਿੰਟਗੁਮਰੀ (ਹੁਣ ਸਾਹੀਵਾਲ, ਪਾਕਿਸਤਾਨ) ਦੇ ਇਕ ਪ੍ਰਸਿੱਧ ਨਗਰ ਉਕਾੜੇ ਦੇ ਸ. ਭਗਵਾਨ ਸਿੰਘ ਦੇ ਘਰ 10 ਜੁਲਾਈ 1939 ਨੂੰ ਜਨਮ ਲੈਣ ਵਾਲੇ ਆਗਿਆਜੀਤ ਸਿੰਘ ਹੁਰਾਂ ਸਾਰੀ ਉਮਰ ਮਨੋਵਿਗਿਆਨ ਦੇ ਅਧਿਐਨ, ਉਸ ਦੀ ਖੋਜ ਤੇ ਅਧਿਆਪਨ ਦੇ ਲੇਖੇ ਲਾ ਦਿੱਤੀ ਹੈ।

ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੇ ਮਨੋਵਿਗਿਆਨ ਵਿਭਾਗ ਦੇ ਮੁਖੀ ਦੀ ਪਦਵੀ ਤੋਂ 1999 ਵਿਚ ਰੀਟਾਇਰ ਹੋ ਕੇ, ਹੁਣ ਆਪ ਨੇਤਾ ਜੀ ਸੁਭਾਸ਼ ਚੰਦ੍ਰ ਬੋਸ ਨੈਸ਼ਨਲ ਇਨਸਟੀਚਿਊਟ ਔਵ ਸਪੋਰਟਸ, ਪਟਿਆਲਾ ਵਿਚ ਖੇਡ-ਮਨੋਵਿਗਿਆਨ ਦੇ ਵਿਸ਼ੇਸ਼ੱਗ ਵਜੋਂ ਕੰਮ ਕਰ ਰਹੇ ਹਨ।

ਪੰਜਾਬੀ ਵਿਚ ਇਨ੍ਹਾਂ ਦੀਆਂ ਚਾਰ ਕਿਤਾਬਾਂ ਛਪ ਚੁੱਕੀਆਂ ਹਨ, ਜਿਨ੍ਹਾਂ ਵਿੱਚੋਂ ਤਿੰਨ ਮੌਲਿਕ ਤੇ ਇਕ ਸੰਪਾਦਿਤ ਹੈ :

**ਮੌਲਿਕ :**

1. *ਸਿੱਖਿਆ ਮਨੋਵਿਗਿਆਨ* (1989); 2. *ਅਸਾਧਾਰਣ ਮਨੋਵਿਗਿਆਨ* (1990); 3. *ਵਿਹਾਰਿਕ ਮਨੋਵਿਗਿਆਨ* (1994).

**ਸੰਪਾਦਿਤ :**

1. *ਪ੍ਰਯੋਗਾਤਮਕ ਮਨੋਵਿਗਿਆਨ ਦੇ ਮੂਲ ਸਿੱਧਾਂਤ* (2001).

**ਅੰਗਰੇਜ਼ੀ :**

1. *Sports Psychology—A Study of Indian Sportsmen* (1992).

ਆਪ ਦੇ ਬਾਲ-ਸਿੱਖਿਆ ਤੇ ਬਾਲ-ਵਿਕਾਸ ਨਾਲ ਸੰਬੰਧਿਤ ਮਨੋਵਿਗਿਆਨਿਕ ਲੇਖ ਪੰਜਾਬੀ ਅਖ਼ਬਾਰਾਂ ਵਿਚ ਛਪਦੇ ਹੀ ਰਹਿੰਦੇ ਹਨ।

# ਡਾ. ਐਸ. ਐਸ. ਜੋਸ਼ੀ

ਡਾ. ਐਸ. ਐਸ. ਜੋਸ਼ੀ ਜੀ ਨੇ ਪਹਿਲੀ ਅਪ੍ਰੈਲ 1941 ਵਾਲੇ ਦਿਨ ਸ੍ਰੀ ਕਿਸ਼ੋਰੀ ਲਾਲ ਸ਼ਰਮਾ ਜੀ ਦੇ ਘਰ, ਪਿੰਡ ਭਾਣੋ ਕੀ (ਫਗਵਾੜੇ ਦੇ ਨੇੜੇ), ਜ਼ਿਲਾ ਕਪੂਰਥਲਾ ਵਿਚ ਜਨਮ ਲਿਆ।

ਪ੍ਰੋਫ਼ੈਸਰ ਜੋਸ਼ੀ ਜੀ ਨੇ ਸੰਨ 1978 ਵਿਚ ਲੰਡਨ ਯੂਨੀਵਰਸਿਟੀ ਤੋਂ ਭਾਸ਼ਾ-ਵਿਗਿਆਨ ਦੇ ਵਿਸ਼ੇ ਵਿਚ ਪੀ-ਐਚ.ਡੀ. ਦੀ ਡਿਗਰੀ ਪ੍ਰਾਪਤ ਕੀਤੀ। ਐਮ.ਏ. ਵਿਚ ਆਪ ਦਾ ਵਿਸ਼ਾ ਹਿੰਦੀ ਸੀ, ਇਸ ਲਈ ਇਨ੍ਹਾਂ ਦੀ ਪਹਿਲੀ ਨਿਯੁਕਤੀ ਰਾਮਗੜ੍ਹੀਆ ਕਾਲਜ, ਫਗਵਾੜਾ ਵਿਚ ਹਿੰਦੀ ਦੇ ਲੈਕਚਰਾਰ ਦੀ ਸੀ ਪਰ ਤਿੰਨਾਂ ਸਾਲਾਂ ਬਾਅਦ ਹੀ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੇ ਭਾਸ਼ਾ-ਵਿਗਿਆਨ ਵਿਭਾਗ ਵਿਚ ਲੈਕਚਰਾਰ ਲੱਗ ਗਏ। 1982 ਤੋਂ 1989 ਤਕ ਨਇਆ ਨੰਗਲ, ਜ਼ਿਲਾ ਹੁਸ਼ਿਆਰਪੁਰ ਦੇ ਸ਼ਿਵਾਲਿਕ ਕਾਲਜ ਵਿਚ ਪ੍ਰਿੰਸੀਪਲੀ ਦੀ ਡਿਊਟੀ ਲਾ ਕੇ ਆਪ ਫੇਰ ਪੰਜਾਬੀ ਯੂਨੀਵਰਸਿਟੀ ਦੇ ਭਾਸ਼ਾ-ਵਿਗਿਆਨ ਵਿਭਾਗ ਵਿਚ ਪਹੁੰਚ ਗਏ, ਜਿਥੇ ਪ੍ਰੋਫ਼ੈਸਰੀ ਦੀ ਪਦਵੀ ਆਪ ਨੂੰ ਉਡੀਕ ਰਹੀ ਸੀ। ਆਪ 2001 ਵਿਚ ਏਥੋਂ ਰਸਮੀ ਤੌਰ ਉੱਤੇ ਸੇਵਾ ਮੁਕਤ ਹੋ ਚੁੱਕੇ ਹਨ।

ਇਨ੍ਹਾਂ ਦੀਆਂ ਭਾਸ਼ਾ-ਵਿਗਿਆਨ ਬਾਰੇ ਤਿੰਨ ਤਕਨੀਕੀ ਰਚਨਾਵਾਂ ਅੰਗਰੇਜ਼ੀ ਵਿਚ ਤੇ ਇਕ ਕਿਤਾਬ ਪੰਜਾਬੀ ਵਿਆਕਰਣ ਬਾਰੇ ਹੈ। ਇਨ੍ਹਾਂ ਦੀਆਂ ਬਾਕੀ ਕਿਤਾਬਾਂ ਪੰਜਾਬੀ ਕੋਸ਼ਕਾਰੀ ਨਾਲ ਸੰਬੰਧਿਤ ਹਨ। ਇਨ੍ਹਾਂ ਦੀਆਂ ਰਚਨਾਵਾਂ ਦਾ ਪੂਰਾ ਵੇਰਵਾ ਇਉਂ ਹੈ :

**ਅੰਗਰੇਜ਼ੀ :**

1. *Pitch and Related Phenomena in Punjabi* (1973); 2. *Phonology of the Punjabi Verb* (1989); 3. *Linguistic Studies on Punjabi* (1999).

**ਪੰਜਾਬੀ** :

1. *ਪੰਜਾਬੀ-ਅੰਗਰੇਜ਼ੀ ਕੋਸ਼* (1994; 1999); 2. *ਅੰਗਰੇਜ਼ੀ-ਪੰਜਾਬੀ ਕੋਸ਼* (1998; ਪੰਜਵਾਂ ਐਡੀਸ਼ਨ); 3. *ਪੰਜਾਬੀ ਸ਼ਬਦ-ਜੋੜ ਕੋਸ਼* (1998); 4. *ਪੰਜਾਬੀ ਭਾਸ਼ਾ ਵਿਆਕਰਨ ਅਤੇ ਬਣਤਰ* (2000; ਸੋਧਿਆ ਐਡੀਸ਼ਨ).

ਡਾ. ਜੋਸ਼ੀ ਦੀ ਅਗਵਾਈ ਵਿਚ ਇਕ ਖੋਜਾਰਥੀ ਡੀ.ਲਿਟ. ਦੀ ਡਿਗਰੀ ਲੈ ਚੁੱਕਾ ਹੈ ਤੇ ਕਈ ਹੋਰ ਪੀ-ਐਚ.ਡੀ. ਦੀਆਂ ਡਿਗਰੀਆਂ ਪ੍ਰਾਪਤ ਕਰ ਚੁੱਕੇ ਹਨ।

- ਭਾਸ਼ਾ-ਵਿਗਿਆਨ ਦੇ ਵਿਸ਼ੇਸ਼ੱਗ ਦੀ ਹੈਸੀਅਤ ਵਿਚ ਡਾ. ਜੋਸ਼ੀ, ਬੋਲ ਤੇ ਲਿਖਤ ਰਾਹੀਂ, ਪਹਿਲੀ ਜਮਾਤ ਤੋਂ ਅੰਗਰੇਜ਼ੀ ਚਾਲੂ ਕਰਨ ਦੀ ਸਰਕਾਰੀ ਨੀਤੀ ਦਾ ਖੁੱਲ੍ਹ ਕੇ ਖੰਡਨ ਕਰਦੇ ਹਨ।

# ਵਰਤੀਆਂ ਗਈਆਂ ਪੁਸਤਕਾਂ ਤੇ ਪੱਤਰ/ਪੱਤਰਿਕਾਵਾਂ

## *ਅੰਗਰੇਜ਼ੀ*


Bandura, A. & Walters, *Social Learning and Personality Development*. 1963, New York, Holt Rinehart & Winston.

Carmichael L., Editor, *Child Psychology*. 1981, Houghton Mifflin Co.

Chomsky N., *Language and The Mind*. 1968, New York, Hart Court Brace Jovanovich.

Darian, S.G., *English As A Foreign Language : History, Development, Methods of Teaching*. Norman, 1972, University of Oklahama Press.

Dhaliwal, A.S., *Personality Correlates of Academic Over/Under Achievement*. 1977, Amritsar, Guru Nanak Dev University.

Dhaliwal, Gurmail Singh, *Creativity in Relation to Academic Over/Under-Achievement*. 1976, Amritsar, (Ph.D. Thesis, Guru Nanak Dev University).

Dhillon, Mrs. Promila, *A Study of Self And Person-Perceptions of Failure-Threatened and Achievement-Oriented High School Students*. 1987, Amritsar (Ph.D. Thesis Guru Nanak Dev University).

Government of India MHRD, *Analysis of Budgeted Expenditure on Education*. Deptt. of Education, 1997-98.

Gupta, K.K. Mrs., *A Study of Non-Intellectual Correlates of Superiority-Inferiority in Teaching-Effectiveness*. 1983, Amritsar (Ph.D. Thesis, Guru Nanak Dev University).

Howett, A.P.R., *A History of English Language Teaching*. 1984, Oxford Press, Oxford University.

Kahlon, Kuldip Singh, *A Study of Educational Implications of the Concept of Man Emanating from the Bani of Guru Nanak Dev*. 1990, Amritsar, (Ph.D. Thesis, Guru Nanak Dev University).

Lindzey, G. & Aronson, E. (ed.). *The Handbook of Social Psychology*. Vol. III, 1969, N.Y., Addison Wesley.

Mayo, Joan, *Paldi Remembered : 50 years in the Life of a Vancouver Island Logging Town*.

Piaget, Jean, *The Child's Conception of The World*. 1975, N.J., Little Field, Admas.

Rajput, J.M., *National Curriculum Framework for School Education*. 2000, New Delhi, N.C.E.R.T.

Richard, Jack C. and Theodore, S. Rogers, *Approaches and Methods in Languages Teaching*. 1986, London, Cambridge University Press.

Saini, Balbir Singh, *A Study of Certain Fundamental Issues in Measurement of Academic Achievement*. 1982, Amritsar (Ph.D. Thesis, Guru Nanak Dev University).

Sharma, T.R., *Credibility of 5th Class Examination*. (Unpublished Monograph, 1999, *Patiala)*.

Slobin, D.L., *Psycholinguistics*. 2nd ed., 1979, IL. Scot-Foresman, Glanview.

Stern, H.H., *Fundamental Concepts of Language Teaching*. 1983, Oxford Press, Oxford University.

Thompson, George G., *Child Psychology*. 1987, USA, Houghton Mifflin Co.

Thukral, Parveen, *Investigation Into Relationship of Extra-punitive And Intra-punitive Tendencies And Personality-Needs With Actualization Non-actualization of General Mental Ability*. 1984, Amritsar (Ph.D. Thesis, Guru Nanak Dev University).

Walia and Rajput J.S., *Teachers World Over Education : New Horizons*. 2000, Amritsar, Guru Nanak Dev University.

## ***Encyclopaedias***

*The International Encyclopaedia of Education*. 1998, Oxford, Pergamon Press, Vol. IV.

*World Education Encyclopaedia*. 1993, Bombay, Jaico Publishing House.

## *ਸੰਸਕ੍ਰਿਤ*

ਪਾਣਿਨੀ, *ਅਸ਼ਟਾਧਿਆਈ।*

## *ਪੰਜਾਬੀ*

ਹਰਬੰਸ ਸਿੰਘ, ਗਿਆਨੀ, *ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ (ਸਟੀਕ)*, 14 ਜਿਲਦਾਂ।

ਧਾਲੀਵਾਲ, ਏ.ਐਸ., *ਭਾਰਤ ਦਾ ਨਪੁੰਸਕ ਲੋਕਤੰਤਰ : ਵਰਤਮਾਨ ਅਤੇ ਭਵਿੱਖ*, 2001, ਕਨੇਡਾ, 22, ਹੰਟਿੰਗਡੇਲ ਰੋਡ, ਵਿੱਨੀਪੈੱਗ, ਮੈਨੀਟੋਬਾ।

ਪ੍ਰੀਤਮ ਸਿੰਘ, ਪ੍ਰੋ., *ਪੰਜਾਬ, ਪੰਜਾਬੀ, ਪੰਜਾਬੀਅਤ*, 1998, ਅੰਮ੍ਰਿਤਸਰ, ਸਿੰਘ ਬ੍ਰਦਰਜ਼।

# ਪੱਤਰ/ਪੱਤਰਿਕਾਵਾਂ

## *ਅੰਗਰੇਜ਼ੀ*

*Economic and Political Weekly*, July 1998.

*Indian Education,* ਜਿਲਦ XXV, ਨੰ: 3, Nov. 1999, NCERT.
*Newsletter,* ਦਸੰਬਰ 2000, *Mysore, CIIL.*
*Patiala Newsline,* (Indian Express), 13 ਜਨਵਰੀ 2001.
*Psychologist,* England.
*The Economist,* 3 November, 2001.
*The Tribune,* 13 ਸਤੰਬਰ, 1997.

## *ਹਿੰਦੀ*

ਅਨੁਰੋਧ।

## *ਪੰਜਾਬੀ*

*ਅਕਾਲੀ ਪੱਤ੍ਰਿਕਾ,* ਜਲੰਧਰ, 28 ਸਤੰਬਰ, 1997.
*ਅਜੀਤ,* ਜਲੰਧਰ, 28 ਸਤੰਬਰ, 1997.
*ਸਤਿਜੁਗ,* ਨਵੀਂ ਦਿੱਲੀ, 16-22 ਨਵੰਬਰ, 2000.
*ਸਪਤਾਹਿਕ ਚੜ੍ਹਦੀ ਕਲਾ,* ਬ੍ਰਿਟਿਸ਼ ਕੋਲੰਬੀਆ, ਕਨੇਡਾ।
*ਦੇਸ਼ ਸੇਵਕ,* ਚੰਡੀਗੜ੍ਹ, 28 ਸਤੰਬਰ, 1997.
*ਨਵਾਂ ਜ਼ਮਾਨਾ,* ਜਲੰਧਰ, 28 ਸਤੰਬਰ, 1997.
*ਪੰਜਾਬੀ ਟ੍ਰਿਬਿਊਨ,* ਚੰਡੀਗੜ੍ਹ, 28 ਸਤੰਬਰ, 1997; 20, 27 ਸਤੰਬਰ, 1998; 27, 28 ਨਵੰਬਰ, 1998; 8 ਮਾਰਚ, 1999; 2 ਅਪ੍ਰੈਲ, 2000; 9 ਜੁਲਾਈ, 2000; 10 ਦਸੰਬਰ, 2000; 22 ਜੁਲਾਈ, 2001.

# ਨਾਂ-ਸੂਚੀ

1. (i) ਇਸ ਸੂਚੀ ਵਿਚ ਨਾਂ ਗੁਰਮੁਖੀ ਵਰਣ-ਮਾਲਾ ਅਨੁਸਾਰ ਦਰਜ ਕੀਤੇ ਗਏ ਹਨ।
   (ii) ਸ੍ਵਰਾਂ ਦੀ ਵਰਤੋਂ ਅੱਗੇ-ਦਿੱਤੀ ਤਰਤੀਬ ਨਾਲ ਕੀਤੀ ਗਈ ਹੈ:
   ਅ, ਆ, ਇ, ਈ, ਉ, ਊ, ਏ, ਐ, ਓ, ਔ।
   (iii) ਅਨੁਨਾਸਿਕਾਂ ਦੀ ਵਰਤੋਂ ਇਸ ਤਰ੍ਹਾਂ ਕੀਤੀ ਗਈ ਹੈ:
   ਅੰ, ਆਂ, ਇੰ, ਈਂ, ਉਂ, ਊਂ, ਏਂ, ਐਂ, ਔਂ।
   (iv) ਸੰਜੁਗਤ ਅੱਖਰ ਅਨੁਨਾਸਿਕਾਂ ਦੇ ਬਾਅਦ ਰੱਖੇ ਗਏ ਹਨ।
2. ਕਈ ਸਫ਼ਾ-ਸੂਚਕ ਅੰਕਾਂ ਉੱਪਰ ਛੋਟੇ ਅੰਕ ਲਿਖੇ ਹੋਏ ਹਨ; ਇਹ ਛੋਟੇ ਅੰਕ ਦੱਸਦੇ ਹਨ ਕਿ ਇਹ ਨਾਂ ਇਸ ਸਫ਼ੇ ਉੱਤੇ ਕਿੰਨੀ ਵਾਰੀ ਆਇਆ ਹੈ। ਜਿਵੇਂ 'ਪੰਜਾਬ' ਦੀ ਐਂਟਰੀ ਵਿਚ ਉੱਤੇ 118[4], 131[5], 168[2] ਆਦਿ ਅੰਕਾਂ ਦਾ ਮਤਲਬ ਇਹ ਹੈ ਕਿ 'ਪੰਜਾਬ' ਸ਼ਬਦ 118ਵੇਂ ਸਫ਼ੇ ਉੱਤੇ ਚਾਰ ਵਾਰੀ, 131ਵੇਂ ਸਫ਼ੇ ਉੱਤੇ ਪੰਜ ਵਾਰੀ ਤੇ 168ਵੇਂ ਸਫ਼ੇ ਉੱਤੇ ਦੋ ਵਾਰੀ ਆਇਆ ਹੈ। ਇਸੇ ਤਰ੍ਹਾਂ 'ਲਛਮਣ ਸਿੰਘ' ਦੀ ਐਂਟਰੀ ਵਿਚ 18[2] ਦਾ ਮਤਲਬ ਹੈ ਕਿ ਲਛਮਣ ਸਿੰਘ ਦਾ ਨਾਂ 18 ਸਫ਼ੇ ਉੱਤੇ ਦੋ ਵਾਰੀ ਆਇਆ ਹੈ।
3. ਕਈ ਅੰਕਾਂ ਦੇ ਨਾਲ 'ਫੁਨੋ' ਲਿਖਿਆ ਹੋਇਆ ਮਿਲੇਗਾ। 'ਫੁਨੋ' 'ਫ਼ੁਟ ਨੋਟ' ਦਾ ਸੰਖੇਪ ਹੈ। ਫੁਨੋ ਦਾ ਮਤਲਬ ਇਹ ਹੋਵੇਗਾ ਕਿ ਇਸ ਸਫ਼ੇ ਦਾ 'ਫ਼ੁਟ ਨੋਟ' ਵੇਖਿਆ ਜਾਏ, ਜਿਵੇਂ 'ਕਾਰਮਿਕਲ, ਐਲ.—122 ਫੁਨੋ' ਦਾ ਮਤਲਬ ਹੈ ਕਿ 122ਵੇਂ ਸਫ਼ੇ ਦੇ ਫ਼ੁਟ ਨੋਟ ਵਿਚ ਮਿਲੇਗਾ।
   ਜੇ ਕਿਸੇ ਅੰਕ ਦੇ ਅੱਗੇ ਟੇਢੀ ਲੀਕ ਮਾਰ ਕੇ 'ਫੁਨੋ' ਲਿਖਿਆ ਹੋਵੇ ਤਾਂ ਇਸ ਦਾ ਮਤਲਬ ਹੋਵੇਗਾ ਕਿ ਇਹ ਐਂਟਰੀ ਸਫ਼ੇ ਦੇ ਉੱਤੇ ਵੀ ਹੈ ਤੇ ਫ਼ੁਟ-ਨੋਟ ਵਿਚ ਵੀ, ਜਿਵੇਂ 'ਚੌਮਸਕੀ, ਨੌਮ' ਦੀ ਐਂਟਰੀ ਵਿਚ 178[3]/ਫੁਨੋ ਦਾ ਮਿਲਦਾ ਹੈ। ਇਸ ਤੋਂ ਮੁਰਾਦ ਇਹ ਹੈ ਕਿ 'ਚੌਮਸਕੀ, ਨੌਮ' ਸੰਗਿਆ 178ਵੇਂ ਸਫ਼ੇ ਉੱਤੇ ਤਿੰਨ ਵਾਰੀ ਆਈ ਹੈ ਤੇ ਇਕ ਵਾਰੀ ਫ਼ੁਟ ਨੋਟ ਵਿਚ ਮਿਲਦੀ ਹੈ।
4. ਜਿਨ੍ਹਾਂ ਨਾਵਾਂ ਦੇ ਨਾਲ ਗੋਤਾਂ/ਜਾਤਾਂ/ਪੇਸ਼ੇ/ਪਿੰਡ ਜਾਂ ਤਖ਼ੱਲੁਸ ਲੱਗੇ ਹੁੰਦੇ ਹਨ, ਉਨ੍ਹਾਂ ਦੀ ਗੋਤ/ਜਾਤ/ਪੇਸ਼ੇ ਜਾਂ ਤਖ਼ੱਲੁਸ ਆਦਿ ਪਹਿਲਾਂ ਲਿਖ ਕੇ, ਕੌਮੇ ਦੇ ਬਾਅਦ ਹੀ ਨਾਂ ਲਿਖਿਆ ਹੈ ਜਿਵੇਂ ਕਸੇਲ, ਕਿਰਪਾਲ ਸਿੰਘ; ਜੋਸ਼ੀ, ਐਸ.ਐਸ.; ਢਿੱਲੋਂ, ਪ੍ਰੋਮਿਲਾ।